੧ ੴ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਸਤਿ ਜੁਗ

ਸ੍ਰੀ ਜੀਵਨ ਨਗਰ ਦਾ

ਚੀਫ਼ ਐਡੀਟਰ ਮੰਗਲ ਸਿੰਘ ਨਾ

## ਅਫਰੀਕਾ ਅੰਕ



ਸ੍ਰੀ ਬਾਬਾ ਬੀਰ ਸਿੰਘ ਜੀ

Namdhari Elibrary NamdhariElibrary@gmail.com



ਸ੍ਰੀ ਸਤਿਗੁਰੂ ਜੀ ਮਹਾਰਾਜ ਨਰੋਬੀ ਬੰਦਰਗਾਹ ਤੇ

Namdhari Elibrary NamdhariElibrary@gmail.com

੧ ਓ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਕਲਿਜੁਗ ਮੈਂ ਸਤਿਜੁਗ ਵਰਤਾਊਂ। ਤਬੀ ਬਾਰੁਵਾਂ ਬਪ ਕਹਾਊਂ।

# ਸਤਿਜੁਗ

ਦਾ

# ਅਫਰੀਕਾ-ਅੰਕ

ਜਿਲਦ ੩੦] ਜੇਠ ਸੰ: ੨੦੧੨ ਸੰ: ਸ੍ਰੀ ਸਤਿਗੁਰੂ ਰਾਮ ਸਿੰਘ ਜੀ ੧੪੦ [ਨੰ: ੫

## ਦੂਰ ਬੈਠੇ ਸਨੇਹੀਆਂ ਨੂੰ

ਭਾਵੇਂ ਅਜ ਦੀ ਸਾਇੰਸੀ ਖੋਜ ਤੇ ਸਾਧਨਾਂ ਨੇ ਪਿਛਲੇ ਸਮੇਂ ਜਿਨੀਆਂ ਦੂਰੀਆਂ ਨਹੀਂ ਰਹਿਣ ਦਿਤੀਆਂ, ਮਹੀਨਿਆਂ ਦੇ ਰਾਹਾਂ ਨੂੰ ਘੰਟਿਆਂ ਵਿਚ ਮੁਕਾਣ ਦੇ ਜ਼ਰੀਏ ਬਣ ਚੁਕੇ ਹਨ। ਪਰ ਅਜੇ ਉਹ ਸਾਧਨ ਪੈਦਾ ਨਹੀਂ ਹੋਸਕੇ, ਜਦ ਹਰੇਕ ਦੂਰ ਵਸੰਦਾ ਇਛਕ. ਅਪਣੇ ਪ੍ਰੇਮੀ, ਤੇ ਰਿਸ਼ਤੇ ਦਾਰ ਸਜਣਾਂ ਮਿਤ੍ਰਾਂ ਨੂੰ ਜਦ ਜੀਅ ਚਾਹੇ ਮਿਲ ਗਿਲ ਕੇ ਆਪਣੇ ਮਨ ਨੂੰ ਸ਼ਾਤੀ ਦੇਸਕੇ, ਸ਼ੈਦ ਉਹ ਸਮਾਂ ਵੀ ਦੂਰ ਨ ਹੋਵੇ ਇਸ ਬਾਬਤ ਕੁਝ ਕਹਿਣਾਂ ਔਖਾ ਹੈ।

ਅਜ ਤਾਂ ਹਰੇਕ ਸੂਝ ਬੂਝ ਵਾਲਾ ਸੱਜਨ ਪ੍ਰਦੇਸ ਜਾਨ ਲਈ ਜੁਰੱਤ ਕਰਨ ਵਿਚ ਢਿਲ ਨਹੀਂ ਕਰਦਾ, ਜੇ ਉਸਨੂੰ ਪਾਸ ਪੋਰਟ ਤੇ ਸਰਕਾਰੀ ਆਗਿਆ ਪ੍ਰਾਪਤ ਹੋ ਜਾਵੇ, ਪਰ ਜਿਸ ਸਮੇਂ ਸਾਡੇ ਦੇਸ਼ ਵਾਸੀਆਂ ਤੇ ਖਾਸ ਕਰਕੇ ਉਨਾਂ ਨਾਮਧਾਰੀ ਸਜਣਾਂ ਨੇ ਪ੍ਰਦੇਸ ਯਾਤ੍ਰਾ ਵਾਸਤੇ ਆਪਣੇ ਮਨਾਂ ਨੂੰ ਤਕੜਾ ਕਰਕੇ ਏਸ ਲੰਮੇ, ਨ ਮੁਕਣ ਤੇ ਨ ਮੁੜ ਛੇਤੀ ਮਿਲਣ ਵਾਲੇ ਰਾਹਾਂ ਵਲ ਠੇਲ ਦਿਤਾ ਸੀ. ਮੈਂ ਸਮਝਦਾ ਹਾਂ ਇਹ ਕੁਲੰਬਸ ਦੀ ਨਵੀਂ ਧਰਤੀ ਲਭਣ ਨਾਲੋਂ ਕਿਸੇ ਤ੍ਰਾਂ ਵੀ ਘੱਟ ਸਨਮਾਨ ਯੋਗ ਨਹੀਂ ਕਹੇ ਜਾ ਸਕਦੇ, ਅਜ ਦੇ ਬਹਾਰਾਂ ਮਾਣਦੇ ਤੇ ਆਪਣੇ ਵਤਨ ਵਾਂਗ ਵਸਦੇ ਰਸਦੇ ਸਜਣਾਂ ਨੂੰ ਮੇਰੀ ਜਾਚੇ ਉਹਨਾਂ ਬਜ਼ੁਰਗਾਂ ਦਾ ਕਦੀ ਵੀ ਅਹਿਸਾਨ ਭੁਲਾਣਾ ਨਹੀਂ ਚਾਹੀਦਾ।

ਦੇਸ ਛਡ ਪ੍ਰਦੇਸ ਜਾਣ ਦੇ ਜ਼ਰੂਰ ਕੁਝ

Namdhari Elibrary NamdhariElibrary@gmail.com

ਕਾਰਨ ਹੁੰਦੇ ਹਨ, ਭਾਵੇਂ ਹੋਰ ਅਨੇਕ ਕਾਰਣ ਹੋਣ ਪਰ ਹਰ ਕਾਰਣ ਦੀ ਚੂਲ ਪੈਸੇ 'ਚ ਵਾਧਾ ਹੀ ਮੰਨਣਾਂ ਪਵੇਗਾ। ਮੁਢ ਤੋਂ ਹੀ ਜਦੋਂ ਤੋਂ ਪ੍ਰਦੇਸਾਂ ਵਿਚ ਜਾਣ ਵਾਲੇ ਮਨੁਖਾਂ ਦਾ ਇਤਿਹਾਸ ਸਾਨੂੰ ਮਿਲਦਾ ਹੈ ਉਸ ਵਿਚ ੧. ਬਪਾਰੀ ਲੋਕ ੨. ਨਿਰੋਲ ਆਪਣੇ ਧਰਮ ਦੇ ਪ੍ਰਚਾਰਕ ਤੇ ੩. ਮਿਸਰਤ ਭਾਵ ਵਪਾਰ ਕਰਨ ਗਏ ਵਪਾਰੀ ਤੇ ਨਾਲ ਆਪਣੇ ਆਪਣੇ ਧਰਮ ਦੇ ਪ੍ਰਚਾਰਕ ਵੀ, ਦੀਆਂ ਮਿਸਾਲਾਂ ਮਿਲਦੀਆਂ ਹਨ।

ਉਂਵ ਤਾਂ ਹਰੇਕ ਧਰਮ ਵਿਚੋਂ ਅਜਿਹੇ ਮਨੁਖਾਂ ਬਾਬਤ ਅਨੇਕਾਂ ਉਦਾਹਰਣ ਮਿਲਦੇ ਹਨ। ਪਰ ਅਸੀਂ ਬਹੁਤਾ ਦੂਰ ਨ ਜਾਂਦੇ ਹੋਏ ਅਜ ਤੋਂ ਲਗ ਪਗ ਪੰਜ ਸੌ ਸਾਲ ਪਿਛੇ ਵਲ ਝਾਤ ਮਾਰਦੇ ਹਾਂ ਤਾਂ ਸਾਨੂੰ ਕਈ ਅਜੇਹੀਆਂ ਮਿਸਾਲਾਂ ਮਿਲਦੀਆਂ ਹਨ ਜਿਨਾਂ ਤੋਂ ਅਸੀਂ ਭਲੀ ਪ੍ਰਕਾਰ ਜਾਣ ਸਕਦੇ ਹਾਂ ਕਿ ਗੁਰ ਸਿਖਾਂ ਤੇ ਹੋਰ ਧਰਤਰੂਆਂ ਨੇ ਪ੍ਰਦੇਸਾਂ ਵਿਚ ਖੜੀਆਂ ਔਖਿਆਈਆਂ ਨਾਲ ਜਾਕੇ ਕਿਸਤਰਾਂ ਆਪਣੇ ਧਰਮ ਨੂੰ ਪ੍ਰਦੇਸ ਵਾਸੀਆਂ ਸੋਹਣਾ ਪਸ਼ ਕੀਤਾ।

ਸਮੁੰਦਰੋਂ ਪਾਰ ਵਪਾਰ ਕਰਨ ਗਏ ਭਾਈ ਮਨਸੁਖ ਨੇ ਸੰਗਲਾਦੀਪ ਦੇ ਰਾਜੇ ਸ਼ਿਵਨਾਭ ਨੂੰ ਆਪਣੀ ਰਹਿਣੀ ਤੇ ਕਰਣੀ ਨਾਲ ਗੁਰੂ ਨਾਨਕਦੇਵ ਜੀਦਾ ਆਸ਼ਕ ਬਣਾ ਦਿਤਾ, ਭਾਈ ਜੀ ਦੇ ਨਿਰੋਲ ਸਿਖੀ ਸਪਿਰਟ ਨੂੰ ਦੇਖ ਰਾਜਾ ਖਿਚਿਆ ਗਿਆ। ਏਡੇ ਵਡੇ ਪਰੇ ਰਾਜ ਵਿਚ ਬੜੇ ਕਰੜੇ ਹੁਕਮ ਦੇ ਬਾਵਜੂਦ ਭਾਈ ਜੀ ਨੇ ਆਪਣੀ ਹਥੀਂ ਰੋਟੀ ਪਕਾਕੇ ਖਾਧੀ, ਵਰਤ ਆਦਿ, ਰਾਜੇ ਦੇ ਧਰਮ ਨੂੰ ਨਖਿਧ ਸਾਬਤ ਕੀਤਾ ਤੇ ਭਾਈ ਜੀ ਨੇ ਆਪਣੇ ਆਪਦਾ ਅਤੇ ਆਪਣੇ ਵਪਾਰ ਨੂੰ ਧਕਾ ਵਜਣ ਦਾ ਵੀ ਕੋਈ ਭੈ ਨ ਕਰਦਿਆਂ ਆਪਣੇ ਸਿਖੀ ਆਸ਼ੇ ਤੋਂ ਰਤਾ ਭਰ ਵੀ ਮੂੰਹ ਨਾ ਮੋੜਿਆ। ਆਖਿਰ ਰਾਜੇ ਸ਼ਿਵਨਾਭ ਨੂੰ ਗੁਰੂ ਨਾਨਕਦੇਵ ਜੀ ਨੇ ਓਥ ਜਾਕੇ ਤਾਰਿਆ ਤੇ ਸ਼ੁਭ ਉਪਦੇਸ਼ ਕੀਤਾ। ਏਹ ਸੀ ਕੇਵਲ ਇਕ ਵਪਾਰੀ ਸਿਖ ਦਾ ਕਰਤਵ।

ਅਜ ਭਾਵੇਂ ਮੰਡੀ, ਕਸ਼ਮੀਰ, ਆਸਾਮ, ਬੰਗਾਲ, ਹੈਦਰਾਬਾਦ ਦਕਣ ਤੇ ਹੋਰ ਭਾਰਤ ਦ ਪ੍ਰਦੇਸ਼ ਕੋਈ ਦੂਰ ਡ ਨਹੀਂ ਜਾਪਦੇ ਪਰ ਅਜ ਤੋਂ ਚਾਰ ਪੰਜ ਸੌ ਸਾਲ ਪਹਿਲਾਂ ਇਹ ਦੁਰਾਡੀ ਸਰਮੁਰ ਹੀ ਦੁਰਾਡੀ ਤੇ ਭਿਆਨਕ ਸੀ। ਭਾਈ ਕਲਿਆਣੇ ਨੇ ਮੰਡੀ ਵਾਲੇ ਰਾਜ ਤੇ ਆਪਣਾ ਪ੍ਰਭਾਵਸ਼ਾਲੀ ਅਸਰ ਕੀਤਾ। ਉਹ ਕਿਸਤਰਾਂ? ਕੇਵਲ ਆਪਣੇ ਆਪਨੂੰ ਓਥੋਂ ਦੇ ਲੋਕਾਂ ਵਿਚ ਜਜ਼ਬ ਨ ਹੋਣ ਦਿਤਾ, ਰੋਟੀ ਆਪ ਪਕਾਈ, ਓਤੋਂ ਦੇ ਰਾਜੇ ਸਾਹਮਣੇ ਆਪਣੇ ਧਰਮ ਨੂੰ ਉਚੇ ਮਾਣਿਆ, ਰਾਜੇ ਦੇ ਧਰਮ ਵਿਚ ਜੇਹੜੀਆਂ ਘਾਟਾਂ ਕਮੀਆਂ ਸਨ ਉਹਨਾਂ ਵਲ ਰਾਜੇ ਦੀ ਝਾਤ ਪੁਆਈ, ਅਜ ਵਰਗਾ ਸਿਖ ਹੁੰਦਾ ਤਾਂ ਆਪ ਹੀ ਰਾਜੇ ਦਾ ਗੁਰੂ ਬਣਕੇ ਬੈਠ ਜਾਂਦਾ, ਪਰ ਨਹੀਂ, ਭਾਈ ਕਲਿਆਣੇ ਨੇ ਰਾਜੇ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਚਰਣੀ ਪਾ ਕੇ ਰਾਜੇ ਦਾ ਭਲਾ ਕੀਤਾ ਗੁਰੂ ਜੀ ਨੂੰ ਮਿਲਕੇ ਰਾਜੇ ਨੂੰ ਠੰਢ ਪਈ, ਇਕ ਜਨਮ ਗੁਰੂ ਜੀ ਨੇ ਸੁਪਨੇ ਵਿਚ ਹੀ ਭੁਗਤਾ ਦਿਤਾ, ਸੁਆਦ ਦੀ ਗੱਲ ਹੈ ਕਿ, ਕਿ ਇਕ ਸਿਖ ਦੇ ਪ੍ਰੈਕਟੀਲ ਕੰਮਾ ਦਾ ਇਕ ਛੋਟੇ ਮੋਟੇ ਮਨੁਖਾਂ ਤੇ ਹੀ ਨਹੀਂ ਸਗੋਂ ਰਾਜੇ ਤੇ ਵੀ ਅਸਰ ਹਣੋ ਨਾ ਰਹਿ ਸਕਿਆ।

ਪੜ੍ਹ ਭਾਈ ਰਾਏ ਸਿੰਘ ਦਾ ਜੀਵਨ, ਕਿਸਤ੍ਰਾਂ ਹਜ਼ੂਰ ਸਾਹਿਬ ਦੀ ਸੰਗਤ ਉਤੇ ਆਪ ਦੀ ਕਥਾ ਤੇ ਕਰਨੀ ਦਾ ਅਸਰ ਪਿਆ, ਭਾਈ ਜੀ ਨੇ ਆਪਣੇ ਗੁਰੂ ਦਾ ਬਾਣਾਂ ਤੇ ਸੁਚ ਸੋਧ ਨੂੰ ਹਰਗਿਜ਼ ਨ ਛੱਡਿਆ, ਕਥਾ ਦੇ ਇਵਜ਼ ਦਿਤੀ ਗਈ ਮਾਇਆ ਨੂੰ ਤੁਛ ਸਮਝਦਿਆਂ ਗੁਰੂ ਕੇ ਹੁਕਮ ਨੂੰ ਸਭ ਤੋਂ ਵਡਾ ਜਾਣਿਆ ਆਪਣੇ ਆਪਨੂੰ ਦੁਨੀਆਂ ਵਿਚ ਨ ਰਲਣ ਦਿਤਾ ਵਿਦਾ ਹੋਣ ਵੇਲੇ ਸਾਰੀ ਸੰਗਤ ਦੇ ਨੇਤ੍ਰਾਂ ਵਿਚ ਹੰਝੂ ਆ ਗਏ।

ਸੁਆਮੀ ਰਾਮਤੀਰਥ ਜੀ ਅਮਰੀਕਾ ਗਏ ਓਥੋਂ ਦੀ ਰਹਿਣੀ ਬਹਿਣੀ, ਸਾਜ਼ ਸ਼ਿੰਗਾਰ, ਦਿਲ ਖਿਚ ਕੁੜੀਆਂ ਦਾ ਆਪ ਤੇ ਛਿਣੀ ਜਿੰਨਾਂ ਵੀ ਅਸਰ ਨ ਹੋਇਆ, ਕਈ ਲੋਕਾਂ ਦੀਆਂ ਮਿਸਾਲਾਂ ਆਪਦੇ ਸਾਹਮਣੇ ਹਨ ਕਿ ਉਹ ਕਿਸਤ੍ਰਾਂ ਅਪਣ ਧਰਮ ਨੂੰ ਪ੍ਰਦੇਸਾਂ ਵਿਚ ਜਾਕੇ ਛੱਡ ਦੇਂਦੇ ਹਨ ਈਸਾਈ ਬਣ ਜਾਂਦੇ ਤੇ ਕਸ ਕਤਲ ਕਰਾ ਦੇਂਦੇ ਹਨ।

ਸੁਆਮੀ ਰਾਮ ਤੀਰਥ ਜੀ ਕੋਈ ਅਨਪੜ੍ਹ ਬੰਦੇ ਨਹੀਂ ਸਨ ਇਨਾਂ ਨੇ ਅਮਰੀਕਾ ਨਿਵਾਸੀਆਂ ਨੂੰ ਆਪਣੇ ਇਕ ਦੋ ਲੈਕਚਰਾਂ ਨਾਲ ਮੋਹਲਿਆ ਸੁਆਮੀ ਜੀ ਨੇ ਗੋਰਲ ਵਾਂਗ ਸਭ ਸ੍ਰੋਤਿਆਂ ਨੂੰ ਮੁਗਧ ਕਰ ਦਿਤਾ ਕ੍ਰਿਸ਼ਨ ਜੀ ਦੇ ਚਮਤਕਾਰਾਂ ਨੂੰ "ਆਪ ਕ੍ਰਿਸ਼ਨ ਹੋ ਰਹੀਆਂ।" ਬਣਕੇ ਅਮਰੀਕਾ ਦੀਆਂ ਸਵਾਣੀਆਂ ਨੂੰ ਪਾਗਲ ਕਰ ਦਿਤਾ, ਅਨੇਕਾਂ ਅਮਰੀਕਾ ਵਾਸੀਆਂ ਨੇ ਸੁਆਮੀ ਜੀ ਤੋਂ ਉਹਨਾਂ ਦੇ ਧਰਮ ਦੀ ਸਿਖਿਆ ਲਈ ਤੇ ਅਮਰੀਕਾ ਨਿਵਾਸੀਆਂ ਮੰਨਿਆ ਕਿ ਭਾਰਤ ਦਾ ਭਗਤੀ ਮਾਰਗ ਕਿੰਨਾਂ ਉਚਾ ਤੇ ਸੁਚਾ ਹੈ।

ਮਹਾਤਮਾ ਗਾਂਧੀ ਜੀ ਨੂੰ ਪਹਿਲੀ ਵਾਰੀ ਇੰਗਲੈਂਡ ਤੁਰਨ ਲਗਿਆਂ ਉਹਨਾਂ ਦੀ ਮਾਤਾ ਨੇ ਜੇਹੜੀ ਸਿਖਿਆ ਦਿਤੀ ਆਪਨੇ ਉਸਤੇ ਕਾਰਬੰਦ ਰਹਿੰਦਿਆਂ ਆਪਣੇ ਦੇਸ਼ ਤੇ ਧਰਮ ਨੂੰ ਵਡਿਆਇਆ। ਯੂਰਪ ਤੇ ਦਖਣੀ ਅਫਰੀਕਾ ਦੇ ਸਭ ਦੌਰਿਆਂ ਵਿਚ ਮਾਤਾ ਜੀ ਦੇ ਹੁਕਮ ਮੁਤਾਬਕ ਮਾਸ ਨਹੀਂ ਖਾਧਾ, ਸ਼ਰਾਬ ਨਹੀਂ ਪੀਤੀ ਤੇ ਪਰ ਇਸਤ੍ਰੀ ਨੂੰ ਮਾੜੀ ਨਿਗਾਹ ਨਾਲ ਨਹੀਂ ਤਕਿਆ। ਕਈ ਈਸਾਈ ਮਿਸ਼ਨਰੀਆਂ ਨੇ ਆਪ ਤੇ ਜਾਦੂ ਪੋਣ ਦਾ ਜਤਨ ਕੀਤਾ, ਨਿਹੈਤ ਸੁੰਦਰ ਪੁਸਤਕਾਂ ਗਾਂਧੀ ਜੀ ਨੂੰ ਪੜ੍ਹਾਈਆਂ ਗਈਆਂ ਪਰ ਆਪਨੇ ਇਹ ਸਾਫ਼ ਲਫਜ਼ਾਂ ਵਿਚ ਦਸਿਆ ਕਿ ਮੈਨੂੰ ਅਜੇ ਤਕ ਕੋਈ ਕਿਤਾਬ ਵੀ ਗੀਤਾ ਨਾਲੋਂ ਚੰਗੀ ਨਹੀਂ ਜਚੀ ਤੇ ਨਾ ਮੇਰੇ ਧਰਮ ਨਾਲੋਂ ਚੰਗਾ ਧਰਮ।

ਭਾਵੇਂ ਹੋਰ ਅਨੇਕ ਮਿਸਾਲਾਂ ਏਸ ਪੱਖ ਵਿਚ ਦਿਤੀਆਂ ਜਾ ਸਕਦੀਆਂ ਹਨ ਪਰ ਸਾਡੇ ਸਾਰੇ ਪਾਠਕ ਇਨ੍ਹਾਂ ਤੋਂ ਹੀ ਕਾਫੀ ਕੁਝ ਅੰਦਾਜ਼ਾ ਲਾ ਸਕਦੇ ਹਨ।

ਹੁਣ ਆਉ ਅਸੀਂ ਉਪਰੋਕਤ ਘਟਨਾਵਾਂ ਨੂੰ ਸਾਹਮਣੇ ਰਖਦਿਆਂ ਅਪਣੇ ਆਪ ਦੀ ਪੜਤਾਲ ਕਰੀਏ ਕਿ ਅਸੀਂ ਪ੍ਰਦੇਸਾਂ ਵਿਚ ਆਕੇ ਕਿਨੇ ਕੁ ਸੁਤੰਤ੍ਰ ਹੋਏ ਹਾਂ ਹਰ ਮਨੁਖ ਦਾ ਫਰਜ਼ ਬਣਦਾ ਹੈ, ਕਿ ਜਿਥੇ ਉਹ ਅਪਣਾ, ਅਪਣੇ ਬਾਲ ਬੱਚੇ, ਤੇ ਹੋਰ ਸਜਨਾਂ ਮਿਤ੍ਰਾਂ ਦਾ ਧਿਆਨ ਰਖਦਾ ਹੈ ਉਥੇ ਅਪਣੇ ਧਰਮ, ਸਮਾਜ ਤੇ ਕੌਮ ਨੂੰ ਵੀ ਨਜਰੋਂ ਉਹਲੇ ਨ ਕਰੇ ਸਮਾਜ ਕੁਝ ਬੰਦਿਆਂ ਦੇ ਇਕੱਠ ਦਾ ਨਾਮ ਹੈ ਜਿਸ ਤ੍ਰਾਂ ਮਾਲਾ ਦਾ ਇਕ ਮੋਤੀ ਵਿੰਗਾ ਟਿਬਾ ਜਾਂ ਟੇਢਾ ਹੋ ਜਾਂਦਾ ਹੈ ਤਾਂ ਮਾਲਾ

Namdhari Elibrary NamdhariElibrary@gmail.com

ਦਾ ਸਾਰਾ ਸੌਂਦਰਯ ਵਿਗੜ ਜਾਂਦਾ ਹੈ ਏਸੇ ਤਰ੍ਹਾਂ ਸਮਾਜ ਦੇ ਇਕ ਮੈਂਬਰ ਦਾ ਗੰਦਾ ਹੋਣਾ, ਸ਼ਰਾਬ ਪੀਣਾਂ, ਮਾਸ ਖਾਣਾਂ ਤੇ ਹੋਰ ਬੁਰਾਈਆਂ ਸੰਯੁਕਤ ਹੋਣਾਂ ਸਮਾਜ ਲਈ ਕੋਹੜ ਹੁੰਦਾ ਹੈ ਹਰੇਕ ਪ੍ਰਦੇਸੀ ਜਾਂ ਦੇਸੀ ਮਿਲਣ ਵਾਲੇ ਸੱਜਨ ਨੇ ਤੁਹਾਡੇ ਸਾਰੇ ਸਮਾਜ ਅਤੇ ਸਭ ਤੇ ਸੰਚਾਲਕਾਂ ਮੁਤੱਲਕ ਸਾਡੇ ਤੋਂ ਹੀ ਸਾਰੇ ਅੰਦਾਜ਼ੇ ਲੈਣੇ ਹੁੰਦੇ ਹਨ, ਇਸ ਲਈ ਸਾਡਾ ਫ਼ਰਜ਼ ਬਣਦਾ ਹੈ ਕਿ ਅਪਣੇ ਸਮਾਜ ਸਬੰਧੀ ਸਦਾ ਚੁਕੰਨੇ ਰਹੀਏ।

ਅਜ ਦੁਨੀਆਂ ਦਾ ਕੋਈ ਆਦਮੀ ਇਕੱਲਾ ਨਹੀਂ ਰਹਿ ਸਕਦਾ-ਹਰੇਕ ਨੂੰ ਕਿਸੇ ਨ ਕਿਸੇ ਭਾਈ ਚਾਰੇ ਨਾਲ ਜੁੜਕੇ ਰਹਿਣਾਂ ਪੈਂਦਾ ਹੈ, ਜੁੜੇ ਭਾਈ ਚਾਰੇ ਦੇ ਨਿਯਮਾਂ ਨੂੰ ਕਬੂਲਣਾ ਤੇ ਉਸ ਤੇ ਅਮਲ ਕਰਣਾਂ ਪੈਂਦਾ ਹੈ ਜੇਹੜਾ ਇੰਞ ਨਹੀ ਕਰਦਾ ਉਹ ਅਪਣੇ ਆਪ ਨੂੰ ਛੇਕਿਆ ੨ ਪ੍ਰਤੀਤ ਕਰਦਾ ਹੈ—

ਜੇ ਇਹ ਠੀਕ ਹੈ ਤਾਂ ਫੇਰ ਜਿਸ ਭਾਈ ਚਾਰੇ ਨਾਲ ਵੀ ਕੋਈ ਜੁੜ ਚੁਕਾ ਹੈ ਤੇ ਇਹ ਉਸ ਨੂੰ ਯਕੀਨ ਹੋ ਚੁਕਾ ਹੈ ਕਿ ਬਸ ਮੈਂ ਹੁਣ ਏਥੇ ਹੀ ਫਿਟ ਬੈਠ ਚੁਕਾ ਹਾਂ ਤਾਂ ਫੇਰ ਉਹ ਜੇ ਅਪਣ ਸਮਾਜ ਦੀ ਉਨਤੀ ਵਿਚ ਸ਼ਾਮਲ ਨਹੀ ਹੁੰਦਾ ਤੇ ਸਮਾਜ ਵਿਚ ਊਣਤਾਈਆਂ ਵੇਖ ਚਪੱਣੀਆਂ ਮਾਰਦਾ ਹੈ ਤਾਂ ਯਕੀਨ ਜਾਣੋ ਉਸਦਾ ਕਿਸੇ ਵੀ ਜਾਂ ਭਾਈਚਾਰੇ ਵਿਚ ਹੋਣਾ ਵਿਘਨ ਕਾਰੀ ਹੋਵੇਗਾ ਉਸਦੀ ਹੋਂਦ ਉਸਦੇ ਅਪਣੇ ਨੁਕਸਾਨ ਤੋਂ ਛੁਟ ਭਾਈ ਚਾਰੇ ਦਾ ਵੀ ਕੁਝ ਨਹੀਂ ਸਵਾਰ ਸਕਦੀ।

ਜੇ ਚੰਗੀ ਤਰ੍ਹਾਂ ਪੂਰੀ ਇਮਾਨਦਾਰੀ ਨਾਲ ਕੋਈ ਦਿਆਨਤਦਾਰ ਆਦਮੀ ਵਿਚਾਰ ਕਰੇ ਤਾਂ ਉਸਨੂੰ ਨਾਮਧਾਰੀ ਮਿਸ਼ਨ ਦੇ ਅਸੂਲਾਂ ਵਿਚ ਕੋਈ ਵੀ ਅਜੇਹੀ ਤਰੁਟੀ ਨਹੀ ਭਾਸੇਗੀ ਜੇਹੜੀ ਸੰਸਾਰ ਦੇ ਕਿਸੇ ਸਮਾਜ ਜਾਂ ਮਨੁਖ ਲਈ ਦੁਖਦਾਇਕ ਕਹੀ ਜਾ ਸਕੇ, ਇਹ ਵਖਰੀ ਗੱਲ ਹੈ ਕਿ ਕਈ ਆਦਮੀ ਸਾਡੇ ਕਿਸੇ ਅਸੂਲ ਨੂੰ "ਭਈ ਮੁਸ਼ਕਲ ਹੈ" ਆਖਕੇ ਟਾਲ ਛਡ ਜਿਥੋਂ ਤਕ ਮੇਰਾ ਤੇ ਤੁਹਾਡਾ ਸਬੰਧ ਹੈ ਤੁਸੀਂ ਅਜ਼ਮਾਇਆ ਹੋਵੇਗਾ ਕਿ ਜਦੋਂ ਕਿਸੇ ਸਿਆਣੇ ਤੋਂ ਸਿਆਣੇ ਗੈਰ ਨਾਮਧਾਰੀ ਅਗੇ ਨਾਮਧਾਰੀ ਅਸੂਲਾਂ ਨੂੰ ਰਖਿਆ ਗਿਆ ਉਹ ਅਸ਼ ਅਸ਼ ਕਰ ਉਠਿਆ—

ਜੇ ਦੂਸਰੇ ਬੰਨੇ ਅਸੀ ਠੀਕ ਤੇ ਪੂਰੀ ਇਮਾਨਦਾਰੀ ਨਾਲ ਸੋਚੀਏ ਤਾਂ ਨਾਮਧਾਰੀਆਂ ਦਾ ਸਭ ਤੋਂ ਬਹੁਤਾ ਤੇ ਜਰੂਰੀ ਫ਼ਰਜ਼ ਬਣਦਾ ਹੈ ਕਿ ਏਹ ਦੁਨੀਆਂ ਨੂੰ ਸਹੀ ਤੇ ਠੀਕ ਉਪਦੇਸ਼ ਦੇਣ ਕਿਉਂਕਿ ਕਲਜੁਗ ਦੀ ਵਾਗ ਡੋਰ ਗੁਰੂ ਨਾਨਕ ਨੂੰ ਸੰਭਾਲੀ ਗਈ ਹੈ ਤੇ ਨਾਨਕ ਦੀ ਗੱਦੀ ਦੇ ਮਾਲਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਹਨ ਉਹਨਾਂ ਨੇ ਹੀ ਮੁੜ ਨਵੇਂ ਸਿਰੇ ਨਾਮਧਾਰੀ ਪੰਥ ਦੀ ਰਚਨਾ ਕੀਤੀ ਤੇ ਲੋਕਾਂ ਨੂੰ ਸੁਖ ਤੇ ਸ਼ਾਨਤੀ ਦੇਣ ਖਾਤ੍ਰ ਧਰਮ, ਨੀਤੀ ਤੇ ਭਾਈ ਚਾਰਕ ਉਨਤੀ ਲਈ ਹਰ ਪ੍ਰਕਾਰ ਦੇ ਯਤਨ ਕੀਤੇ, ਆਪ ਤੇ ਉਹਨਾਂ ਦੇ ਸਿਖਾਂ ਨੇ ਕਾਫ਼ੀ ਕਠਨਾਈਆਂ ਵਿਚ ਅਪਣੇ ਆਪ ਨੂੰ ਪਾਇਆ ਅਜ ਸ੍ਰੀ ਹਜ਼ੂਰ ਸਚੇ ਪਾਤਸ਼ਾਹ ਉਹਨਾਂ ਹੀ ਰੀਤਾਂ ਤੇ ਆਪ ਚਲ ਰਹੇ ਨੇ ਤੇ ਨਾਮਧਾਰੀ ਸਿਖਾਂ ਨੂੰ ਵੀ ਉਨ੍ਹਾਂ ਤੇ ਚਲਣ ਦਾ ਉਪਦੇਸ਼ ਕਰ ਰਹੇ ਹਨ।

ਸ਼ੌਕ ਜੀ ਨੇ ਅਪਣੇ ਲੇਖ ਵਿਚ ਦਸਿਆ ਹੈ ਕਿ ਪਹਿਲੋਂ ਏਥੇ ਦੋ ਦਰਜਨ ਹੀ ਨਾਮ-

ਧਾਰੀ ਸਨ, ਪਰ ਸ੍ਰੀ ਹਜ਼ੂਰ ਦੇ ਦੌਰਿਆਂ ਨਾਲ ਲਗਾ ਤਾਰ ਪੰਜ-ਹਜ਼ਾਰ ਦੇ ਕਰੀਬ ਸਜ ਗਏ, ਏਹ ਕੀ ਘਟ ਅਚੰਭੇ ਵਾਲੀ ਗਲ ਹੈ ? ਪਰ ਯਾਦ ਰਖੋ, ਸਿਖ ਬਨਾਣੇ ਸੌਖੇ ਹਨ ਤੇ ਉਹਨਾ ਦੀ ਸੰਭਾਲ ਔਖੀ ਹੈ, ਸਤਿਗੁਰਾਂ ਦੇ ਦਰਸ਼ਨ ਵਿਚ ਅਜੇਹੀ ਖਿਚ ਹੁੰਦੀ ਹੈ ਕਿ ਹਰੇਕ ਦਾ ਦਿਲ ਸਤਿਗੁਰਾਂ ਤੋਂ ਕੁਰਬਾਨ ਹੋਣ ਨੂੰ ਕਰਦਾ ਹੈ, ਪਰ ਜਦੋਂ ਦਰਸਨਾਂ ਨੂੰ ਕੁਝ ਸਮਾਂ ਬੀਤ ਜਾਂਦਾ ਹੈ ਤਾਂ ਲੋੜ ਲਗ ਜਾਂਦੀ ਹੈ ਏਸ ਸਮੇਂ ਵਿਚ ਕਈ ਗੁਰਮੁਖਾਂ ਵਿਚ ਕਮਜੋਰੀਆਂ ਆ ਜਾਂਦੀਆਂ ਹਨ ਤੇ ਮੁੜ ਕਈ ਦੁਨੀਆਂ ਵਿਚ ਰਲਣ ਲਈ ਹਥ ਪੈਰ ਮਾਰਨ ਲਗ ਜਾਂਦੇ ਹਨ।

ਅਜ ਲੋੜ ਹੈ ਦੁਨੀਆਂ ਉਤੇ ਨਾਮਧਾਰੀਆਂ ਦੇ ਪ੍ਰਚਾਰ ਦੀ, ਦੇਸਾਂ, ਪ੍ਰਦੇਸਾਂ ਵਿਚ ਜਨਤਾ ਸ਼ਾਨਤੀ ਲਈ ਤਰਸ ਰਹੀ ਹੈ ਅਸਾਂ ਸੋਚਣਾਂ ਹੈ ਕਿ ਕੀ ਅਸੀਂ ਪੂਰੀ ਤਨਦੇਹੀ ਨਾਲ ਆਪਣੇ ਫਰਜ਼ ਦੀ ਪਾਲਣਾਂ ਕਰ ਰਹੇ ਹਾਂ ?

ਇਹ ਮੰਨਣਾਂ ਪਵੇਗਾ ਕਿ ਹਰ ਧਰਮ, ਸਮਾਜ ਤੇ ਕੌਮ ਵਿਚ ਕਿਸੇ ਨ ਕਿਸੇ ਸਮੇਂ ਕਮਜ਼ੋਰੀਆਂ ਜਰੂਰ ਆ ਜਾਂਦੀਆਂ ਹਨ, ਪਰ ਪੁਰਾਣੇ ਤੋਂ ਪੁਰਾਣੇ ਇਤਹਾਸ ਇਸ ਗਲ ਦੇ ਗਵਾਹ ਹਨ ਕਿ ਓਹਨਾਂ ਕੌਮਾਂ ਵਿਚ ਹੀ ਕਮਜ਼ੋਰੀਆਂ ਆਈਆਂ ਜਿਨ੍ਹਾਂ ਦੇ ਸਾਈਂ ਸਿਰ ਤੇ ਨਾ ਰਹੇ। ਬੁਧ ਧਰਮ ਏਸ ਲਈ ਖਤਮ ਹੋਇਆ ਕਿ ਬੁਧ ਦਾ ਜਾਨਸ਼ੀਨ ਕੋਈ ਦੂਜਾ ਬੁਧ ਨਾਂ ਬਣ ਸਕਿਆ। ਹੋਰ ਵੀ ਕਈ ਧਰਮ ਜਿਨਾਂ ਦੇ ਬਾਨੀ ਜਦੋਂ ਨਾ ਰਹੇ, ਤੇ ਜੋ ਰਹੇ ਤਾਂ ਅਯਾਸ਼, ਨਾ-ਕਾਬਲ ਤੇ ਖੁਦ-ਗਰਜ਼। ਉਦੋਂ ਓਹ ਧਰਮ ਹੌਲੀ ਹੌਲੀ ਖਤਮ ਹੋ ਗਏ। ਆਪ ਨੂੰ ਬੋਧੀ ਅਜ ਵੀ ਏਸ਼ੀਆ ਦੇ ਹਰ ਹਿਸੇ ਵਿਚ ਕਾਫੀ ਮਿਲਣਗੇ ਪਰ ਬੁਧ ਦੇ ਸਭ ਤੋਂ ਵਡੇ ਉਪਦੇਸ਼ "ਅਹਿੰਸਾ ਪਰਮੋ ਧਰਮ" ਦਾ ਕਾਰਬੰਦ ਸ਼ੈਦ ਇਕ ਵੀ ਬੋਧੀ ਨ ਮਿਲ ਸਕੇ—ਸਭ ਬੋਧੀ ਮਾਸ ਮਛੀ ਖਾਂਣ ਦੇ ਪੱਕੇ ਆਦੀ ਹਨ—ਸਿਰਫ ਨਾਮ ਨੂੰ ਬੋਧੀ ਜਰੂਰ ਹਨ।

ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਦੇ ਨਾਮ ਲੇਵਾ ਸਿਖ ਆਪ ਨੂੰ ਕਈ ਲਖਾਂ ਮਿਲਣਗੇ। ਪਰ ਮਾਸ ਸ਼ਰਾਬ ਦੇ ਆਦੀ ਉਹ ਆਪ ਹੀ ਨਹੀਂ ਬਣ ਚੁਕੇ ਸਗੋਂ ਉਹ ਆਪਣੇ ਨਾਲ ਆਪਣੇ ਗੁਰੂਆਂ ਨੂੰ ਵੀ ਭਾਗੀ ਬਨਾਣ ਦਾ ਅਸਫਲ ਯਤਨ ਕਰ ਰਹੇ ਹਨ। ਇਸਦੀ ਵਜ੍ਹਾ ਕੀ ਹੈ ? ਕੇਵਲ ਏਹ ਹੈ ਕਿ ਉਹਨਾਂ ਨੇ ਗੁਰੂ ਗੋਬਿੰਦ ਸਿੰਘ ਦਾ ਜਾਨਸ਼ੀਨ ਮੰਨਣ ਤੋਂ ਇਨਕਾਰ ਕਰ ਦਿਤਾ ਇਸ ਲਈ ਉਹਨਾਂ ਵਿਚ ਇਹ ਉਪ੍ਰੋਕਤ ਊਣਤਾਈਆਂ ਸਨੇ ਸਨੇ ਆ ਦਾਖਲ ਹੋਈਆਂ। ਨਾਮਧਾਰੀ ਕਿਉਂ ਅਜ, ਗਏ ਗੁਜਰੇ, ਸਮੇਂ ਵਿਚ ਤੇ ਪ੍ਰਦੇਸ ਵਿਚ ਬੈਠੇ ਏਹਨਾਂ ਕੁਕਰਮਾਂ ਤੋਂ ਬਚੇ ਹੋਏ ਹਨ ? ਕੇਵਲ ਇਸ ਲਈ ਕਿ ਇਨ੍ਹਾਂ ਨੇ "ਸਾਰਾ ਕਲਜੁਗ ਭੋਗਸੀ ਨਾਨਕ ਧਰ ਅਵਤਾਰ" ਨੂੰ ਮੰਨ ਲਿਆ ਹੈ। ਭਲਾ ਨਾਮਧਾਰੀਆਂ ਦਾ ਏਹ ਮਨੌਤ ਨੇ ਨੁਕ-ਸਾਨ ਕੇਹੜਾ ਕੀਤਾ ? ਤੇ ਨਾ ਮੰਨਣ ਵਾਲਿਆਂ ਨੂੰ ਲਾਭ ਕੀ ਪ੍ਰਾਪਤ ਹੋਇਆ ? ਕੇਵਲ ਇਹ ਕਿ ਨਾਮਧਾਰੀ ਅਜੇ ਵੀ ਨਾਮ ਬਾਣੀ ਅਸ਼ਨਾਨ, ਸੁਚ ਸੋਧ ਨੂੰ ਆਪਣੇ ਹਿਰਦੇ ਵਿਚ ਥਾਂ ਦੇਂਦਾ ਹੈ, ਮਾਸ਼ ਸ਼ਰਾਬ ਤੇ ਹੋਰ ਉਪਾਧੀਆਂ ਨੂੰ ਕਰਦੇ ਆਪਣੇ ਗੁਰੂ ਤੋਂ ਹਜ਼ਾਰਾਂ ਮੀਲਾਂ ਦੀ ਦੂਰੀ ਤੇ ਵੀ ਥਰ ਥਰ ਕੰਬਦੇ ਹਨ ਤੇ ਦੂਜੇ ਸਜਨ ਬੇ-ਡਰ

ਬੇ-ਖੌਫ ਇਸਤੋਂ ਉਲਟ ਚਲ ਰਹੇ ਹਨ। ਹਜਾਰਾਂ ਮੀਲਾਂ ਦੀ ਦੂਰੀ ਤੇ ਨਹੀਂ ਆਪਣੇ ਘਰਾਂਵਿਚ ਸ੍ਰੀ ਗਰੰਥ ਸਾਹਿਬ ਪ੍ਰਕਾਸ਼ ਕੀਤੇ ਹੋਏ ਹਨ ਪਰ ਉਹਨਾਂ ਨੂੰ ਡਰ ਰਤੀ ਭਰ ਨਹੀਂ।

ਏਹ ਠੀਕ ਹੈ ਕਿ ਨਾਮਧਾਰੀ ਖਸਮ ਵਾਲੇ ਹਨ, ਏਹ ਵੀ ਠੀਕ ਹੈ ਕਿ ਸਾਡੇ ਅਸੂਲ ਉਹੋ ਅਸੂਲ ਹਨ ਜੇਹੜੇ ਸ੍ਰੀ ਗੁਰੂ ਨਾਨਕਦੇਵ ਤੇ ਸ੍ਰੀ ਕਲਗੀਧਰ ਜੀ ਨੇ ਸਿਖਾਂ ਨੂੰ ਬਖਸ਼ੇ ਸਨ, ਪਰ ਫੇਰ ਵੀ ਏਨ੍ਹਾਂ, ਸ਼ੁਭ ਗੁਣਾਂ ਦੀ ਸੰਭਾਲ ਕਰਨੀ ਬੜੀ ਔਖੀ ਹੈ। ਦੁਨੀਆਂ ਅਜ ਐਨੀ ਤੇਜ਼ੀ ਨਾਲ ਐਨੀ ਬਹੁ ਗਿਣਤੀ ਵਿਚ ਬੁਰਾਈਆਂ ਦਾ ਸਤਿਕਾਰ ਕਰ ਰਹੀ ਤੇ ਐਸ਼ਾਂ ਮਾਨਣ ਵਿਚ ਜੁਟੀ ਹੋਈ ਹੈ ਕਿ ਹਰੇਕ ਮਨੁਖ ਦਾ ਜੀਅ ਕਰਦਾ ਹੈ ਕਿ ਮੈਂ ਵੀ ਇਸ ਦੌੜ ਵਿਚ ਸ਼ਾਮਲ ਹੋ ਜਾਵਾਂ। ਕਈਵਾਰੀਵੇਖਿਆ ਗਿਆ ਹੈ ਕਿ ਚੰਗੇ ਭਲੇ ਗੁਰੂ ਦੇ ਸਿਖਾਂ ਦੇ ਮੁੰਡੇ ਕੁੜੀਆਂ ਤੇ ਕਈ ਵਾਰੀ ਅਸੀਂ ਆਪ ਵੀ ਸਿਰੋਂ ਪੈਰੋਂ ਲਾਹਕੇ ਏਸ ਦੌੜ ਵਿਚ ਸ਼ਾਮਲ ਹੋਕੇ ਵਾਹੋ ਦਾਹੀ ਭਜ ਉਠ ਦੇ ਹਾਂ।

ਲੜਕੀ ਦਾ ਵਿਆਹ ਘਰ ਕਿਤੇਂ ਕੀਤਾ ਹਈ ?ਉਹ ਕੰਮ ਕਿਉਂਕੀਤੇ ਹਨ ਜਿਹੜੇ ਸਚੇ ਪਾਤਸ਼ਾਹ ਦਾ ਹੁਕਮ ਨਹਾਂ, ਬੇ ਅਸੂਲੀ ਤੇ ਬੇ ਨਿਯਮੀ ਕਿਓਂ ਕੀਤੀ ਹੈ ?

ਜੀ ਕੁੜੀ ਦੇ ਨਾਨਕੇ ਤੇ ਹੋਰ ਉਹ ਭਾਈ ਚਾਰਾ ਜਿਨਾਂ ਨਾਲ ਤੇ ਜਿਨਾਦੀ ਮਿਹਰਬਾਨੀ ਨਾਲ ਐਹ ਵਡੇ ਵਡੇ ਕੰਮ ਮਿਲੇ ਹਨ ਉਹਨਾਂ ਦੀ ਸੇਵਾ ਦਾ ਹੋਰ ਕੇਹੜਾ ਮੌਕਾ ਮਿਲਣਾ ਹੋਇਆ ਕਈ ਸਜਨ ਪਾਰਟੀਆਂ ਦੇਂਦੇ ਸ਼ਰਾਬ ਪਿਆਂਦੇ ਅੰਡੇ ਖਵਾਂਦੇ ਤੇ ਹੋਰ ਉਹ ਸਭ ਕੁਝ ਕਰਨ ਲਗ ਜਾਂਦੇ ਹਨ ਜਿਨ੍ਹਾਂ ਨਾਲ ਤਿਲ ਜਿਨੀ ਸਿਖੀ ਵੀ ਪੱਲੇ ਨਹੀਂ ਰਹਿ ਜਾਂਦੀ ਏਸ ਵੇਲੇ ਸਿਖ ਨੂੰ ਏਹ ਸਭ ਕੁਝ ਭੁਲ ਜਾਂਦਾ ਹੈ ਕਿ ਇਹ ਕੰਮ ਕਾਰ, ਠੇਕੇਦਾਰੀਆਂ, ਤੇ ਹੋਰ ਧਨ ਪਦਾਰਥ ਦੇਣ ਵਾਲਾ ਤਾਂ ਗੁਰੂ ਹੈ, ਬਰ ਏਸ ਦੇ ਸਾਹਮਣੇ ਕੇਵਲ ਏਹ ਹੁੰਦਾ ਹੈ ਕਿ ਮੇਰੇ ਕੰਮ ਕਾਜ ਤੇ ਹੋਰ ਸਭ ਕਾਸੇ ਦੇ ਰਾਖੇ ਜਾਂ ਕੁੜੀਆਂ ਮੁੰਡਿਆਂ ਦੇ ਨਾਨਕੇ ਤੇ ਜਾਂ ਪਾਰਟੀਆਂ ਦੇ ਯਾਰ, ਰਾਏ ਬਹਾਦਰ ਤੇ ਰਾਏ ਸਾਹਿਬ ਹਨ ਸੁ ਜਦੋਂ ਮਨੁਖ ਤੇ ਗੁਰੂ ਕਿਰਪਾ ਕਰਦਾ ਹੈ ਥੋੜਾ ਜਿਨਾ ਸਿਖ ਨੂੰ ਸਰਮਾਇਦਾਰ ਬਣਾ ਦੇਂਦਾ ਹੈ ਤਾਂ ਹੌਲੀ ਹੌਲੀ ਉਹ ਸਾਰੇ ਦੁਨੀਆ ਦੇ ਔਗਣ ਇਸ ਵਿਚ ਆ ਸਮਾਂਦੇ ਹਨ ਜੇਹੜੇ ਏਸ ਨੂੰ ਦੁਨੀਆਂ ਦੀ ਦੌੜ ਵਿਚ ਸ਼ਾਮਲ ਹੋਣ ਲਈ ਮਜਬੂਰ ਕਰ ਦੇਂਦੇ ਹਨ ਗੁਰੂ ਤਾਂ ਏਸ ਦੇ ਕਿਸੇ ਚੰਗੇ ਕਰਮ ਜਾਂ ਤਪ ਕਰਕੇ ਏਸ ਤੇ ਧਨ ਪਦਾਰਥ ਦੀ ਬਰਖਾ ਕਰਦਾ ਹੈ ਤੇ ਰਾਜ ਬਖਸ਼ਦਾ ਹੈ ਪਰ ਏਹ ਰਾਜ ਦੇ ਅਭਮਾਨ ਵਿਚ ਅੰਨ੍ਹਾ ਹੋਕੇ ਨਰਕਾਂ ਦਾ ਅਧਿਕਾਰੀ ਬਣਦਾ ਹੈ-ਗੁਰੂ ਜੀ ਨੇ ਤਾਂ ਮਾਇਆ ਵਿਚ ਉਦਾਸੀ, ਜੈਸੇ ਜਲ ਮੇਂ ਕਵਲ ਅਲੇਪ,, ਵਤ ਹੋਣ ਦਾ ਉਪਦੇਸ਼ ਕੀਤਾ ਸੀ, ਪਰ ਏਹ ਮਾਇਆ ਧਾਰੀ ਅਤਿ ਅੰਨ੍ਹਾਂ ਬੋਲਾ' ਸ਼ਬਦ ਨ ਸੁਣਈ ਬਹੁ ਰਲ ਘਚਲਾ।" ਦਾ ਧਾਰਨੀ ਬਣ ਜਾਂਦਾ ਹੈ। ਬਹੁਤੀਆਂ ਖਰਾਬੀਆਂ, ਗੁਰੂ ਬਚਨਾਂ ਦੀ ਵਿਰੋਧਤਾ, ਤੇ ਹੋਰ ਕਈ ਕੁਕਰਮ ਮਾਇਆ ਦੇ ਪਸਾਰੇ ਕਰਕੇ ਅਸਾਂ ਹੀ ਸਿਖ ਵਿਚ ਆ ਜਾਂਦੇ ਹਨ। ਬਸ ਉਹੋ ਹੀ ਬਦਨਾਮ ਕਰਦ ਹੈ।

Namdhari Elibrary NamdhariElibrary@gmail.com

ਜੇ ਤਾਂ ਸਤਿਗੁਰ ਨੂੰ ਹਰ ਵੇਲੇ ਹਾਜਰ ਹਜ਼ੂਰ ਸਮਝਕੇ ਉਸ ਅਗੇ ਸਦਾ ਏਹ ਅਰਦਾਸ ਕਰੇ ਕਿ ਗਰੀਬ ਨਿਵਾਜ਼! 'ਮੇਰਾ ਮੁਝਮੇ ਕੁਛ ਨਹੀਂ ਜੋ ਕੁਛ ਹੈ ਸੋ ਤੇਰਾ। ਤੇਰਾ ਤੁਝ ਕੋ ਸਉਪਤੇ ਕਿਆ ਲਾਗੇ ਮੇਰਾ।" ਧੰਨ ਹਨ ਉਹ ਵਿਅੱਕਤੀਆਂ ਜੋ ਪੈਸੇ ਵਾਲੇ ਹੋਕੇ ਸਿਖੀ ਨਹੀਂ ਛਡਦੇ-ਗੁਰੂ ਅਮਰਦਾਸ ਜੀ ਨੂੰ ਸਿਖਾਂ ਪੁਛਿਆ-"ਦੀਨ ਦਿਆਲ ਤੁਸੀ ਏਥੇ ਪੁਜਕੇ ਵੀ ਕੇਸ ਕਿਲੀ ਨਾਲ ਬੰਨਕੇ ਭਜਨ ਕਿਉਂ ਕਰਦੇ ਹੋ?

ਗੁਰੂ ਜੀ ਨੇ ਫੁਰਮਾਇਆ-"ਕਿਸੇ ਸਜਨ ਨੂੰ ਪਹਾੜ ਪੁਟਦਿਆਂ ਲਾਲ ਲੱਭਾ ਸੀ, ਪਰ ਉਸ ਪਹਾੜ ਖੋਦਨਾਂ ਨਹੀਂਸੀ ਛਡਿਆ ਪੁਛਣ ਤੇ ਉਸ ਕਿਹਾਂ ਸੀ ਕਿ ਐਸੇ ਉਤਮ ਕੰਮ ਨੂੰ ਮੈਂ ਕਿਉਂ ਤਿਆਗ ਦੇਵਾਂ ਜਿਸ ਨਾਲ ਮਨੂੰ ਲਾਲਾਂ ਦੀ ਪ੍ਰਾਪਤੀ ਹੁੰਦੀ ਹੈ।

ਸੋ ਪ੍ਰਦੇਸਾਂ ਵਿਚ ਬੈਠੇ ਮੇਰੇ ਨਾਮਧਾਰੀ ਵੀਰੋ! ਮੈਂ ਮੰਨਦਾ ਹਾਂ ਕਿ ਪ੍ਰਦੇਸ ਵਿਚ ਆਪਨੂੰ ਜਰੂਰ ਪੈਸੇ ਦੀ ਮਦਦ ਮਿਲੀ ਹੋਵੇਗੀ, ਇਹ ਵੀ ਮੰਨਦਾ ਹਾਂ ਕਿ ਆਪ ਪੈਸੇ ਰਾਹੀਂ ਅਪਣੇ ਸਮਾਜ ਤੇ ਦੇਸੋਂ ਆਏ ਗਏ ਰਾਗੀਆ, ਗੁਣੀਆਂ, ਸੰਤਾਂ, ਸਾਧੂਆਂ ਦੀ ਵੀ ਮਦਦ ਕਰਦੇ ਹੋਵੋਗੇ ਪਰ ਕੀ ਏਨੇ ਨਾਲ ਤੁਸੀ. ਸਮਝਦੇ ਹੋ ਕਿ ਤੁਹਾਡਾ ਫਰਜ਼ ਪੂਰਾ ਹੋਗਿਆ? ਨਹੀ! ਬਿਲਕੁਲ ਨਹੀਂ!! ਆਪਦੇ ਜ਼ਿਮੇ ਕਾਫੀ ਅਜੇਹੇ ਕੰਮ ਹਨ, ਜਿਨਾਂ ਤੋਂ ਬਿਨਾਂ ਆਪਦਾ ਸਮਾਜ ਪ੍ਰਤੀ ਉਦੇਸ਼ ਅਧੂਰਾ ਹੈ।

**੧. ਮਿਲ ਵਰਤਨ** ਸਭ ਤੋਂ ਪਹਿਲਾ ਤੇ ਵਡਾ ਫਰਜ਼ ਆਪਦਾ ਆਪ ਸੀ ਮਿਲਵਰਤਨ ਹੈ। ਜੇ ਸਾਡੇ ਵਿਚ ਏਸ ਇਕ ਗੁਣ ਦੀ ਕਮੀ ਹੈ ਤਾਂ ਤੁਸੀ ਸੱਚ ਜਾਣੋਂ ਕਿ ਅਸੀਂ ਅਪਣੇ ਪੰਥ ਦੀ ਕੋਈ ਸੇਵਾ ਨਹੀਂ ਕਰ ਰਹੇ, ਪਿਆਰ ਤੇ ਇਤਫਾਕ ਬਿਨਾਂ ਕੋਈ ਮਸਲਾ ਹਲ ਨਹੀਂ ਹੋ ਸਕਦਾ। ਲੱਖਾਂ ਰੁਪੈ ਕਿਸੇ ਪੰਥਕ ਕੰਮ ਤੇ ਲਾਏ ਹੋਏ ਨਿਰਾਰਥ ਜਾਂਦੇ ਹਨ ਜੇ ਅਸੀਂ ਇਕ ਦੂਜੇ ਨੂੰ ਨਫਰਤ ਕਰਦੇ ਹਾਂ। ਉਹ ਘਰ, ਸਮਾਜ, ਤੇ ਮੁਲਕ ਬਹੁਤਾ ਚਿਰ ਨਹੀਂ ਰਹਿ ਸਕਦੇ ਜਿਨਾਂ ਵਿਚ ਆਪਸੀ ਪਿਆਰ ਤੇ ਮੁਹੱਬਤ ਨਹੀਂ, ਮਹਾਰਾਜਾ ਰਨਜੀਤ ਸਿੰਘ ਜੀਦੇ ਪ੍ਰਵਾਰ ਕੋਲ ਹੋਰ ਸਭ ਕੁਝ ਸੀ ਕੇਵਲ ਇਤਫਾਕ ਦੇ-ਕਿਧਰ ਗਏ ਸੂਰਬੀਰ ਸ੍ਰਦਾਰ, ਮਾਤਾ ਜਿੰਦਾਂ ਤੇ ਦਲੀਪ ਸਿੰਘ-ਪ੍ਰਦੇਸੀ, ਵਸਦੇ ਸਜਨਾਂ ਨੂੰ ਇਤਫਾਕ ਦੀ ਏਸਲਈ ਵੀਬਹੁਤੀ ਲੋੜ ਹੁੰਦੀ ਹੈ ਕਿਉਂਕਿ ਉਹਨਾ ਦੀ ਗਿਣਤੀ ਘਟ ਹੁੰਦੀ ਹੈ। ਅਵਲ ਤਾਂ ਭਾਰਤੀ ਨਾਤੇ ਸਭ ਧਰਮਾਂ ਕੌਮਾਂ ਦੀ ਸਾਂਝ ਹੋਣੀ ਚਾਹੀਦੀ ਹੈ ਨਹੀਂ ਤਾਂ ਆਪਣਿਆਂ ਨੂੰ ਤਾਂ ਜਰੂਰ ਹੀ ਮਿਲਕੇ ਰਹਿਣਾ ਚਾਹੀਦਾ ਹੈ।

**੨, ਸੰਗਤ ਤੇ ਪ੍ਰਚਾਰ** ਦੂਜਾ ਕੰਮ ਹੈ ਅਪਣੇ ਵਸਣ ਵਾਲੇ ਸਜਨਾਂ, ਸਾਥੀਆਂ ਨੂੰ ਛੇਤੀ ੨ ਮਿਲਦੇ ਰਹਿਣਾ, ਤੇ ਕੋਈ ਨ ਕੋਈ ਸਾਂਝਾ ਪ੍ਰੋਗਰਾਮ ਮੇਲ ਮਨਾਂਦੇ ਰਹਿਣਾਂ, ਜਿਸਨਾਲ ਇਕ ਤਾਂ ਅਪਣੇ ਸਨੇਹੀ ਸਾਥੀ ਮਲ ਗਿਲ ਲੈਂਦੇ ਤੇ ਦੂਸਰਾ ਹੋਰ ਸਜਨਾਂ ਨੂੰ ਨਾਲ ਮਲੋਣ ਵਿਚ ਸੁਭਦਾ ਪ੍ਰਾਪਤ ਹੁੰਦੀ ਹੈ ਏਹ ਤਾਂ ਹੀ ਹੋ ਸਕਦਾ ਹੈ ਕਿ ਅਸੀਂ ਅਪਣੇ ਦੀਵਾਨਾਂ ਤੇ ਲੈਕਚਰਾਂ ਵਿਚ ਅਜੇਹਾ ਕੋਈ ਬੋਲ ਨ ਬੋਲੀਏ ਜੇਹੜਾ ਕਿਸੇ ਦੇ ਹਿਰਦੇ ਨੂੰ ਅਸ਼ਾਂਤ ਕਰਨ ਵਾਲਾ ਹੋਵੇ-ਮੈਨੂੰ ਆਪਣੇ ਕਈ ਸਜਨਾਂ ਦੀ

Namdhari Elibrary NamdhariElibrary@gmail.com

ਲੇਖਣੀ ਵਿਚੋਂ ਕੁਝ ਅਜੇਹੀ ਝਲਕ ਪੈਂਦੀ ਹੈ ਜਿਸ ਵਿਚੋਂ ਕਿਸੇ ਪਾਠਕ ਜਾਂ ਸ੍ਰੋਤੇ ਨੂੰ ਅਸੀ ਨੇੜੇ ਲਿਆਣ ਦੀ ਬਜਾਏ ਦੂਰ ਹਾ ਕਰ ਸਕਦੇ ਹਾਂ, ਸਾਡੇ ਕਹਿਣ ਤੇ ਲਿਖਣ ਢੰਗ ਵਿਚ ਅਜੇਹੀ ਸੁਚੱਜਤਾ ਹੋਣੀ ਚਾਹੀਦੀ ਹੈ ਕਿ ਅਸੀਂ ਸਭ ਕੁਝ ਕਹਿ ਵੀ ਲਈਏ ਪਰ ਕਿਸੇ ਦੇ ਦਿਲ ਨੂੰ ਦੁਖ ਵੀ ਨ ਪਹੁੰਚੇ ਪਰ ਏਸਦਾ ਮਤਲਬ ਏਹ ਵੀ ਨਹੀ ਕਿ ਅਸੀਂ ਸੱਚ ਆਖਣਾਂ ਛਡ ਦੇਵੀਏ।

**੩. ਕਹਿਣੀ ਤੇ ਕਰਣੀ**—ਕਹਿਣੀ ਤੇ ਕਰਣੀ ਵਿਚ ਇਕ ਸਾਰਤਾ ਦਾ ਹੋਣਾਂ ਬੜਾ ਅਵੱਸ਼ਕ ਹੈ ਇਹ ਇਕ ਅਜੇਹਾ ਜਾਦੂ ਹੈ ਜਿਸ ਦੇ ਮੁਕਾਬਲੇ ਵਿਚ ਅਨੇਕਾਂ ਤਕਰੀਰਾਂ ਤੇ ਤਹਿਰੀਰਾਂ ਦਾ ਕੌਡੀ ਮੁਲ ਨਹੀ, ਜਦੋਂ ਲੋਕ ਸਾਡੀ ਕਹਿਣੀ ਤੇ ਕਰਣੀ ਵਿਚ ਵਿਰੋਧ ਵੇਖਦੇ ਹਨ ਓਦੋਂ ਸਾਡੇ ਤੋਂ ਹੀ ਨਹੀ ਸਾਡੇ ਪਵਿਤਰ ਸਮਾਜ ਤੋਂ ਵੀ ਉਹਨਾਂ ਦਾ ਮਨ ਘਿਰਣਾਂ ਕਰ ਜਾਂਦਾ ਹੈ, ਉਹ ਸਾਡੇ ਮੁਤੱਲਕ ਕੁਝ ਸੋਚਣ ਲਈ ਮਜਬੂਰ ਹੋ ਜਾਂਦੇ ਹਨ ਤੇ ਸਚ ਜਾਣੋ ਕਈ ਵਾਰੀ ਮੇਰ ਜੇਹੇ ਕਤਕੜਾ ਦੇ ਦੋ ਭਾਵਾਂ ਤੋਂ ਉਹਨਾਂ ਦਾ ਸਾਡੇ ਸਮਾਜ ਤੇ ਕੌਮ ਕੀਤਾ ਨਿਸ਼ਚਾ ਚੂਰ ਚੂਰ ਹੋ ਜਾਂਦਾ ਹੈ ਉਹ ਸੋਚਦੇ ਹਨ ਕਿ ਸਾਰੀ ਦੁਨੀਆਂ ਨੂੰ ਭਾਲ ਕੇ ਨਾਮਧਾਰੀਅ ਨੂੰ ਲੱਭਾ ਸੀ ਪਰ ਏਥੇ ਵੀ ਮਨ ਹੋਰ ਤੇ ਮੁਖ ਹੋਰ ਵਾਲਾ ਹੀ ਸਿਲਸਲਾ ਡਿਠਾ ਹੁਣ ਕੀ ਕਰੀਏ, ਕਿਧਰ ਜਾਈਏ ਆਦਿ ਇਸ ਲਈ ਆਪ ਅੰਦਾਜ਼ਾ ਲਾ ਲਵੋ ਕਿ ਇਹ ਅਸੂਲ ਇਕ ਸਮਾਜ ਸੇਵਕ ਲਈ ਕਿਨਾ ਜਰੂਰੀ ਹੈ—

## ੪. ਵਕਤ ਤੇ ਪੈਸੇ ਦੀ ਠਕ ਵਰਤੋਂ

ਕਿਓਂਕਿ ਪ੍ਰਦੇਸਾਂ ਵਿਚ ਵਸਦੇ ਹਰੇਕ ਸਜਨ ਪੈਲ ਔਕਤਨ ਸਾਡੇ ਨਾਲੋਂ ਪੈਸਾ ਵਧੇਰੇ ਹੋ ਸਕਦਾ ਹੈ ਤੇ ਪੈਸਾ ਇਕ ਅਜੇਹਾ ਨਾ ਮੁਰਾਦ ਹੈ ਕਿ ਇਹ ਮਨੁਖ ਨੂੰ ਬਦੋ ਬਦੀ ਖਰਚੀਲਾ ਤੇ ਵੇਹਲੜ ਬਣਾ ਦੇਂਦਾ ਹੈ—ਕਈ ਵਾਰੀ ਆਪਣਾ ਪੈਸਾ ਅਜੇਹੇ ਥਾਂ ਖਰਚਿਆ ਜਾਂਦਾ ਹੈ ਜਿਥੇ ਖਰਚਿਆਂ ਮਨ ਵਿਚ ਵਿਕਾਰ ਪੈਦਾ ਹੁੰਦੇ ਹਨ, ਏਸ ਲਈ ਜੇ ਤੁਸੀਂ ਬਰੀਕ ਬੀਨੀ ਨਾਲ ਆਪਣੇ ਸਮਾਜ ਦੀਆਂ ਤਰੁ-ਟੀਆਂ ਵਲ ਨਜਰ ਮਾਰੋਗੇ ਤਾਂ ਤੁਸੀਂ ਕਦੀ ਵੀ ਆਪਣੇ ਵੇਹਲ ਸਮੇਂ ਤੇ ਪੈਸੇ ਨੂੰ ਜਾਇਅ ਨਹੀਂ ਕਰੋਗੇ-ਸਗੋਂ ਤੁਸੀਂ ਪ੍ਰਮੇਸ਼ਰ ਪਾਸੋਂ ਹੋਰ ਪੈਸੇ ਤੇ ਟਾਇਮ ਦੀ ਮੰਗ ਕਰੋਗੇ-ਅਪਣੇ ਲਈ ਹੀ ਨਹੀਂ ਸਮਾਜ ਸੇਵਾ ਵਾਸਤੇ—

ਅਖੀਰ ਵਿਚ ਮੈਂ ਅਪਣੇ, ਅਫਰੀਕਾ ਨਿਵਾਸੀ ਸਜਨਾਂ ਮਿਤ੍ਰਾਂ ਬਜੁਰਗਾਂ, ਮਾਵਾਂ, ਭੈਣਾਂ ਪਾਸੋਂ ਲੇਖ ਦੇ ਲੰਮੇਰੇ ਹੋ ਜਾਣ ਦੀ ਖਿਮਾ ਮੰਗਦਾਂ ਹਾਂ ਮੈਨੂੰ ਪਤਾ ਨਹੀਂ ਆਪ ਏਸ ਲੇਖ ਨੂੰ ਕਿਵੇਂ ਜਚੋਗੇ ਤੇ ਪੜਤਾਲੋਗੇ ਮੈਂ ਆਸ ਕਰਦਾ ਹਾਂ ਆਪ ਲੇਖ ਦੀਆਂ ਤਰੁਟੀਆਂ ਵਲ ਨ ਜਾਂਦੇ ਹੋਏ ਕੇਵਲ ਮੇਰੇ ਭਾਵਾਂ ਨੂੰ ਹੀ ਅਪਣੇ ਸਾਹਮਣੇ ਰਖੋਗੇ।

ਦੂਰ ਬੈਠੇ ਸਨੇਹੀਆਂ ਦੇ ਪਿਆਰ ਵਿਚ।

[ਮੰਗਲ ਸਿੰਘ ਲਾਇਲਪੁਰੀ



Namdhari Elibrary NamdhariElibrary@gmail.com

# ਸ੍ਰੀ ਗੁਰੂ ਅਰਜਨ ਦੇਵ ਜੀ

ਉਹ ਮਹਾਨ ਆਤਮਾ ਜਿਸਨੇ ੪੨ ਸਾਲ ਦੇ ਸਮੇਂ ਵਿਚ ਉਹ ਕੰਮ ਕਰ ਵਿਖਾਏ ਜਿਸਨੂੰ ਸਾਰਾ ਸੰਸਾਰ ਅਚੰਭਤ ਦਰਿਸ਼ਟੀ ਨਾਲ ਤਕਦਾ ਹੈ, ਦਾ ਸ਼ੁਭ ਆਗਮਨ ੧੬੨੦ ਬਿ: ਮੁਤਾਬਕ ੧੫੬੩ ਈਸਵੀ ਵਿਸਾਖ ਸੁਦੀ ਸਪਤਮੀ ਨੂੰ ਸ੍ਰੀ ਗੁਰੂ ਰਾਮਦਾਸ ਤੇ ਮਾਤਾ ਭਾਨੀ ਜੀ ਦੇ ਘਰ ਹੋਇਆ।

ਆਪ ਜੀ ਨੇ ਆਪਣੇ ਸਮੇਂ ਵਿਚ ਉਹ ਕੋਈ ਵੀ ਅਜੇਹਾ ਕੰਮ ਨਹੀਂ ਕੀਤਾ ਜਿਸ ਨਾਲ ਕੇਵਲ ਆਪਨੂੰ ਜ਼ਾਤੀ ਲਾਭ ਪਹੁੰਚਦਾ ਹੋਵੇ, ਸਗੋਂ ਸਭ ਕੰਮ ਅਜੇਹੇ ਕੀਤੇ ਜਿਨਾਂ ਤੋਂ ਸੰਸਾਰ ਦਾ ਹਰੇਕ ਜੀਵ ਮਾਤ੍ਰ ਸੁਖ ਤੇ ਸ਼ਾਂਤੀ ਪ੍ਰਾਪਤ ਕਰ ਸਕੇ। ਗੁਰੂ ਜੀ ਦਾ ਜੀਵਨ ਅਥਾਹ ਸਮੁੰਦਰ ਵਤ ਤੇ ਘਟਨਾਂ ਅਕਥਨੀਯ ਹਨ, ਪਰ ਏਥੇ ਆਪਦੇ ਲੋਕਾਂ ਉਤੇ ਕੀਤੇ ਉਪਕਾਰਾਂ ਨੂੰ ਵਨਗੀ ਮਾਤ੍ਰ ਹੀ ਪੇਸ਼ ਕੀਤਾ ਜਾਂਦਾ ਹੈ।

ਆਪਦੇ ਜੀਵਨ ਤੇ ਨਜ਼ਰ ਮਾਰਿਆਂ ਤਿੰਨ ਹੁਨਰ ਨਿਖਰਕੇ ਸਾਡੇ ਸਾਹਮਣੇ ਆ ਜਾਂਦੇ ਹਨ, ੧. ਰਾਗੀ, ੨ ਕਵਿਤਾ ਤੇ ੩ ਚਿਤ੍ਰਕਾਰੀ।

ਇਹ ਉਪ੍ਰੋਕਤ ਤਿੰਨ ਗੁਣ ਦੁਨੀਆਂ ਵਿਚ ਤਿੰਨ ਹੁਨਰ ਮੰਨੇ ਗਏ ਹਨ। ਕੋਈ ਵਿਰਲਾ ਦੁਨੀਆਂ ਦਾ ਮਨੁਖ ਹੀ ਅਜੇਹਾ ਮਿਲੇਗਾ ਜਿਸ ਵਿਚੋਂ ਇਹ ਤਿੰਨ ਹੁਨਰ ਪੂਰਨ ਤੌਰ ਤੇ ਝਲਕਾਂ ਮਾਰਦੇ ਹੋਣ। ਪਰ ਗੁਰੂ ਜੀ ਇਨਾਂ ਤਿੰਨਾਂ ਗੁਣਾਂ ਵਿਚ ਪ੍ਰੀ ਪੂਰਨ ਸਨ।

**ਰਾਗ—** ਆਪਦੀ ਸਾਰੀ ਦੀ ਸਾਰੀ ਰਚਨਾਂ ਰਾਗਾਂ ਵਿਚ ਹੈ, ਆਪਦੀ ਹੀ ਨਹੀਂ ਆਪਦੇ ਨਾਲ ਜਿਨੀ ਬਾਣੀ ਭਗਤਾਂ ਤੇ ਗੁਰੂਆਂ ਦੀ ਦਰਜ ਹੈ, ਉਹ ਆਪਨੇ ਸਾਰੀ ਬੜੀ ਜਾਂਚ ਪੜਤਾਲ ਕਰਕੇ ਉਨਾਂ ਦੇ ਸਿਰਲੇਖ ਰਾਗ ਤੇ ਘਰਾਂ (ਤਾਲ) ਨਾਲ ਦਰਜ ਕੀਤੀ ਹੈ। ਆਪ ਜੀ ਨੇ ਸਿਰੰਦਾ ਲੈਕੇ ਖ਼ੁਦ ਕੀਰਤਨ ਕਰਕੇ ਸਿਖਾਂ ਵਿਚ ਕੀਰਤਨ ਕਰਨ ਦੀ ਪ੍ਰਪਾਟੀ ਪਾਈ, ਮੋਹਨ ਪਾਸੋਂ ਸੈਂਚੀਆਂ ਲਿਔਣ ਸਮੇਂ ਆਪਨੇ ਸੰਗੀਤ ਨਾਲ ਮੋਹਨ ਜੀ ਦੇ ਮਨ ਤੇ ਕਬਜ਼ਾ ਕੀਤਾ। ਆਪਤੋਂ ਪਹਿਲੋਂ ਭਾਈ ਗੁਰਦਾਸ ਤੇ ਬਾਬਾ ਬੁਢਾ ਜੀ ਮੋਹਨ ਪਾਸੋਂ ਨਿਰਾਸ਼ ਵਾਪਸ ਆ ਗਏ, ਸੋ ਬਹੁਤਾ ਨਾ ਲਿਖਦਿਆਂ ਏਹ ਗਲ ਸਪਸ਼ਟ ਹੈ ਕਿ ਆਪਦਾ ਏਸ ਹੁਨਰ "ਰਾਗ" ਤੇ ਪੂਰਨ ਕਬਜ਼ਾ ਸੀ।

**ਕਵਿਤਾ—** ਇਹ ਗਲ ਏਸ ਗਲਦੀ ਸੂਚਕ ਹੈ ਕਿ ਆਪ ਦੀ ਜਿਤਨੀ ਰਚਨਾਂ ਸ੍ਰੀ ਗ੍ਰੰਥ ਸਾਹਿਬ ਵਿਚ ਹੈ ਹੋਰ ਕਿਸੇ ਦੀ ਵੀ ਨਹੀਂ। ਆਪਨੇ ਭਾਰਤ ਦੇ ਚੰਗੇ ਚੰਗੇ ਪ੍ਰਸਿਧ ਭਗਤਾਂ ਦੀ ਰਚਨਾਂ ਨੂੰ ਬੜੇ ਸੁੰਦਰ ਢੰਗ ਨਾਲ ਐਡਿਟ (ਏਕਤ੍ਰ) ਕੀਤਾ। ਆਪਦੀ ਇਸ ਯੋਗਤਾ ਦੀ ਧਾਕ ਪੰਜਾਬ ਵਿਚ ਹੀ ਨਹੀਂ ਸਗੋਂ ਭਾਰਤ ਦੇ ਸਾਰੇ ਪ੍ਰਾਂਤ ਵਿਚ ਪੈ ਗਈ, ਆਪਨੇ ਹਰ ਸੂਬੇ ਦੇ ਪਵਿਤ੍ਰ ਮਨੁਖਾਂ ਦਾ

Namdhari Elibrary NamdhariElibrary@gmail.com

ਬਾਣੀ ਨੂੰ ਬੜੇ ਧਿਆਨ ਨਾਲ ਜਾਚਕੇ ਸ੍ਰੀ ਗਰੰਥ ਸਾਹਿਬ ਵਿਚ ਦਰਜ ਕੀਤਾ, ਆਪਦੀ ਰਚਨਾਂ ਵਿਚ ਜੇਹੜੀ ਸਭ ਤੋਂ ਵਡੀ ਵਿਸ਼ੇਸ਼ਤਾ ਹੈ ਉਹ ਹੈ ਮਨੁਖ ਨੂੰ ਆਤਮਕ ਰਸ ਦੀ ਪ੍ਰਾਪਤੀ। ਆਪ ਉਹਨਾਂ ਕਵੀਆਂ ਵਿਚੋਂ ਨਹੀਂ ਸਨ ਜਿਨਾਂ ਦੀ ਕਵਿਤਾ ਇਕ ਵਾਰੀ ਪੜ੍ਹਿਆਂ ਦਿਲ ਵਿਚ ਅਣੋਵਾਂ ਆ ਜਾਂਦਾ ਹੈ, ਸਗੋਂ ਅਜ ੪-੫ ਸੌ ਸਾਲ ਹੋਣ ਤੇ ਵੀ ਉਸਦਾ ਅਨੰਦ ਵਧੇਰੇ ਰਸਦਾਇਕ ਹੈ। ਆਪਦੀ ਰਚਨਾਂ ਰਬੀ ਰਚਨਾਂ ਦਾ ਦਰਜਾ ਰਖਦੀ ਹੈ, ਆਪਦੀ ਰਚਨਾ ਇਸ ਲਈ ਵੀ ਮਿਠੀ ਤੇ ਸ਼ਾਂਨਤੀ ਦਾ ਸੋਮਾਂ ਹੈ ਕਿ ਆਪ ਧਰਮ ਮੂਰਤ, ਕਰਣੀ ਦ ਸੂਰੇ, ਬਰਨਾਂ ਦੇ ਪੂਰੇ ਤੇ ਸਭ ਨਾਲ ਇਕੋ ਜਿਹਾ ਪਿਆਰ ਕਰਨ ਵਾਲੇ ਸਨ।

**ਮਹਾਂਵਾਕ—** ਇਹ ਵੀ ਕਥਾ ਪਰਸਿਧ ਹੈ ਕਿ ਆਪਬਚਪਨ ਵਿਚ ਸ੍ਰੀ ਗੁਰੂ ਅਮਰਦਾਸ ਜੀ ਦੇ ਪਲੰਘ ਤੇ ਚੜ੍ਹਨ ਦਾ ਯਤਨ ਕਰ ਰਹੇ ਸਨ ਜਿਸਤੋਂ ਸ੍ਰੀ ਗੁਰੂ ਅਮਰਦਾਸ ਜੀ ਨੇ ਵਾਕ ਕੀਤਾ ਸੀ ਕਿ "ਧੀਰਜ ਕਰੋ ਆਪਦੀ ਵਾਰੀ ਵੀ ਆ ਜਾਵੇਗੀ।" ਤੇ ਨਾਲ ਹੀ 'ਦੋਹਤਾ ਬਾਣੀ ਦਾ ਬੋਹਿਥਾ ਦਾ ਮਹਾਂ ਵਾਕ ਕੀਤਾ ਸੀ।

**ਸਾਂਝਾ ਪਿਆਰ—** ਅਜ ਜਿਸ ਏਕਤਾ ਦਾ ਢਢੋਰਾ ਪਿਟਿਆ ਜਾ ਰਿਹਾ ਹੈ ਸ੍ਰੀ ਗੁਰੂ ਜੀ ਨੇ ਆਪਣੇ ਸਮੇਂ ਵਿਚ ਹੀ ਇਸ ਏਕਤਾ ਨੂੰ ਅਮਲੀ ਜਾਮਾਂ ਪਵਾ ਦਿਤਾ ਸੀ, ਜੋ ਕੁਝ ਹੋਣਾਂ ਚਾਹੀਦਾ ਸੀ ਆਪਨੇ ਕਰ ਦਿਤਾ ਸੀ। ਬਾਣੀ ਤਾਂ ਦੁਨੀਆਂ ਦੀਆਂ ਚੁਤਾਈਆਂ ਤੇ ਖੂਬਸੂਰਤੀਆਂ ਹਨ। ਆਪ ਨੇ ਬਗੈਰ ਕਿਸੇ ਜਾਤ ਪਾਤ ਦੇ ਵਿਤਕਰੇ, ਹਿੰਦੂ ਸਿਖ, ਬ੍ਰਹਮਣ ਨਾਈ, ਛੀਂਬੇ, ਚਮਾਰ, ਜੁਲਾਹੇ, ਮਰਾਸੀ, ਜਟ, ਭਟ ਆਦਿ ਜਾਤਾਂ ਨੂੰ ਮਿਲਾ ਦਿਤਾ, ਸਭ ਦੀਆਂ ਰਚਨਾਵਾਂ ਨੂੰ ਸਾਂਝਿਆਂ ਕਰ ਦਿਤਾ, ਸਾਈਂ ਮੀਆਂ ਮੀਰ ਜੇਹਾਂ ਦਾ ਮਸਲਮਾਨ ਹੁੰਦਿਆਂ ਸਤਿਕਾਰ ਕੀਤਾ, ਹਰੀ ਮੰਦਰ ਦੀ ਨੀਂਹ ਰਖਣ ਵਲੋ ਉਹ ਕਿਸੇ ਲਾਹੌਰ ਜਾਂ ਦਿਲੀ ਦੇ ਵਡੇ ਸੇਠ ਨੂੰ ਵੰਗਾਰ ਸਕਦੇ ਸਨ, ਅਕਬਰ ਤੇ ਉਹਨਾਂ ਦੇ ਵਜੀਰ ਤੇ ਅਹਿਲਕਾਰਾਂ ਕੋਲੋਂ ਇਟ ਰਖਾ ਸਕਦੇ ਸਨ ਪਰ ਉਹਨਾਂ ਨੇ ਰਬੀ ਰੰਗ ਵਿਚ ਰੰਗੇ ਸਾਂਈ ਜੀ ਨੂੰ ਹੀ ਇਹ ਮਾਣ ਬਖਸ਼ਿਆ। ਕੀ ਅਜ ਇਕ ਥਾਂ ਖਾਣ ਵਾਲੇ ਇਕ ਦੂਜੇ ਨਾਲ ਬਹੁਤਾ ਪਿਆਰ ਕਰਦੇ ਹਨ?

**ਚਿਤ੍ਰਕਾਰੀ—** ਸ੍ਰੀ ਹਰਮੰਦਰ ਦਾ ਨਕਸ਼ਾ ਆਪਦੇ ਦਿਮਾਗ ਦੀ ਕਾਢ ਸੀ ਮਰਦਰ ਤਾਂ ਸ੍ਰੀ ਗੁਰੂ ਰਾਮਦਾਸ ਜੀ ਨੇ ਖੁਦਾਇਆ ਸੀ ਪਰ ਇਸ ਦੀ ਪੂਰਣਤਾ ਤੇ ਸੁੰਦਰਤਾ ਦੇ ਐਨ ਵਿਚਕਾਰ ਹਰੀ ਮਦਰ ਦਾ ਨਕਸ਼ਾ ਆਪ ਨੇ ਪੇਸ਼ ਕੀਤਾ ਆਪ ਦੀ ਇਹ ਅਦੁੱਤੀ ਕਾਢ ਵੇਖਕੇ ਦੁਨੀਆਂ ਦੇ ਨਕਸ਼ੇ ਬਣਾਣ ਵਾਲੇ ਚਕਿਰਤ ਹੋ ਜਾਂਦੇ ਹਨ, ਇਸ ਕਿਸਮ ਦੀ ਇਮਾਰਤ ਆਪ ਨੂੰ ਦੁਨੀਆਂ ਭਰ ਵਿਚ ਕਿਤੇ ਨਹੀਂ ਮਿਲੇਗੀ ਹਾਂ ਪਿਛਲੇ ੧੫-੨੦ ਸਾਲਾਂ ਤੋਂ ਸ੍ਰੀ ਦਰਬਾਰ ਸਾਹਿਬ ਦੀ ਨਕਲ ਦਾ [illegible] ਹਿੰਦੂ ਸਜਨਾਂ ਨੇ ਵਜੂਦ [illegible] ਹੈ ਉਹ ਵੀ ਸਿਖ ਵੀਰਾਂ ਦੀ [illegible] ਤੋਂ ਤੰਗ ਆਕੇ ਹਟੀ ਤਾਂ ਅਰੰਭ ਕੀਜ ਸੋਸਾਲ ਤੋਂ ਅਕਸਰ ਹਿੰਦੂ ਵੰਡੇ ਹੀ ਦਰਸ਼ਨ ਕਰਦੇ ਕਿਸੇ ਨੂੰ ਦੋਖ ਹੋਣ ਦਾ ਖਿਆਲ ਤਕ ਵੀ ਨਹੀ ਸੀ ਆਇਆ।

## ਕੁਝ ਇਤਹਾਸਕ ਅਸਥਾਨ-

ਆਪਦੀ ਦੂਰ ਦਰਿਸ਼ਟੀ ਨੇ ਪੰਜਾਬ ਵਿਚ ਕਈ ਇਤਹਾਸਕ ਅਸਥਾਨਾਂ ਦੀ ਤਾਮੀਰ ਕੀਤੀ ਇਹ ਆਪਨੂੰ ਚੰਗੀ ਤਰ੍ਹਾਂ ਪਤਾ ਸੀ ਕਿ ਸਾਡੇ ਦੇਸ਼ ਦੀ ਜਨਤਾ ਤੀਰਥਾਂ ਤੇ ਮੰਦਰਾਂ ਦੀ ਬੜੀ ਆਸ਼ਕ ਹੈ ਅਸਲ ਵਿਚ ਸਾਡੇ ਪੰਜਾਬ ਵਿਚ ਕੋਈ ਅਜੇਹਾ ਤੀਰਥ ਤੇ ਮੰਦਰ ਨਹੀ ਸੀ ਜਿਥੇ ਲੋਕ ਅਪਣੇ ਮਨਾਂ ਨੂੰ ਸ਼ਾਂਤ ਕਰ ਸਕਣ, ਸਿਵਾ ਰਾਮ ਤੀਰਥ ਦੇ ਪਰ ਉਥੇ ਵੀ ਪਾਂਡੇ ਤੇ ਸੰਚਾਲਕ ਆਪਣਾਂ ਧਰਮ ਭੁਲ ਚੁਕੇ ਹਨ "ਬਨਿਸਟ ਜੱਗ ਭਰਿਸਟ ਹੋਏ ਡੂਬਤਾ ਇਵ ਜੱਗ"।

ਦੇ ਮਹਾਂਵਾਕ ਅਨੁਸਾਰ ਭਾਰਤ ਦੇ ਸਭ ਤੀਰਥ ਤੇ ਮੰਦਰਾਂ ਵਿਚੋਂ ਧਰਮ ਉਪਦੇਸ਼ ਉਡ ਚੁਕਾ ਸੀ—ਆਪਨੇ ਇਸ ਥੁੜ ਨੂੰ ਪਰਿਆਂ ਕਰਨ ਹਿਤ ਹੇਠ ਲਿਖੇ ਤੀਰਥਾਂ ਦੀ ਰਚਨਾਂ ਕੀਤੀ—੧. ਸ੍ਰੀ ਹਰ ਮੰਦਰ ਸਾਹਿਬ ੨. ਸੰਤੋਖ ਸਰ ੩. ਰਾਮ ਸਰ, ੪. ਕਰਤਾਰ ਪੁਰ ਜ਼ਿਲਾ ਜਲੰਧਰ ੫. ਤਰਨ ਤਾਰਨ—੬. ਬਉਲੀ ਸਾਹਿਬ ਲਹੌਰ ਡਬੀ ਬਜ਼ਾਰ ੭. ਗੁਰੂ ਕਾ ਬਾਗ (ਅਜਨਾਲਾ) ਤੇ ੮. ਛੇਹਰਠਾ ਸਾਹਬ।

ਇਕ ਕਥਾ ਵਿਚ ਔਂਦਾ ਹੈ ਕਿ ਇਕ ਵਿਸਾਖੀ ਨਾਮ ਦਾ ਯਾਤਰੂ ਗੰਗਾ ਅਸ਼ਨਾਂਨ ਲਈ ਜਾ ਰਿਹਾ ਸੀ ਗੁਰੂ ਜੀ ਨੇ ਉਸ ਨੂੰ ਕਿਹਾ "ਤੀਰਥ ਨਾਵਣ ਜਾਓ ਤੀਰਥ ਨਾਮ ਹੈ" ਪਰ ਉਸਨੇ ਹਠ ਕੀਤਾ ਕਿ ਮੈਂ ਹਰ ਵਰੇ ਗੰਗਾ ਅਸ਼ਨਾਨ ਕਰਨ ਜਾਂਦਾ ਹਾਂ ਗੁਰੂ ਜੀ ਨੇ ਕਿਹਾ ਅਸਾਂ ਕਰਤਾਰ ਪੁਰ ਵਿਚ ਇਕ ਖੂਹ ਲਾਇਆ ਹੈ ਜਿਸ ਦਾ ਨਾਮ ਗੰਗਾਸਰ ਹੈ ਜਿਸਦੇ ਅਸ਼ਨਾਨ ਨਾਲ ਤੁਹਾਨੂੰ ਗੰਗਾ ਜਿਨਾਂ ਮਹਾਤਮ ਹੀ ਪ੍ਰਾਪਤ ਹੋਵੇਗਾ ਪਰ ਉਸ ਹਠੀ ਨੇ ਇਕ ਨ ਮੰਨੀ ਤੇ ਮੁੜਦੇ ਹੋਏ ਅਸ਼ਨਾਨ ਕਰਕੇ ਜਾਣ ਦਾ ਬਚਨ ਕਹਿ ਗਿਆ—ਗੰਗਾ ਚ ਅਸ਼ਨਾਨ ਕਰਦਿਆਂ ਉਸਦੀ ਗੜਵੀ ਗਗਾ ਚ ਰੁੜ ਗਈ ਹੱਥ ਪੈਰ ਮਾਰਨ ਤੇ ਉਹ ਬਿਨਾ ਗੜਵੀ ਹੀ ਵਾਪਸ ਮੁੜ ਆਇਆ।

ਜਦੋਂ ਮੁੜਦਿਆਂ ਕਰਤਾਰਪੁਰ ਪਹੁੰਚਾ ਤਾਂ ਗੁਰੂ ਜੀ ਅਗੇ ਉਸਨੇ ਗੜਵੀ ਗੰਗਾ 'ਚ ਰੁੜ੍ਹ ਜਾਣ ਦਾ ਜ਼ਿਕਰ ਕੀਤਾ, ਓਹੋ ਗੜਵੀ ਵਿਸਾਖੀ ਰਾਮ ਦੀ ਗੰਗ ਸਰ ਖੂਹੀ 'ਚੋਂ ਉਸਨੂੰ ਮਿਲ ਗਈ, ਉਸਨੂੰ ਯਕੀਨ ਹੋ ਗਿਆ ਕਿ ਸਚ ਮੁਚ ਗੁਰੂ ਜੀ ਮੈਨੂੰ ਠੀਕ ਹੀ ਆਖਦੇ ਸਨ ਕਿ ਇਹ ਖੂਹ ਵੀ ਗੰਗਾ ਸਮਾਨ ਹੀ ਪਵਿਤ੍ਰ ਹੈ। ਇਸ ਕਥਾ ਤੋਂ (੧) ਇਹ ਭਾਵ ਪ੍ਰਗਟ ਹੁੰਦਾ ਹੈ ਕਿ ਪਾਣੀ ਭਾਵੇਂ ਉਹ ਗੰਗਾ ਦਾ ਹੋਵੇ ਤੇ ਭਾਵੇਂ ਕਰ-ਤਾਰਪੁਰ ਦੇ ਖੂਹ ਦਾ ਇਕੋ ਮਹਾਨਤਾ ਰਖਦਾ ਹੈ ਤੇ ਦੂਜਾ ਇਹ ਕਿ ਤੀਰਥ ਉਹ ਹੀ ਬਣ ਜਾਂਦਾ ਹੈ ਜਿਥੇ ਗੁਰੂ ਜਨ ਤੇ ਮਹਾਤਮਾਂ ਜਨਾਂ ਦਾ ਵਾਕ ਹੋ ਜਾਂਦਾ ਹੈ। ਭਾਵ ਕੀ ਗੁਰੂ ਜੀ ਨੇ ਪੰਜਾਬ ਵਿਚ ਤੀਰਥਾਂ ਤੇ ਮੰਦਰਾਂ ਦਾ ਤਾਣਾਂ ਤਣ ਦਿਤਾ ਤੇ ਇਨਾਂ ਥਾਵਾਂ ਦੀ ਮਹਿਮਾਂ ਵੀ ਲੋਕਾਂ ਵਿਚ ਚਾਲੂ ਹੋ ਗਈ। ਅਜ ਵੀ ਜਦੋਂ ਕਿ ਇਨਾਂ ਇਤਹਾਸਕ ਥਾਵਾਂ ਦਾ ਪ੍ਰਬੰਧ ਕੋਈ ਐਡਾ ਸ਼ਾਨਦਾਰ ਨਹੀਂ, ਇਨਾਂ ਗੁਰਦੁਆਰਿਆਂ ਤੋਂ ਸਿਖ ਆਪਸੀ ਲੜ ਲੜਾ ਰਹੇ ਹਨ ਇਨਾਂ ਦੀ ਪਵਿਤ੍ਰਤਾ ਵੀ ਓਡੀ ਸ਼ਾਨਦਾਰ ਨਹੀਂ ਰਹੀ, ਪ੍ਰਬੰਧਕਾਂ ਦੇ ਆਚਰਣ ਵੀ ਕੁਝ ਢਿਲੇ ਹੋ ਗਏ ਹਨ

Namdhari Elibrary NamdhariElibrary@gmail.com

ਪਰ ਫੇਰ ਵੀ ਆਮ ਲੋਕਾਂ ਦੀਆਂ ਰੁਚੀਆਂ ਇਨਾਂ ਪੂਜਯ ਅਸਥਾਨਾਂ ਦੀ ਪੂਜਾ ਕਰ ਦੀਆਂ ਹਨ, ਛੇਹਰਟਾ, ਹਰੀ ਮੰਦਰ, ਰਾਮ ਸਰ, ਤਰਨ ਤਾਰਨ ਆਦਿ ਥਾਵਾਂ ਬੜੇ ਪਿਆਰ ਨਾਲ ਪੂਜੀਆਂ ਜਾ ਰਹੀਆਂ ਹਨ, ਕਿਹਾ ਚੰਗਾ ਹੋਵੇ ਕਿ ਇਨਾਂ ਥਾਵਾਂ ਦੇ ਪ੍ਰਬੰਧਕ ਆਪਣੇ ਮਨਾਂ ਅੰਦਰ ਓਹੋ ਸਰਧਾ ਲਿਔਣ ਜਿਸਨੂੰ ਗੁਰੂ ਜੀ ਨੇ ਮੁਖ ਰਖ ਇਨਾਂ ਨੂੰ ਵਜੂਦ ਵਿਚ ਲਿਆਂਦਾ ਸੀ।

**ਅਕਬਰ—** ਆਪਦੇ ਜੀਵਨ ਦਾ ਬਹੁਤਾ ਹਿਸਾ ਅਕਬਰ ਵੇਲੇ ਬੀਤਿਆ ਹੈ। ਆਪਨੂੰ ਘਰ ਦੀ ਫੁਟ ਕਾਰਣ ਕਾਫੀ ਦੁਖ ਤੇ ਤਸੀਹ ਸਹਾਰਨੇ ਪਏ, ਕਿਉਂਕਿ ਆਪ ਬੜੇ ਸ਼ਾਨਤ ਮੂਰਤ ਤੇ ਭਾਣਾ ਮੰਨਣ ਵਾਲੇ ਸਨ ਏਸ ਲਈ ਆਪਨੇ ਏਨਾਂ, ਤਕਲੀਫਾਂ ਨੂੰ ਕੋਈ ਥਾਂ ਨਹੀਂ ਦਿਤੀ। ਅਕਬਰ ਪਾਸ ਸੁਲਹੀ ਤੇ ਪ੍ਰਿਥੀਏ ਨੇ ਕਾਫੀ ਸ਼ਕੈਤਾਂ ਕੀਤੀਆਂ ਪਰ ਅਕਬਰ ਨੇ ਏਨਾਂ, ਦੀ ਇਕ ਨ ਮੰਨੀ ਸਗੋਂ ਭਾਈ ਗੁਰਦਾਸ ਬਾਬਾ ਬੁਢਾ ਜੀ ਤੇ ਗੁਰੂ ਜੀ ਨੂੰ ਉਸਨੇ ਭੇਟਾ ਦੇਕੇ ਆਤਮਕ ਸ਼ਾਂਤੀ ਲਈ ਪ੍ਰਾਰਥਨਾ ਕੀਤੀ।

**ਜਹਾਂਗੀਰ—** ਅਕਬਰ ਜਹਾਂਗੀਰ ਨੂੰ ਗੱਦੀ ਨਹੀਂ ਸੀ ਦੇਣੀ ਚਾਹੁੰਦਾ ਉਹ ਅਪਣੇ ਪੋਤ੍ਰੇ ਖੁਸਰੋ, ਜਹਾਂਗੀਰ ਦੇ ਪੁਤ੍ਰ ਨੂੰ ਤਖਤ ਤੇ ਬਿਠਾਣਾਂ ਚਾਹੁੰਦਾ ਸੀ, ਏਸ ਲਈ ਜਹਾਂਗੀਰ ਅਪਣੇ ਪੁਤ੍ਰ ਨੂੰ ਕੈਦ ਕਰਨ ਦੇ ਆਹਰਾਂ ਵਿਚ ਸੀ। ਤੇ ਸ਼ਾਹੀ ਹੁਕਮ ਉਸ ਨੂੰ ਪਕੜ ਲੈਣ ਦਾਸੀ। ਫੌਜ ਦੇ ਪਿਛਾ ਕਰਦਿਆਂ ਵੀ ਖੁਸਰੋ ਆਗਰੇ ਤੇ ਅਫਗਾਂਨਸਤਨ ਨੂੰ ਭੱਜ ਉਠਿਆ ਤੇ ਫੌਜ ਦੇ ਹਥਾਂ ਚੋਂ ਨਿਕਲ ਗਿਆ—ਖੁਸਰੋ ਗੁਰੂ ਅਰਜਨ ਦੇਵ ਜੀ ਨੂੰ ਤਰਨ ਤਾਰਨ ਜਾ ਮਿਲਿਆ ਕਿਉਂਕਿ ਏਹ ਆਪਣੇ ਬਾਪ ਤੇ (ਅਕਬਰ) ਨਾਲ ਦੋ ਤਿਨ ਵਾਰ ਗੁਰੂ ਜੀ ਨੂੰ ਮਿਲ ਚੁਕਾ ਸੀ ਗੁਰੂ ਜੀ ਬੜੇ ਨਰਮ ਸੁਭਾ ਦੇ ਸਨ ਖੁਸਰੋ ਨੇ ਗੁਰੂ ਜੀ ਤੋਂ ਕੁਝ ਮਾਇਆ ਦੀ ਮੰਗ ਕੀਤੀ ਗੁਰੂ, ਜੀ ਨੇ ਕੁਝ ਨਾਹ ਨੁਕਰ ਕੀਤੀ ਆਖਰ ਉਸ ਨੇ ਅਪਣੀ ਮੰਦੀ ਦਸ਼ਾ ਦਾ ਵਾਸਤਾ ਪਾਇਆ ਤਾਂ ਗੁਰੂ ਜੀ ਨੇ ਉਸ ਨੂੰ ਕਾਬਲ ਤਕ ਪੁਜਣ ਲਈ ਪੰਜ ਹਜ਼ਾਰ ਰੁਪੈ ਦੇ ਦਿਤੇ ਪੰਤੂ ਅਜੇ ਉਹ ਜੇਹਲਮ ਦਰਿਆ ਤੋਂ ਪਾਰ ਲੰਘ ਰਿਹਾ ਸੀ ਕਿ ਸ਼ਾਹੀ ਲਸ਼ਕਰ ਨੇ ਉਸ ਨੂੰ ਫੜ ਲਿਆ ਹਥ ਕੜੀਆਂ ਲਾਕੇ ਉਸਦੇ ਪਿਓ ਜਹਾਂਗੀਰ ਦੇ ਪੇਸ਼ ਕਰ ਦਿਤਾ।

**ਚੰਦੂ—** ਚੰਦ ਜਹਾਂਗੀਰ ਦੇ ਖਜ਼ਾਨੇ ਦਾ ਵਜ਼ੀਰ ਸੀ ਤੇ ਉਹ ਦਿਲੀ ਹੀ ਰਹਿੰਦਾ ਸੀ ਉਹ ਚੰਗਾ ਰਜਿਆ ਪੁਜਿਆ ਤੇ ਉਚੀ ਕੁਲ ਵਿਚ ਸੀ, ਚੰਦੂ ਦੀ ਇਕ ਸਦਾ ਕੌਰ ਨਾਮ ਦੀ ਲੜਕੀ ਸੀ ਜਿਸਦੇ ਵਿਆਹ ਮੰਗਣੀ ਕਰਨ ਦੀ ਉਹਦੀ ਪਤਨੀ ਵਲੋਂ ਸਦਾ ਘਰ ਵਿਚ ਚਰਚਾ ਰਹਿੰਦੀ ਸੀ। ਉਹਨਾਂ ਨੇ ਆਪਣੇ ਪ੍ਰੋਹਤ ਨੂੰ ਏਸ ਕੰਮ ਲਈ ਬਾਹਰ ਭੇਜਿਆ ਪਰ ਉਨਾਂ ਨੂੰ ਚੰਗਾ ਤੇ ਯੋਗ ਵਰ ਨ ਮਿਲ ਸਕਿਆ।

ਦੂਜੀ ਵਾਰੀ ਫੇਰ ਇਸ ਕੰਮ ਦੀ ਭਾਲ ਲਈ ਲਹੌਰ ਵਿਚ ਉਸਦੇ ਪ੍ਰੋਹਤ ਆਏ ਪਰ ਵਰ ਕੋਈ ਨ ਮਿਲਿਆ। ਓਥੇ ਉਹਨਾਂ ਨੂੰ ਗੁਰੂ ਹਰ ਗੋਬਿੰਦ ਬਾਬਤ ਕਿਸੇ ਨੇ ਦੱਸ ਪਾਈ, ਉਹ ਅੰਮ੍ਰਿਤਸਰ ਆਏ ਉਹਨਾਂ ਨੇ ਗੁਰੂ ਜੀ ਦਾ ਠਾਟ ਬਾਠ ਤੇ ਚੜਦੀਆਂ ਕਲਾਂ

ਵੇਖਕੇ ਦਿੱਲੀ ਚੰਦੂ ਅਗੇ ਆ ਉਪਮਾ ਕੀਤੀ।

ਇਹ ਆਮ ਮਨੁਖਾਂ ਦਾ ਸੁਭਾ ਹੁੰਦਾ ਹੈ ਕਿ ਕਿਸੇ ਦੀ ਵਡਿਆਈ ਸੁਣਕੇ ਉਹ ਖੁਸ਼ ਨਹੀਂ ਹੁੰਦੇ। ਚੰਦੂ ਗੁਰੂ ਜੀ ਦਾ ਜਸ ਸੁਣਕੇ ਪ੍ਰਸੰਨ ਨਾ ਹੋਇਆ, ਤੇ ਕਹਿਣ ਲਗਾ ਕੀ ਤੁਸੀਂ ਉਹਨਾਂ ਫਕੀਰਾਂ ਨੂੰ ਮੇਰੇ ਤੁਲ ਸਮਝਦੇ ਹੋ ? ਉਹ ਪੂਜਾ ਤੇ ਆਪਣਾ ਗੁਜਾਰਾ ਕਰਦਾ ਹੈ, ਜੇਹੜਾ ਬੇ-ਇਜ਼ਤੀ ਦਾ ਨਿਰਬਾਹ ਹੈ ਜੇ ਪੂਜਾ ਆਉਂਦੀ ਰਹੇ ਤਾਂ ਠਠਾ ਸਿਧਾ ਨਹੀਂ ਤੇ ਮੂਧਾ। ਉਹ ਮੰਗਤਾ ਹੈ ਮੈਂ ਬਾਦਸ਼ਾਹ ਦਾ ਵਜ਼ੀਰ ਹਾਂ. ਹੇ ਪ੍ਰੋਹਤ ! ਮੈਂ ਤੇਰੀ ਅਕਲ ਪਰਖ ਲਈ ਹੈ ਤੂੰ ਚੁਬਾਰੇ ਦੀ ਸ਼ਿੰਗਾਰੀ ਹੋਈ ਇਟ ਮੋਰੀ ਨੂੰ ਲਉਣੀ ਚਹੁੰਦਾ ਹੈ।

ਚੰਦੂ ਦੀ ਪਤਨੀ ਕਹਿਣ ਲਗੀ ਸੁਆਮੀ ਜੀ ਅਸੀਂ ਬਤੇਰਾ ਖੱਜਲ ਖੁਆਰ ਹੋ ਚੁਕੇ ਹਾਂ ਤੁਸੀ ਏਸ ਹਠ ਧਰਮੀ ਨੂੰ ਛੱਡੋ ਮੇਰੇ ਜੀ ਖਿਆਲ ਵਿਚ ਏਸ ਨਾਲੋਂ ਚੰਗਾ ਵਰ ਸਾਨੂੰ ਹੋਰ ਨਹੀ ਮਿਲ ਸਕਣਾ ਸਾਡੀ ਧੀ ਉਹਨਾਂ ਦੇ ਘਰ ਜਾਕੇ ਗੁਰੂ ਕੇ ਮਹਿਲ ਅਖਵਾਏਗੀ ਇਸਦੀ ਵੀ ਪੂਜਾ ਹੋਵੇਗੀ ਆਦ, ਚੰਦੂ ਕਹਿਣ ਲਗਾ ਗੁਰੂ, ਖਤ੍ਰੀਆਂ ਦੀਆਂ ਰੀਤਾਂ ਛਡ ਬੈਠਾ ਹੈ, ਉਹ ਰੋਸ ਰਖਦੇ ਹਨ ਬਰਮਣਾਂ ਖਤ੍ਰੀਆਂ ਦੀ ਪੂਜਾ ਨਹੀ ਕਰਦੇ, ਪਤੀ ਪਤਨੀ ਦੇ ਸਾਰੀ ਰਾਤ ਦੇ ਝਗੜੇ ਉਪਰੰਤ ਚੰਦੂ ਦੀ ਪਤਨੀ ਨੇ ਮੋਰਚਾ ਜਿਤ ਲਿਆ ਤੇ ਧੀ ਦਾ ਸਗਨ ਗੁਰੂ ਜੀ ਦੇ ਘਰ ਘਲਣ ਦਾ ਫੈਸਲਾ ਕਰ ਲਿਆ.

**ਸੰਗਤ ਦਾ ਹੁਕਮ—** ਦਿਲੀ ਦੀ ਸੰਗਤ ਦੇ ਕੰਨਾਂ ਵਿਚ ਕ੍ਰਿਸੋੜ੍ਹਾਂ ਉਪਰਲੀਆਂ ਗਲਾਂ ਦੀ ਭਿਣਕ ਪੈ ਗਈ, ਉਹਨਾਂ ਸ਼ਗਨ ਲੈ ਜਾਣ ਵਾਲੇ ਪੰਡਤ ਜੀ ਤੋਂ ਪਹਿਲੇ ਹੀ ਇਕ ਸਿਖ ਨੂੰ ਪਤ੍ਰਕਾ ਦੇਕੇ ਬੜੀ ਛੇਤੀ ਅੰਮ੍ਰਿਤ-ਸਰ ਪਹੁੰਚਣ ਦੀ ਤਾਕੀਦ ਕਰ ਦਿਤੀ।

ਸ਼ਗਨ ਵਾਲਾ ਪਿਛੋਂ ਪਹੁੰਚਿਆ,ਅਰਦਾ-ਸੀਏ ਨੇ ਪਹਿਲੋਂ ਜਾਕੇ ਚਿਠੀ ਪੇਸ਼ ਕਰ ਦਿਤੀ, ਗੁਰੂ ਜੀ ਨੇ ਚਿਠੀ ਵੇਖਦਿਆਂ ਹੀ ਇਹ ਅਨੁਭਵ ਕਰ ਲਿਆ ਕਿ ਇਹ ਪਤ੍ਰਕਾ ਝਗੜੇ ਦਾ ਬੀਜ ਬੀਜਣ ਵਾਲੀ ਹੈ।

ਪਤ੍ਰਕਾ ਵਿਚ ਲਿਖਿਆ ਸੀ, ਕਿ ਸਚੇ ਪਾਤਸ਼ਾਹ! ਏਸ ਹਕਾਰੀ ਦਾ ਸਾਕ ਨਹੀ ਲੈਣਾਂ ਇਸ ਨੇ ਏਹ੨ ਆਪਦੀ ਸ਼ਾਨ ਵਿਚ ਕੁਵਾਕ ਵਰਤੇ ਹਨ।

ਸੋ ਗੁਰੂ ਜੀ ਨੇ ਸ਼ਗਨ ਨੂੰ ਮੋੜ ਦਿਤਾ ਲਾਗੀਆਂ ਨੂੰ ਕਿਹਾ ਚੁਬਾਰੇ ਦੀ ਸ਼ਾਨਦਾਰ ਇਟ ਨੂੰ ਮੋਰੀ ਵਿਚ ਨਹੀ ਲਾਣਾ ਚਾਹੀਦਾ ਲਾਗੀਆਂ ਨੇ ਅਪਣੇ ਮਾਲਕ ਦੇ ਪੱਖ ਨੂੰ ਕਾਫੀ ਪੂਰਿਆ ਉਸਦੇ ਹਕ ਵਿਚ ਬਥੇਰੇ ਹਥ ਪੈਰ ਮਾਰੇ ਪਰ ਆਖਰ ਕੋਈ ਪੇਸ਼ ਨ ਗਈ।

ਅਜੇ ਲਾਗੀਆਂ ਨਾਲ ਗਲਬਾਤ ਹੋ ਹੀ ਰਹੀ ਸੀ ਤਾਂ ਇਕ ਸਿਖਨੇ ਸੰਗਤ ਚੋ ਉਠਕੇ ਆਖਿਆ ਸਚੇ ਪਾਤਸ਼ਾਹ ਦੁਧ ਵਿਚਕਾਂਜੀਨਾਂ ਪਾਓ, ਉਸ ਨਾਲ ਸਬੰਧ ਕਰਨ ਨੂੰ ਲਤ ਮਾਰੋ ਉਸ ਨੂੰ ਅਪਣਾਂ ਸਿਰ ਅਪਣੇ ਚੁਬਾਰੇ ਨਾਲ ਮਾਰਨ ਦੇਵੋ।

ਗੁਰੂ ਜੀ ਨੇ ਉਸ ਸਿਖ ਨੂੰ ਫਿਕਾ ਬੋਲਣ ਕਰਕੇ ਝਾੜ ਪਾਈਤੇ"ਨਾਨਕ ਫਿਕੈ ਬੋਲੀਐ ਤਨ ਮਨ ਫਿਕਾ ਹੋਇ"ਦਾ ਉਪਦੇਸ਼ ਕੀਤਾ।

ਉਸ ਵੇਲੇ ਭਲੇ ਪਿੰਡ ਦੇ ਇਕ ਸਿਖ ਨੇ ਅਰਜ਼ ਕੀਤੀ ਦੀਨ ਦਿਆਲ ! ਮੇਰੀ ਪੋਤਰੀ ਦਾ ਦਾਨ ਅਸੀਂ ਬੜੇ ਚਿਰ ਤੋਂ ਏਥੇ ਕਰ ਚੁਕੇ ਹਾਂ। ਇਕ ਹਰੀ ਚੰਦ ਨਾਮ ਦਾ ਸਿਖ

Namdhari Elibrary NamdhariElibrary@gmail.com

ਵੀ ਗਲ ਵਿਚ ਪਲਾ ਪਾਕੇ ਉਠ ਖੜੋਤਾ ਕਿ ਮੈਂ ਆਪਣੀ ਧੀ ਦਾ ਸੰਕਲਪ ਕਰ ਚੁਕਾ ਹੋਇਆ ਹਾਂ, ਉਹਨਾਂ ਲਾਗੀਆਂ ਦੇ ਹੁੰਦਿਆਂ ਹੀ ਇਹ ਸ਼ਗਨ ਗੁਰੂ ਹਰ ਗੋਬਿੰਦ ਦੀ ਝੋਲੀ ਪਾਏ ਗਏ ਤੇ ਉਹ ਦਿੱਲੀ ਨਿਰਾਸ ਮੁੜ ਗਏ।

**ਚੰਦੂ ਦਾ ਕਰੋਧ–** ਲਾਗੀਆਂ ਨੂੰ ਵਾਪਸ ਮੁੜਿਆਂ ਵੇਖਕੇ ਤੇ ਹੋਰ ਸਾਰੀ ਵਾਰਤਾ ਸੁਣ ਚੰਦੂ ਬਹੁਤ ਔਖਾ ਹੋਇਆ ਪਰ ਸਭ ਕੁਝ ਅੰਦਰ ਹੀ ਪੀ ਗਿਆ, ਆਖਰ ਉਸਨੇ ਗੁਰੂ ਜੀ ਨੂੰ ਇਕ ਚਿਠੀ ਲਿਖੀ ਜਿਸ ਵਿਚ ਉਸਨੇ ਡਰ ਧਮਕੀ ਪਿਆਰ ਤੇ ਆਪਣੇ ਕਹੇ ਬਚਨਾਂ ਦੀ ਖਿਮਾਂ ਵੀ ਲੁਕਵੇਂ ਲਫਜ਼ਾਂ ਵਿਚ ਮੰਗੀ ਪਰ ਅਸਫਲ। ਆਖਰ ਉਸਨੇ ਫੈਸਲਾ ਕਰ ਲਿਆ ਕਿ ਮੈਂ ਆਪਣਾਂ ਬਦਲਾ ਲਵਾਂਗਾ ਤੇ ਦਸ ਦਿਆਂਗਾ ਕਿ ਮੈਂ ਵੀ ਚੰਦੂ ਹਾਂ।

ਚੰਦੂ ਨੇ ਪ੍ਰਿਥੀਏ ਨੂੰ ਚਿਠੀ ਲਿਖੀ ਕਿ ਮੇਰੀ ਧੀ ਦਾ ਆਪਣੇ ਭਤੀਜੇ ਗੁਰੂ ਹਰ ਗੋਬਿੰਦ ਨਾਲ ਜਿਸਤ੍ਹਾਂ ਵੀ, ਹੋ ਸਕੇ ਵਿਆਹ ਕਰਾਦੇ, ਪ੍ਰਿਥੀਏ ਨੂੰ ਦਿਲੀ ਸਦ ਭੇਜਿਆ। ਉਸਨੂੰ ਆਪਣਾ ਕੇਸ ਪੇਸ਼ ਕਰਨ ਦਾ ਮੌਕਾ ਮਿਲ ਗਿਆ, ਪ੍ਰਿਥੀਏ ਨੇ ਕਿਹਾ ਆਪਨੂੰ ਪਤਾ ਹੈ ਕਿ ਅਰਜਨ ਨੇ ਮੈਨੂੰ ਤੇ ਮੇਰੇ ਭਰਾ ਨੂੰ ਸਾਡੇ ਹਕਾਂ ਤੋਂ ਮਹਿਰੂਮ ਕੀਤਾ ਹੋਇਆ ਹੈ, ਘਰੋਂ ਬੇ-ਘਰ ਹੋਏ ਫਿਰਦੇ ਹਾਂ, ਤੁਸੀਂ ਜਿਸਤ੍ਹਾਂ ਮਰਜ਼ੀ ਬਦਲਾ ਲਵੋ ਮੈਂ ਤੁਹਾਡਾ ਸਾਥੀ ਹਾਂ, ਉਹਨਾਂ ਸਲਾਹ ਕੀਤੀ ਕਿ ਜਹਾਂਗੀਰ ਨੂੰ ਪ੍ਰੇਰਕੇ ਪੰਜਾਬ ਲੈ ਚਲੀਏ ਤਾਂ ਗੁਰੂ ਜੀ ਕੋਲੋਂ ਬਦਲਾ ਲੈ ਸਕਾਂਗੇ।

ਇਨਾਂ ਦੀ ਸਕੀਮ ਸਫਲ ਹੋਈ, ਬਾਦ-ਸ਼ਾਹ ਪੰਜਾਬ ਨੂੰ ਤੁਰ ਪਿਆ। ਬਿਆਸ ਕੰਢੇ ਡੇਰਾ ਕੀਤਾ ਤਾਂ ਚੰਦੂ ਨੇ ਕਿਹਾ ਏਥੇ ਡਾਕੂ ਤੇ ਚੋਰ ਬਹੁਤ ਰਹਿੰਦੇ ਹਨ ਅਜ ਰਾਤ ਉਹ ਸਾਹੀ ਕੁਝ ਸ਼ਾਹੀ ਮਾਲ ਵੀ ਚੁਰਾਕੇ ਲੈ ਗਏ ਹਨ, ਪਾਤਸ਼ਾਹ ਨੇ ਕਿਹਾ ਉਹ ਕੌਣ ਹਨ ਜੇਹੜੇ ਮੇਰੇ ਖਜਾਨੇ ਨੂੰ ਵੀ ਪੈ ਗਏ ਹਨ?

ਚੰਦੂ ਨੇ ਕਿਹਾ ਹੋਰ ਤਾਂ ਕੋਈ ਨਹੀਂ ਇਕ ਗੁਰੂ ਅਰਜਨ ਹੈ ਆਪਦੀ ਬਰਾਬਰੀ ਕਰਨ ਵਾਲਾ। ਉਸਨੇ ਕਈ ਚੋਰ ਤੇ ਡਾਕੂ ਰਖੇ ਹੋਏ ਹਨ, ਇਹ ਸੁਣਕੇ ਮਰ ਚੁਕੇ ਸੁਲਹੀ ਦੇ ਭਤੀਜੇ ਸੁਲਭੀਖਾਨ ਦੇ ਹਥ ਬਾਦਸ਼ਾਹ ਨੇ ਗੁਰੂ ਜੀ ਦੇ ਨਾਮ ਇਕ ਚਿਠੀ ਲਿਖੀ ਕਿ ਉਹ ਇਹਨਾਂ ਕੰਮਾਂ ਤੋਂ ਆਪਣੇ ਡਾਕੂਆਂ ਨੂੰ ਰੋਕਕੇ ਰਖਣ ਤੇ ਨਾਲ ਚੰਦੂ ਨੇ ਏਹ ਵੀ ਸੁਨੇਹਾ ਭੇਜਿਆ ਕਿ ਅਜੇ ਵੀ ਮੇਰੀ ਧੀ ਦਾ ਰਿਸ਼ਤਾ ਮੰਨ ਜਾਣ ਤੇ ਪ੍ਰਿਥੀਏ ਦਾ ਹਿਸਾ ਬੜੀ ਉਦਾਰਤਾ ਨਾਲ ਵੰਡਕੇ ਦੇਣ। ਸਿਖ ਤਾਂ ਬੜੇ ਔਖੇ ਹੋਏ ਤੇ ਸੁਲਭੀਖਾਨ ਨੂੰ ਜਾਨੋ ਮਾਰ ਦੇਣ ਤਕ ਖਿਆਲ ਕਰਨ ਲਗੇ ਪਰ ਗੁਰੂ ਜੀ ਨੇ ਕਿਹਾ ਸਾਡਾ ਰਾਖਾ ਤਾਂ ਇਕੋ ਅਕਾਲ ਪੁਰਖ ਹੈ–

ਗਰੀਬੀ ਗਦਾ ਹਮਾਰੀ।
ਖੰਨਾ ਸਗਲ ਰੇਨ ਛਾਰੀ।
ਏਸ ਅਗੇ ਕੋ ਨ ਟਿਕੈ ਵਿਕਾਰੀ।
ਗੁਰ ਪੂਰੇ ਇਹ ਗਲ ਸਾਰੀ।

ਰਾਹ ਵਿਚ ਸਯਦਾਂ ਨਾਲ ਕੁਝ ਲੈਣ ਦੇਣ ਤੋਂ ਸੁਲਭੀ ਦਾ ਝਗੜਾ ਹੋ ਪਿਆ ਤੇ ਵਾਪਸ ਜਾਂਦਾ ਮਾਰਿਆ ਗਿਆ।

ਜਦੋਂ ਚੰਦੂ ਨੇ ਸੁਲਭੀ ਦੀ ਮੌਤ ਬਾਬਤ ਸੁਣਿਆਂ ਤਾਂ ਪਾਤਸ਼ਾਹ ਕਹਿਣ ਨੂੰ ਲਗਾ ਇਹ ਗੁਰੂ ਜੀ ਦੀਆਂ ਖੋਟੀਆਂ ਸੋਚਾਂ ਦਾ ਨਤੀਜਾ

Namdhari Elibrary NamdhariElibrary@gmail.com

ਹੈ, ਸਲਭੀ ਨੂੰ ਗੁਰੂ ਜੀ ਨੇ ਮਟਵਾ ਦਿਤਾ ਹੈ, ਇਹਨਾਂ ਨੇ ਹੋਰ ਵੀ ਕੁਕਰਮ ਕੀਤੇ ਹਨ, ਉਸਨੇ ਭਰਾ ਦਾ ਗਦੀ (ਹਕ) ਖੋਹ ਲਈ ਹੈ, ਹਿੰਦੂਆਂ ਤੇ ਮੁਸਲਮਾਨਾਂ ਦਾ ਧਰਮ ਛਡੋਣ ਦਾ ਯਤਨ ਕੀਤਾ ਹੈ, ਜਹਾਂਗੀਰ ਨੇ ਏਹ ਗਲ ਸੁਣਕੇ ਪ੍ਰਿਥੀਏ ਨੂੰ ਸਦ ਭੇਜਿਆ।

ਪ੍ਰਿਥੀਏ ਨੂੰ ਜਦੋਂ ਏਹ ਸੱਦਾ ਪਹੁੰਚਾ ਤੇ ਉਹ ਬੜਾ ਖੁਸ਼ ਹੋਇਆ ਰਾਹ ਜਾਂਦਿਆਂ ਓਹ ਤਰਨ ਤਾਰਨ ਗਿਆ ਉਥੇ ਗੁਰੂ ਜੀ ਦਾ ਤਲਾ ਸਮਝਕੇ ਅਸ਼ਨਾਨ ਨ ਕੀਤਾ ਹੇਹਰ ਪਿੰਡ ਜਿਥੇ ਪ੍ਰਿਥੀਏ ਨੇ ਮੁਕਾਬਲੇ ਵਿਚ ਅਪਣਾ ਤਲਾ ਬਣਵਾਇਆ ਹੋਇਆ ਸੀ ਅਸ਼ਨਾਨ ਕੀਤਾ ਪਿਛੋਂ ਬਹੁਤਾ ਖਾਣ ਕਰਕੇ ਪੇਟ ਵਿਚ ਸੂਲ ਪੈ ਗਿਆ ਤੇ ਉਥੇ ਹੀ ਰਾਤ ਨੂੰ ਮਰ ਗਿਆ।

ਪ੍ਰਿਥੀਏ ਦੇ ਪੁਤ੍ਰ ਮਿਹਰਵਾਨ, ਨੇ ਜਹਾਂਗੀਰ ਨੂੰ ਬੜਾ ਭੜਕਾਇਆ ਤੇ ਇਹ ਵੀ ਦਸਿਆ ਕਿ ਤੁਹਾਡੇ ਵੈਰੀ ਪੁਤ੍ਰ ਖੁੱਸਰੋ ਨੂੰ ਗੁਰੂ ਜੀ ਨੇ ਪੰਜ ਹਜ਼ਾਰ ਰੁਪੈ ਦੇਕੇ ਤੁਹਾਡੇ ਖਿਲਾਫ਼ ਲੜਨ ਲਈ ਵੰਗਾਰਿਆ ਸੀ–ਬਸ ਹੋਂਦਾਂ ਪ੍ਰਬਲ ਹੁੰਦੀਆਂ ਗਈਆਂ ਪੰਡਿਤ ਕਾਜ਼ੀ ਹਿੰਦੂ ਤੇ ਹੋਰ ਸਭ ਆਣਕੇ ਜਹਾਂਗੀਰ ਅਗੇ ਰੋਏ ਕੁਰਲਾਏ ਕਿ ਗੁਰੂ ਜੀ ਨੇ ਸਾਡੇ ਰੋਜੇ ਨਿਮਾਜ਼ਾਂ, ਤੀਰਥਾਂ ਬਰਤਾਂ ਤੇ ਹੋਰ ਸਭ ਮਜ਼ਬਾਂ, ਦੇ ਖਿਲਾਫ ਗਰੰਥ ਤਿਆਰ ਕੀਤਾ ਹੈ ਪਾਤਸ਼ਾਹਨੂੰਏਨਾਂ ਕੁਝ ਸੁਣਕੇ ਕਹਿਰ ਚੜ ਗਿਆ ਤੇ ਗੁਰੂ ਜੀ ਨੂੰ ਸੱਦਾ ਭੇਜ ਦਿਤਾ

ਗੁਰੂ ਜੀ ਭਾਈ ਬਿਧੀ ਚੰਦ, ਭਾਈ ਜੇਠਾ ਭਾਈ ਪੈੜਾ ਜੇਠਾ ਪਿਰਾਣਾ ਜੀ ਨੂੰ ਨਾਲ ਲੈਕੇ ਜਹਾਂਗੀਰ ਨੂੰ ਲਹੌਰ ਜਾ ਮਿਲੇ ਜਹਾਂਗੀਰ ਪਹਿਲੋਂ ਤਾਂ ਬੜੇਆਦਰ ਨਾਲ ਗੁਰੂ ਜੀ ਨੂੰ ਮਿਲਿਆ ਪਰ ਕੋਲੋਂ ਹੀ ਚੰਦੂ ਨੇ ਫੇਰ ਭੜਕਾਇਆ ਖੁਸਰੋ ਨੂੰ ਸਹੈਤਾ ਦੇਣ ਵਾਲੀ ਗਲ ਛੇੜ ਦਿਤੀ,।

ਪਾਤਸ਼ਾਹ ਗੁਰੂ ਜੀ ਨੂੰ ਕਹਿਣ ਲੱਗਾ "ਤੁਸੀ ਇਕ ਸੰਤ, ਵੱਡੇਗੁਰੂ ਅਤੇ ਪਵਿਤ੍ਰ ਮਹਾਂ ਪੁਰਸ਼ ਹੋ ਤੁਸੀ ਸਭ ਅਮੀਰ ਗਰੀਬ ਨੂੰ ਇਕ ਨਜ਼ਰ ਨਾਲ ਵੇਖਦੇ ਹੋ ਇਸ ਲਈ ਢੰਗ ਨਹੀਂ ਸੀ ਕਿ ਤੁਸੀਂ ਮੇਰੇ ਵੈਰੀ ਖੁਸਰੋ ਨੂੰ ਰੁਪੈਆ ਦੇਂਦੇ।" ਗੁਰੂ ਜੀ ਨੇ ਅਗੋਂ ਉਤ੍ਰ ਦਿਤਾ "ਅਸਾਂ ਤਾਂ ਉਸਨੂੰ ਦੁਖੀ ਸਮਝਕੇ ਰਾਹ ਦਾ ਖਰਚ ਦਿਤਾ ਸੀ। ਤੇਰੇ ਪਿਤਾ ਦੇ ਸਾਡੇ ਨਾਲ ਚੰਗ ਤੱਲਕ ਹੋਣ ਕਰਕੇ ਅਸਾਂ ਤੇਰੇ ਪੁਤ੍ਰ ਦੀ ਮਦਦ ਕੀਤੀ ਨ ਕਿ ਤੇਰਾ ਵੈਰੀ ਜਾਣਕੇ।"

ਜਹਾਂਗੀਰ ਨੇ ਗੁਰੂ ਜੀ ਨੂੰ ਦੋ ਲਖ ਰੁਪੈ ਜ਼ੁਰਮਾਨਾ ਕਰ ਦਿਤਾ ਤੇ ਹਿੰਦੂ ਮੁਸਲਮਾਨਾਂ ਦੀ ਵਿਰੋਧਤਾ 'ਚ ਲਿਖੇ ਸ਼ਬਦ ਗਰੰਥ ਸਾਹਿਬ ਚੋਂ ਕਢ ਦੇਣ ਲਈ ਕਿਹਾ।

ਗੁਰੂ ਜੀ ਨੇ ਕਿਹਾ ਜੋ ਧਨ ਸਾਡੇ ਪਾਸ ਹੈ ਉਹ ਗਰੀਬਾਂ ਅਨਾਥਾਂ ਤੇ ਲੋੜਵੰਦਾਂ ਲਈ ਹੈ, ਤੁਹਾਨੂੰ ਵੀ ਜੇ ਲੋੜ ਹੈ ਜਿਨਾਂ ਸਾਥੋਂ ਸਰਦਾ ਬਣਦਾ ਹੈ ਦੇ ਸਕਦੇ ਹਾਂ ਪਰ ਜੇ ਦੰਡ ਆਖੋ ਤਾਂ ਸਾਡੇ ਪਾਸ ਇਕ ਕੌਡੀ ਵੀ ਨਹੀਂ ਹੈ, ਕਿਉਂਕਿ ਦੰਡ ਕੁਕਰਮੀ ਪੁਰਸ਼ ਦੇਂਦੇ ਹਨ ਤੇ ਰਹੀ ਗਰੰਥ ਸਾਹਿਬ ਵਿਚੋਂ ਕੁਝ ਸ਼ਬਦ ਕਢ ਦੇਣ ਵਾਲੀ ਗਲ। ਉਸ ਵਿਚੋ ਮੈਂ ਇਕ ਲਗ ਮਾਤ੍ਰ ਵੀ ਵਧਾ ਘਟਾ ਨ ਹੀ ਸਕਦਾ, ਕਿਉਂਕਿ ਜੋ ਅਕਾਲ ਪੁਰਖ ਵਲੋਂ ਸ੍ਰੀ ਗੁਰੂ ਨਾਨਕ ਤੇ ਹੋਰ ਗੁਰੂਆਂ ਨੂੰ ਹੁਕਮ ਆਇਆ ਹੈ ਓਹ ਹੀ ਅਸਾਂ ਲਿਖਿਆ ਹੈ।

ਸਿਖਾਂ ਨੇ ਜੁਰਮਾਨਾ ਭਰਨ ਦਾ ਫੈਸਲਾ

Namdhari Elibrary NamdhariElibrary@gmail.com

ਕਰ ਲਿਆ ਪਰ ਗੁਰੂ ਜੀ ਨੇ ਕਿਹਾ ਜੋ ਡਾ ਜੁਰਮਾਨਾ ਭਰਨ ਲਈ ਉਗਰਾਹੀ ਦੇਵੇਗਾ ਉਹ ਬੇ ਮੁਖ ਸਮਝਿਆ ਜਾਵੇਗਾ। ਗੁਰੂ ਜੀ ਨੇ ਕਿਹਾ ਜਿਨਾਂ ਨੇ ਅਪਣਾਂ ਜੀਵਨ ਧਰਮ ਲਈ ਅਰਪਣ ਕੀਤਾ ਹੈ ਉਹ ਕਦੀ ਵੀ ਦੰਡ ਨਹੀਂ ਭਰਦੇ ਦੰਡ ਚੋਰਾਂ ਯਾਰਾਂ, ਬਦਕਾਰਾਂ ਲਟੇਰਿਆਂ ਤੇ ਵਿਭਚਾਰੀਆਂ ਲਈ ਹੁੰਦਾਹੈ ਗੁਰੂ ਜੀ ਨੇ ਡੰਨ ਭਰਨੋ ਨਾਹ ਕਰ ਦਿਤੀ ਏਸ ਲਈ ਉਹਨਾਂ ਨੂੰ ਹਿਰਾਸਤ ਵਿਚ ਲੈ ਲਿਆ ਗਿਆ।

**ਅੰਤਮ ਸਮਾਂ**—ਚੰਦੂ ਨੇ ਜਹਾਂਗੀਰ ਨੂੰ ਆਖਿਆ ਕਿ ਤੁਸੀਂ ਜਾਵੋ ਮੈਂ ਇਨਾਂ ਨੂੰ ਸਮਝਾ ਬੁਝਾਕੇ ਸਿਧੇ ਰਸਤੇ ਲਿਆਣ ਦੀ ਕੋਸ਼ਸ਼ ਕਰਾਂਗਾ- ਆਖਰ ਚੰਦ ਨੇ ਆਪਣੀ ਸਾਰੀ ਵਾਹ ਲਾਈ ਉਹ ਕੋਈ ਅਜੇਹਾ ਤਸੀਹਾ ਨਹੀ ਸੀ ਜੇਹੜਾ ਉਸ ਨੇ ਗੁਰੂ ਜੀ ਨੂੰ ਨਾ ਦਿਤਾ, ਲੋਹਾਂ ਤੇ ਬਹਾਇਆ, ਗਰਮ ਰੇਤ ਕੇਸਾਂ ਵਿਚ ਕੜਛੇ ਭਰ ਭਰ ਪਾਈ, ਲੋਹਾਂਵਿਚ ਉਬਾਲਿਆ। ਆਪਣੇ ਹਿੰਦੂ ਤਵ ਨੂੰ ਭਰਸ਼ਟ ਕਰਨ ਵਾਲੇ ਅਧਰਮ, ਕਟਮ ਕੱਚ ਰਉਂਦੇ ਚਮੜੇ ਦੀ ਦਮਨੀ ਦਿਤੀ ਗਈ ਭਾਵ ਉਹ ਤਸੀਹੇ ਦਿਤੇ ਜਿਨਾਂ ਨੂੰ ਵੇਖ ਸੁਣ ਮੀਆਂ ਮੀਰ ਜੇਹੇ ਫਕੀਰ ਵੀ ਤੁਰਲਾ ਉਠੇ ਪਰ ਗੁਰੂ ਜੀ ਨੇ ਅਪਣੇ ਕੀਤੇ ਬਚਨਾਂ ਤੇ ਅਟਲ ਪਹਿਰਾ ਦਿਤਾ—ਗੁਰੂ ਜੀ ਨੇ ਕਿਹਾ ਦੁਨੀਆ ਦੀ ਕੋਈ ਸ਼ਕਤੀ ਨਹੀਂ ਜੇਹੜੀ ਮੈਨੂੰ ਅਪਣੇ ਧਰਮ ਤੋਂ ਡੁਲਾ ਸਕੇ, ਆਖਰ ਇਕ ਹਫਤੇ ਦੇ ਲਗਾਤਾਰ ਦੁਖ ਝਲਣ ਉਪ੍ਰੰਤ ਆਪ ਰਾਵੀ ਤੇ ਅਸ਼ਨਾਨ ਕਰਨ ਗਏ ੧੬੬੩ ਬਿਕ੍ਰਮੀ ਜੇਠ ਸੁਦੀ ਚੋਥ, ਮੁਤਾਬਕ ਜੂਨ ੧੬੦੬ ਈਸਵੀ ਨੂੰ ਜੋਤੀ ਜੋਤ ਸਮਾ ਗਏ।

ਏਸਤ੍ਰਾਂ ਗੁਰੂ ਅਰਜਨਦੇਵ ਜੀ ਧਰਮ ਬਾਂਣੀ ਕਹਿਣੀ, ਕਰਣੀ ਤੇ ਆਪਣੇ ਮਿਤ੍ਰ ਅਕਬਰ ਦੇ ਪੋਤ੍ਰੇ ਖੁਸਰੋ ਨੂੰ ਮਦਦ ਦੇਣ ਕਰਕੇ ਮੁਸਲਮਾਨ ਬਾਦਸ਼ਾਹ ਦੀ ਨਿਰਦੈਤਾ ਦਾ ਸ਼ਿਕਾਰ ਬਣੇ। ਮੰਗਲ ਸਿੰਘ ਲਾਇਲਪੁਰੀ

[ 'ਕਮਲ' ਜੀ ਅਰੂਸ਼ਾ ਨਰੋਬੀ

ਪ੍ਰਗਟਿਆ ਸੰਸਾਰ ਵਿਚ ਜਦ ਚੀਨੀ ਵਾਲਾ, ਮਿਟਿਆ ਕੂੜ ਹਨੇਰ ਜਗਤ ਹੋਯਾ ਉਜਿਆਲਾ।
ਖੋਹੇ ਤੋਪ ਬੰਦੂਕ ਤੇਗ ਬਰਛੀ ਤੇ ਭਾਲਾ, ਹੱਥ ਫੜਾਈ ਸੂਰਮਿਆਂ ਦੇ ਮਾਤਰ ਮਾਲਾ।
ਰਾਇਜ ਕਰੇ ਰਵਾਜ ਬੰਦ ਬਦ ਲੋਕ ਵਿਖਾਲਾ, ਤੋਰੀ ਰਸਮ ਅਨੰਦ ਦੀ ਕਰ ਦੀਆ ਦੁਚਾਲਾ।
ਜੱਸ ਖਟਣ ਦਾ ਦੱਸਿਆ ਜਗ ਢੰਗ ਸੁਖਾਲਾ, ਆਪਾ ਰੂਪ ਗੋਪਾਲ ਹੋਯਾ ਗਊਆਂ ਰਖਵਾਲਾ।
ਵੰਡਿਆ ਰਾਓ ਰੰਕ ਨੂੰ ਪ੍ਰੇਮ-ਪਿਆਲਾ, ਦੁਖੀਆਂ ਦਰਦ ਵੰਦਾਇਆਂ ਦਾ ਬਣ ਗਿਆ ਹਿਮਾਲਾ।
ਨਾਮਿਲ ਵਰਤਨ ਕੀਤਾ ਨਾਲ ਗੋਰਿਆ ਹਾਲਾ, ਕੂਕਾ ਪੰਥ ਚਲਾਯਾ ਸੋਧ ਸੁੱਚ ਪੂਰ ਨਿਰਾਲਾ।

ਆਗਿਆ ਪਾਕੇ ਜਾਗਣ ਲੱਗਾ, ਨਿਤ ਉਠ ਪਿਛਲੀ ਰਾਤ।
ਮਾਲਾ ਫੇਰੀ ਸਿਮਰਨ ਕੀਤਾ, ਬਾਣੀ ਪੜ੍ਹੀ ਪਰਭਾਤ।
ਬਾਹਰ ਮੁਖੋਂ ਅੰਤਰ-ਮੁਖ ਹੋਇਆ, ਅੰਦਰ ਪਾਈ ਝਾਤ।
ਆਪਣੇ ਵਿਚ ਹੀ ਤੱਕਿਆ ਸਭ ਕੁਝ, ਤੂੰ, ਤੁਧ ਕਾਇਨਾਤ।

ਸ. ਗੁਰਚਰਨ ਸਿੰਘ



ਸ੍ਰੀ ਸਤਿਗੁਰੂ ਜੀ ਨੈਰੋਬੀ ਹਵਾਈ ਜਹਾਜ਼ ਤੋਂ ਉਤਰਨ ਤੋਂ ਬਾਦ ਨਿਵਾਸ ਸਥਾਨ ਤੇ ਪਹੁੰਚਣ ਲਈ ਕਾਰ ਵਿਚ ਸਵਾਰ ਹੋ ਰਹੇ ਹਨ।

Namdhari Elibrary NamdhariElibrary@gmail.com



ਹਜ਼ੂਰ ਓਵਨ ਫਾਲਸ ਦਾ ਨਕਸ਼ਾ ਦੇਖ ਰਹੇ ਹਨ



ਮਕਰੇਰੇ (ਕੰਪਾਲਾ) ਯੂਨੀਵਰਸਟੀ ਕਾਲਜ

Namdhari Elibrary NamdhariElibrary@gmail.com

# "ਅਫਰੀਕਾ ਦੀ ਧਰਤੀ ਨਾਲ ਸਾਂਝ"

ਸ: ਪਿਆਰਾ ਸਿੰਘ ਜੀ ਐਮ. ਏ. ਲੋਧੀ ਕਾਲੋਨੀ ਨਵੀਂ ਦਿਲੀ

ਸਾਧਾਰਨ ਤੌਰ ਤੇ ਇਹੋ ਹੀ ਦੱਸਿਆ ਜਾਂਦਾ ਰਿਹਾ ਹੈ ਕਿ ਅਫਰੀਕਾ ਇੱਕ ਵੱਡਾ ਦੇਸ਼ ਹੈ। ਰੇਤਲਾ ਇਲਾਕਾ ਤੇ ਜੰਗਲੀ ਇਲਾਕਾ ਕਾਫੀ ਹੈ, ਲੋਕਾਂ ਦੀ ਰਹਿਤ ਬਹਿਤ ਤਾਂ ਖਰਾਬ ਹੈ ਹੀ ਉਹਨਾਂ ਲੋਕਾਂ ਦੇ ਚਿਹਰੇ ਤੇ ਨੈਣ ਨਖਸ਼ ਇਨੇ ਭੱਦੇ ਹਨ ਕਿ ਕਚਿਆਣ ਆ ਜਾਂਦੀ ਹੈ। ਇਸ ਲਈ ਸਾਡੇ ਅੰਦਰ ਘੱਟ ਹੀ ਭਾਵ ਜਾਗਦੇ ਹਨ ਜਿਹਨਾਂ ਨਾਲ ਅਸੀਂ ਸੰਸਾਰ ਦੇ ਇਸ ਵੱਡੇ ਹਿੱਸੇ ਨਾਲ ਕੋਈ ਸਾਂਝ ਪਾ ਸਕੀਏ।

ਅੰਗ੍ਰੇਜ਼ਾਂ ਦੇ ਸਮੇਂ ਵਿਚ ਕੁਝ ਹਿੰਦੁਸਤਾਨੀ ਧਰਤੀ ਨੂੰ ਵਸਾਉਣ ਤੇ ਉਪਜਾਊ ਬਨਾਉਣ ਲਈ ਉਥੇ ਭੇਜੇ ਗਏ। ਪਰ ਉਹਨਾਂ ਨਾਲ ਉਸ ਸਮੇਂ ਦੇ ਹੋਏ ਵਤੀਰੇ ਨੇ ਕੋਈ ਫਰਕ ਨਾ ਪਾਇਆ ਮਹਾਤਮਾ ਗਾਂਧੀ ਦਾ ਅਫ਼ਰੀਕਾ ਦੀ ਧਰਤੀ ਤੋਂ ਅੰਦੋਲਣ ਸ਼ੁਰੂ ਕਰਨ ਦਾ ਕਾਰਨ ਭੀ ਇਹ ਦਰਸਾਉਂਦਾ ਹੈ ਕਿ ਅਫਰੀਕਾ ਵਿਚ ਵਸੇ ਲੋਕ ਉਸ ਧਰਤੀ ਨਾਲ ਕੋਈ ਸਾਂਝ ਨਾ ਬਣਾ ਸਕੇ ਸਗੋਂ ਉਹਨਾਂ ਦੇ ਰਾਹ ਵਿਚ ਰੋਕਾਂ ਪਾਈਆਂ ਗਈਆਂ।

ਜੰਗ ਦੇ ਦਿਨਾਂ ਤੋਂ ਪਹਿਲੋਂ ਹਿੰਦੁਸਤਾਨ ਵਿਚ ਭਾਰੀ ਆਰਥਕ ਸੰਕਟ ਆਇਆ। ਥੋੜਾਂ ਇੰਨੀਆਂ ਵਧੀਆਂ ਕਿ ਜੀਵਨ ਦਾ ਸਾਰਾ ਸੁਆਦ ਮਾਰਿਆ ਗਿਆ। ਵਪਾਰ ਵਿਚ ਵਿਕਰੀ ਵੱਟਕ ਘੱਟ ਗਈ। ਨੌਕਰੀਆਂ ਦਾ ਹਾਲ ਬਹੁਤ ਹੀ ਮੰਦਾ ਸੀ, ਕੰਮ ਕਾਰ ਬਿਲਕੁਲ ਘਟੇ ਹੋਏ ਸਨ, ਗੰਢ ਵਿਚ ਕੁਝ ਨਾ ਹੋਵੇ ਤਾਂ ਰਿਸ਼ਤੇਦਾਰੀਆਂ ਦੀ ਗੰਢ ਨੂੰ ਕਿਵੇਂ ਪੱਕਿਆਂ ਕੀਤਾ ਜਾਵੇ। ਦੇਣ ਲੈਣ ਜਿਸ ਨਾਲ ਦੂਜੇ ਨਾਲ ਪਿਆਰ ਹਿਤ ਜਾਪਦਾ ਹੈ ਉਹ ਖਤਮ ਹੋਣ ਲੱਗ ਪਿਆ। ਜ਼ਿੰਦਗੀ ਵਿਚ ਖੁਸ਼ੀ ਉਡਣ ਲੱਗੀ ਅਜਿਹੀ ਤੰਗੀ ਤੋਂ ਤੰਗ ਆਕੇ ਬਹੁਤ ਸਾਰੇ ਲੋਕਾਂ ਨੇ ਆਪਣੇ ਦੇਸ਼ ਨੂੰ ਛਡਕੇ ਹੋਰ ਦੇਸ਼ਾਂ ਵਿਚ ਜਾਕੇ ਕਿਸਮਤ ਅਜਮਾਉਣ ਲਈ ਕਦਮ ਚੁਕਿਆ ਅਮਰੀਕਾ ਆਸਟ੍ਰੇਲੀਆ ਕੈਨੇਡਾ ਆਦਿ ਮੁਲਕਾਂ ਵਲ ਲੋਕੀਂ ਗਏ। ਬਹੁਤ ਸਾਰੇ ਲੋਕ ਅਫਰੀਕਾ ਵਲ ਗਏ ਤੇ ਉਥੇ ਜਾਕੇ ਰੋਜ਼ਗਾਰ ਦੇ ਵਸੀਲੇ ਲਭੇ। ਹੋਰ ਚੰਗੇ ਵਸੀਲਿਆਂ ਦੀ ਭਾਲ ਲਈ ਉਹ ਇਸ ਦੇਸ਼ ਦੇ ਵਖ ਵਖ ਹਿਸਿਆਂ ਵਿਚ ਗਏ ਸਭ ਤੋਂ ਵਧ ਆਬਾਦੀ ਭਾਵੇਂ ਕੀਨੀਆਂ ਕਾਲੋਨੀ, ਯੁਗੰਡਾ ਟਾਂਗਾਨੀਕਾ ਆਦਿ ਥਾਵਾਂ ਦੇ ਨੇੜੇ ਹੀ ਰਹੀ।

ਅਫਰੀਕਾ ਦੀ ਕਮਾਈ ਨਾਲ ਕਈ ਉਜੜੇ ਘਰ ਮੁੜ ਵਸੇ। ਕ੍ਰਰਿਆਂ ਕੋਠਿਆਂ

Namdhari Elibrary NamdhariElibrary@gmail.com

ਦੀ ਥਾਂਵੇਂ ਪਕੇਚੁਬਾਰੇ ਉਸਰੇ ਕਿੱਲਿਆਂ ਤੇ ਲਵੇਰੀਆਂ ਬੱਧੀਆਂ ਗਈਆਂ। ਸੱਖਣੇ ਅੰਗ ਸੋਨੇ ਨਾਲ ਕੱਜੇ ਗਏ। ਖਾਲੀ ਸਦੂੰਕਾਂ ਵਿਚ ਕੱਪੜੇ ਲੱਤੇ ਦੀਭਰਮਾਰ ਹੋਣ ਲੱਗੀ ਮੁੜ ਸਾਕ ਅੰਗਾਂ ਨੇ ਸੁਰਤ ਲੈਣੀ ਸ਼ੁਰੂ ਕੀਤੀ ਵੇਖਾ ਵੇਖੀ ਹੋਰ ਲੋਕ ਨਾਲ ਰਲਦੇ ਗਏ ਤੇ ਪੰਜਾਬ ਦੀ ਬਹੁਤ ਸਾਰੀ ਵੱਸੋਂ ਅਫਰੀਕਾ ਦੀ ਧਰਤੀ ਤੇ ਪੁਜੀ

ਆਪਣੀ ਜਾਇਦਾਦ ਨਾਲ ਪਿਆਰ ਪਿਆ। ਇਸ ਜਾਇਦਾਦ ਨੂੰ ਸਾਂਭੀ ਰਖਣ ਲਈ ਵਾਰਸਾਂ ਨੂੰ ਭੀ ਉਥੇ ਹੀ ਵਸਾਉਣ ਦੇ ਯਤਨ ਕੀਤੇ ਗਏ। ਅੱਜ ਅਸੀਂ ਵੇਖਦੇ ਹਾਂ ਕਿ ਕਈ ਥਾਵਾਂ ਦੇ ਟੱਬਰ ਉਥੇ ਮੁਦਤਾਂ ਤੋਂ ਵੱਸਦੇ ਹਨ ਤੇ ਉਹਨਾਂ ਹੁਣ ਉਥੇ ਦਿਹੋ ਜਿਹੀ ਸਾਂਝ ਬਣਾ ਲਈ ਹੈ ਕਿ ਉਹਨਾਂ ਨੂੰ ਪੂਰਨ ਘਰ ਵਰਗਾ ਸੁਖ ਪ੍ਰਤੀਤ ਹੋ ਰਿਹਾ ਹੈ। ਵਿਆਹਾਂ ਜਾਂ ਹੋਰ ਜ਼ਰੂਰੀ ਕਾਰਜਾਂ ਕਰਕੇ ਭਾਵੇਂ ਆਉਣਾ ਪੈਂਦਾ ਹੈ ਪਰ ਜੀਵਨ ਦਾ ਵਿਸ਼ੇਸ਼ ਹਿਸਾ ਏਥੇ ਹੀ ਵੀਤਦਾ ਹੈ।

ਹਿੰਦੁਸਤਾਨ ਵਿਚ ਆਉਣ ਨਾਲ ਉਹਨਾਂ ਦੇ ਚਹਿਰਿਆਂ ਦੀ ਲਿਸ਼ਕ ਪੁਸ਼ਕ ਤੇ ਅਮੀਰੀ ਦੇ ਭਾਰ ਵੱਲੋ ਕਈ ਲੋਕ ਆ ਜਾਂਦੇ ਹਨ ਤੇ ਜੀ ਕਰ ਆਉਂਦਾ ਹੈ ਕਿ ਉਥੇ ਜਾਕੇ ਹੀ ਕਿਸ ਮਤ ਦੇ ਰੰਗ ਵੇਖੇ ਜਾਂਣ ਉਥੇਦੇ ਜੀਵਨ ਦੇ ਬਾਰੇ ਜਾਨਣ ਲਈ ਉਤਸੁਕਤਾ ਜਾਗਦੀ ਹੈ।ਇਹਨਾਂ ਭਰਾਵਾਂ ਪਾਸੋਂ ਅਫਰੀਕਾ ਦੇ ਲੋਕਾਂ ਤੇ ਉਹਨਾਂ ਦੀ ਰਹਿਣੀ ਬਹਿਣੀ ਜਾਨਣ ਬਾਰੇ ਦਿਲ ਵਿਚ ਚਾਅ ਪੈਦਾ ਹੁੰਦਾ ਹੈ।

ਹਿੰਦੁਸਤਾਨ ਦੇ ਆਜ਼ਾਦ ਹੋ ਜਾਣ ਉਪਰੰਤ ਜਦੋਂ ਕਿ ਇਥੋਂ ਦੀ ਸਰਕਾਰ ਅਫਰੀਕੀ ਲੋਕਾਂ ਨੂੰ ਬਦੇਸ਼ੀ ਹਾਕਮਾਂ ਤੋਂ ਅਜ਼ਾਦ ਕਰਾਉਣਾਂ ਚਾਹੁੰਦੀ ਹੈ ਤਾਂ ਸੁਤੇ ਹੀ ਅਫਰੀਕਾ ਦੇ ਲੋਕਾਂ ਨਾਲ ਪਿਆਰ ਜਾਗ ਉਠ ਦਾਹੈ।

ਬਹੁਤ ਸਾਰੇ ਹਿੰਦੁਸਤਾਨੀਆਂ ਨੇ ਉਥੋਂ ਦੇ ਲੋਕਾਂ ਵਿਚ ਜਾਗ੍ਰਤੀ ਲਿਆਉਣ ਦਾ ਯਤਨ ਕੀਤਾ ਹੈ। ਕੀਨੀਆਂ ਵਿਚ ਕੁਛ ਹਿੰਦੁਸਤਾਨੀ ਬੜੀਆਂ ਵਡੀਆਂ ਪਦਵੀਆਂ ਤੇ ਲੱਗ ਰਹੇ ਹਨ। ਹਿੰਦੁਸਤਾਨ ਤੋਂ ਟੀਚਰਾਂ ਦੀ ਮੰਗ ਹੁੰਦੀ ਰਹੀ ਹੈ ਤੇ ਉਥੇ ਵਿਦਿਅਕ ਖੇਤਰ ਵਿਚ ਕਾਫੀ ਉਨਤੀ ਹੋ ਰਹੀ ਹੈ।

ਅਫਰੀਕਾ ਦੀ ਧਰਤੀ ਦਾ ਆਪਣਾਂ ਰੰਗ ਹੈ ਮੌਸਮ ਇਕ ਸਾਰ ਹੋਣ ਕਰਕੇ ਕੀਨੀਆਂ ਦੇ ਲੋਕ ਅੱਤ ਗਰਮੀ ਤੇ ਅੱਤ ਸਰਦੀ ਦੀ ਮਾਰ ਤੋਂ ਬਚਕੇ ਸੁਖੀ ਹਨ ਪਹਾੜੀ ਇਲਾਕੇ ਦੀ ਰਮਣੀਕ ਵਾਦੀ ਸੁਹਾਵਣੀ ਹੈ ਆਬਸ਼ਾਰਾਂ ਦਾ ਦਿਲ ਖਿਚ ਨਜ਼ਾਰਾ ਹੈ ਸੋ ਇਸ ਧਰਤੀ ਦੇ ਸੁਹਣੱਪ ਲਈ ਭੀ ਕਈ ਅਖਾਂ ਤਰਸਦੀਆਂ ਹਨ।

ਕੇਵਲ ਇਥੇ ਹੀ ਬੱਸ ਨਹੀ ਬਹੁਤ ਸਾਰੇ ਲੋਕਾਂ ਨੇ ਅਫਰੀਕਾ ਦੀ ਕਮਾਈ ਦੇ ਆਸਰੇ ਦੇਸ਼ ਵਿਚ ਆਕੇ ਛੋਟੇ ਛੋਟੇ ਥਾਵਾਂ ਤੇ ਕੰਮ ਚਾਲੂ ਕੀਤੇ ਹਨ ਕੁਛ ਹੋਰ ਲੋਕਾਂ ਨੂੰ ਕੰਮ ਕਰਨ ਦਾ ਮੌਕਾ ਮਿਲਿਆ ਹੈ। ਵਪਾਰੀ ਲੋਕਾਂ ਨੇ ਵਪਾਰ ਅੰਦਰ ਹਲੀਮੀ ਤੇ ਈਮਾਨ ਦਾਰੀ ਲਿਆਉਣ ਦਾ ਯਤਨ ਕੀਤਾ ਹੈ ਆਮ ਲੋਕ ਹੁਣ ਉਥੋਂ ਦੇ ਲੋਕਾਂ ਬਾਰੇ ਵਧ ਤੋਂ ਵਧ ਜਾਣ ਰਹੇ ਹਨ।

ਪਰਦੇਸ ਵਿਚ ਜਾਕੇ ਭਰਾਤਰੀ ਭਾਵ ਵਧ ਜਾਂਦੇ ਹਨ। ਇਸੇ ਲਈ ਉਥੋਂ ਦੇ ਰਹਿਣ ਵਾਲੇ ਲੋਕਾਂ ਵਿਚ ਇਕ ਖਿਚ ਪੈਦਾ ਹੋ

Namdhari Elibrary NamdhariElibrary@gmail.com

ਜਾਂਦਾ ਹੈ, ਸਾਂਝੇ ਤੌਰ ਤੇ ਸੁਤੇ ਮਨਹੀ ਸਾਂਝੀ ਖੁਸ਼ੀ ਲਈ ਲੋਚਨਾ ਕਰਦਾ ਹੈ। ਬਹੁਤ ਸਾਰੀਆਂ ਸਥਾਨਕ ਸੰਸਥਾਵਾਂ ਨੂੰ ਚਾਲੂ ਕਰਨ ਦਾ ਸਿਹਰਾ ਬਾਹਰ ਗਏ ਵੀਰਾਂ ਦੇ ਸਿਰ ਤੇ ਹੈ, ਬਾਹਰ ਗਏ ਲੋਕਾਂ ਦੀ ਸਾਂਝ ਦਾ ਅਸਰ ਪਿਛਲੇ ਸਜੇ ਸਬੰਧੀਆਂ ਤੇ ਭੀ ਚੰਗਾ ਹੁੰਦਾ ਹੈ।

ਇਸ ਲਈ ਇਹ ਕਿਹਾ ਜਾ ਸਕਦਾ ਹੈ ਕਿ ਹਿੰਦੁਸਤਾਨੀਆਂ ਦੀ ਅਫਰੀਕਾ ਨਾਲ ਇਕ ਚੰਗੀ ਸਾਂਝ ਹੈ, ਇਸ ਖੇਤਰ ਵਿਚ ਪੰਜਾਬੀਆਂ ਦੀ ਤੇ ਪੰਜਾਬ ਵਿਚ ਸਿੰਘਾਂ ਦੀ ਗਿਣਤੀ ਇਸ ਵਿਚ ਵਾਧ ਹੈ। ਅਫ਼ਰੀਕਾ ਦੀ ਧਰਤੀ ਦਾ ਅਸਰ ਉਪਰ ਦਸੇ ਗਏ ਰਾਹਾਂ ਸਦਕੇ ਜ਼ਰੂਰ ਹੋਇਆ ਹੈ ਭਾਵੇਂ ਅਸੀਂ ਸੁਚੇਤ ਰੂਪ ਵਿਚ ਉਸ ਦਾ ਅਹਿਸਾਸ ਘੱਟ ਹੀ ਕਰਦੇ ਹਾਂ।

ਬਚਿਆਂ ਲਈ

# ਇਕ ਗੀਤ

'ਸ਼ੌਕ' ਜੀ ਨਰੋਬੀ ਅਫਰੀਕਾ

ਓ ਚੀਨੀ ਵਾਲੇ ਚੰਨ ਪ੍ਰੀਤਮ, ਜ਼ਰਾ ਮੁਖੜਾ ਚੰਨ ਦਿਖਲਾਂਦਾ ਜਾ!
ਪ੍ਰਦੇਸੋਂ ਪਰਤ ਭੀ ਆ ਅੜਿਆ, ਕੀਤੇ ਇਕਰਾਰ ਨਿਭਾਂਦਾ ਜਾ!
ਕਈ ਰਾਇ ਸਿੰਘ ਜਹੇ ਸਿਖ ਤੇਰੇ,
ਸ਼ੇਰਾਂ ਦੇ ਮੂਹੀਂ ਆਏ ਹੋਏ ਨੇ,
ਕਰ ਤਰਸ ਬਹੁਤ ਝੁਬਦੇ ਸਾਈਆਂ, ਓਹੀ ਚੋਜ ਵਿਖਾ ਬਚਾਂਦਾ ਜਾ!
ਕਊਆਂ ਕੋਹੀਦੀਆਂ ਗੋਪਾਲਾ,
ਭਰ ਭਰਕੇ ਅਖੀਆਂ ਯਾਦ ਕਰਨ,
ਇਕ ਵੇਰ ਫੇਰ ਕਰ ਮਿਹਰ ਪਿਤਾ, ਕੁਝ ਤਰਸ ਇਨਾਂ ਤੇ ਖਾਂਦਾ ਜਾ!
ਆ ਅਥਰੂ ਵਗਦੇ ਦੇਖ ਜ਼ਰਾ,
ਮਸਤਾਨਿਆਂ ਦਰਸ-ਦੀਵਾਨਿਆਂ ਦੇ,
ਕੁਟ ਕੁਟ ਕੇ ਡਾਂਗਾਂ ਨਾਲ ਫੇਰ, ਪਥਰਾਂ ਨੂੰ ਕੁੰਦਨ ਬਣਾਂਦਾ ਜਾ
ਭਾਰਤ ਛਡ ਤੈਨੂੰ ਯਾਦ ਕਰਨ,
ਅਫਰੀਕਾ ਸਿਆਮ ਬੈਂਕੋਕ ਭੀ ਅਜ,
ਪਰਤਾਪ ਦੀ ਪ੍ਰੇਮ-ਲਤਾ ਤਾਂਈ, ਆ ਅੰਗਸ਼ੀ ਪਕੜ ਚੜ੍ਹਾਂਦਾ ਜਾ!
ਭੈਣੀ ਵੀ ਤੈਨੂੰ ਉਡੀਕ ਰਹੀ,
ਵਾਰੀ! ਆ ਜੀਵਨ ਨਗਰ ਜ਼ਰਾ,
ਹੁਣ ਦੇਰਾਂ ਕਰ ਕਟ 'ਸ਼ੌਕ' ਹੋਰ, ਆਸਾਂ ਦੇ ਮਹਿਲ ਨਾਂ ਢਾਂਦਾ ਜਾ!

Namdhari Elibrary NamdhariElibrary@gmail.com

# ਨਵੇਂ ਯੁਗ ਦੇ ਅਲਮ ਬਰਦਾਰ

ਸ: ਬੂਟਾ ਸਿੰਘ ਜੀ ਬੀ. ਏ. ਦਿਲੀ

ਘੋਲ-ਦਾ ਨਾ ਹੀ ਜ਼ਿੰਦਗੀ ਹੈ । ਜਦ ਘੋਲ ਖਤਮ ਹੋ ਜਾਂਦਾ ਹੈ ਤਾਂ ਇਸ ਜੀਵਨ ਦਾ ਅੰਤ ਹੋ ਜਾਂਦਾ ਹੈ । ਇਸ ਵਿਚ ਕੋਈ ਸ਼ਕ ਨਹੀਂ ਕਿ ਹਿੰਦ ਦੀ ਬਹੁਤੀ ਜਨਤਾ ਘੋਲ ਵਿਚ ਯਕੀਨ ਨਹੀਂ ਰਖਦੀ, ਉਹ ਕਿਸਮਤ ਤੇ ਹੀ ਸ਼ਾਕਰ ਰਹਿਣਾਂ ਚਾਹੁੰਦੀ ਹੈ। ਪਰ ਜਦ ਮਨੁਖ ਦੇ ਸਮੁਚੇ ਜੀਵਨ ਤੇ ਨਜਰ ਮਾਰੀ ਜਾਵੇ ਤਾਂ ਪਤਾ ਲਗਦਾ ਹੈ ਕਿ ਕਿਸੇ ਨੇ ਵੀ ਬਗੈਰ ਜਦੋ ਜਹਿਦ ਦੇ ਆਪਣੀ ਮਨਜਲ ਨਹੀਂ ਵੇਖੀ। ਜੀਵਨ ਘੋਲ ਵਿਚੋਂ ਪੈਦਾ ਹੁੰਦਾ ਹੈ, ਤੇ ਘੋਲ ਲਈ ਉਤਸ਼ਾਹ ਜੀਵਨ ਵਿਚੋਂ । ਪਰ ਜਦ ਇਹ ਦੌੜ ਹੀ ਖਤਮ ਹੋ ਜਾਵੇ ਤਾਂ ਉਤਸ਼ਾਹ, ਦਲੇਰੀ, ਤੇ ਹੌਸਲਾ ਆਪਣੇ ਆਪ ਹੀ ਖਤਮ ਹੋ ਜਾਂਦੇ ਹਨ । ਇਨਸਾਨ ਸੰਸਾਰ ਵਿਚ ਬੜੇ ਘਟ ਹਨ, ਅਤੇ ਉਹ ਲੋਕ ਹੀ ਇਸ ਸ਼੍ਰੇਣੀ ਵਿਚ ਆ ਸਕਦੇ ਹਨ ਜਿਨ੍ਹਾਂ ਨੇ ਆਪਣੇ ਕਾਇਮ ਕੀਤੇ ਨਸ਼ਾਨੇ ਨੂੰ ਕਦੇ ਭੁਲਣ ਨਹੀ ਦਿਤਾ ਤੇ ਸਦਾ ਅਗੇ ਵਲ ਵਧਦੇ ਰਹੇ ਹਨ। ਬਗੈਰ ਕਿਸੇ ਥਿੜਕਣ ਯਾ ਠੇਡੇ ਦੇ ਨਸੀ ਜਾਣਾ ਤੇ ਜਾਕੇ ਆਪਣੀ ਮਨਜ਼ਲ ਮਾਰ ਲੈਣੀ ਕੋਈ ਵਡੀ ਬਹਾਦਰੀ ਨਹੀਂ ਸਗੋਂ ਜਗ੍ਹਾ ਜਗ੍ਹਾ ਤੇ ਠੇਡਾ ਖਾਕੇ ਡਿਗਣਾ, ਫਿਰ ਉਠਨਾ ਤੇ ਆਪਣੀ ਮਨਜਲ ਵਲ ਜਾਣਾ ਵਡੀ ਬਹਾਦਰੀ ਹੈ। ਅੰਗਰੇਜੀ ਸਾਹਿਤ ਦੇ ਮਹਾ ਕਵੀ ਆਪਣੇ ਇਕ ਬੁਢੇ ਹੀਰੋ ਦੇ ਮੂੰਹੋਂ ਇਹ ਸ਼ਬਦ ਅਖਵਾਂਦਾ ਹੈ (ਮੈਂ ਜੀਵਨ ਦਾ ਆਖਰੀ ਕਤਰਾ ਵੀ ਪੀ ਜਾਵਾਂਗਾ) ਇਹ ਹੈ ਜੀਵਨ ਦੇ ਘੋਲ ਦਾ ਆਸ਼ਾ । ਤੇ ਇਸ ਆਸ਼ੇ ਵਿਚੋਂ ਮਨੁਖ ਦਾ ਜਨਮ ਹੁੰਦਾ ਹੈ ਉਸ ਮਨੁਖ ਦਾ ਜੋਹੜਾਪੁਰਾਣੀਆਂ ਕੀਮਤਾਂ ਨੂੰ ਬਦਲਕੇ ਉਸ ਦੀ ਜਗ੍ਹਾ ਨਵੇ ਰਾਹ ਬਨਾ ਦੇਂਦਾ ਹੈ, ਅਤੇ ਆਉਣ ਵਾਲੀਆਂ ਨਸਲਾਂ ਲਈ ਉਹ ਇਕ ਵਡਾ ਪਿਹਾ ਛਡ ਜਾਂਦਾ ਹੈ। ਅਫਰੀਕਾ ਵਿਚ ਗਏ ਹਿੰਦੀਆਂ ਤੇ ਖਾਸ ਕਰਕੇ ਉਹਨਾਂ ਨਾਮਧਾਰੀਆਂ ਦਾ ਇਹ ਸ਼ਲਾਘਾ ਯੋਗ ਕਦਮ ਸੀ ਜਿਨ੍ਹਾਂ ਨੇ ਘਰੋਂ ਬਾਹਰ ਕਦਮ ਰਖਣ ਦਾ ਹੀਲਾ ਕੀਤਾ। ਪਤਾ ਨਹੀਂ ਉਹ ਕਿਹੜਾ ਪਹਿਲਾ ਨਾਮਧਾਰੀ ਸਿਖ ਸੀ ਜਿਸ ਨੇ ਅਫ਼ਰੀਕਾ ਦੀ ਡਰਾਉਣੀ ਧਰਤੀ ਤੇ ਪਹਿਲਾ ਕਦਮ ਰਖਿਆ ਹੋਵੇਗਾ । ਉਸ ਦੀ ਸਖਤ ਹਿਕ ਤੇ ਪੈਰ ਰਖਕੇ ਪਰਨ ਕੀਤਾ ਹੋਵੇਗਾ ਕਿ ਮੈਂ ਹੁਣ ਤੇਰਾ ਵਸਨੀਕ ਬਣਕੇ ਤੇਰੀ ਹਿਕ ਦਾ ਅਨੰਦ ਮਾਣਾਂਗਾ। ਇਹ ਸੀ ਅਫਰੀਕਾ ਵਿਚ ਜਾਣ ਵਾਲਿਆਂ ਨਾਮਧਾਰੀਆਂ

Namdhari Elibrary NamdhariElibrary@gmail.com

ਨੂੰ ਸੱਦਾ ਤੇ ਨਵੇਂ ਘੋਲ ਦਾ ਅਰੰਭ।

ਸਮੁੰਦਰੋ ਪਾਰ ਜਾਕੇ ਭਿਰਸਟ ਹੋ ਜਾਣ ਦਾ ਸਹਿਮ ਖਤ ਹੋਇਆ। ਘਰ ਦੀ ਅਧੀ ਚੰਗੀ ਦੇ ਖਿਆਲ ਨੂੰ ਥੋਥਾ ਸਾਬਤ ਕੀਤਾ ਤੇ ਪੰਜਾਬ ਤੋਂ ਅਫਰੀਕਾ ਤਕ ਇਕ ਲਾਮ ਡੋਰਲਗ ਪਈ। ਇਨਾਂ ਲੋਕਾਂ ਨੇ ਇਕਬਾਲ ਦੇ ਇਨਾਂ ਖਿਆਲਾਂਦਾ ਸੁਆਗਤ ਕੀਤਾ।

'ਘਰ ਸੇ ਨਿਕਲਕੇ ਦੇਖੋ ਹਿੰਦੁਸਤਾਨਵਾਲੋ।'

ਇਸ ਦਾ ਸੁਆਗਤ ਹੀ ਨਹੀਂ ਕੀਤਾ ਬਲਕਿ ਇਸ ਨੂੰ ਕਸਵਟੀ ਤੇ ਲਾ ਇਸ ਦੀ ਪਰਖ ਕੀਤੀ। ਤੇ ਸਾਬਤ ਕੀਤਾ ਕਿ ਘੋਲ ਵਿਚੋਂ ਹੀ ਜੀਵਨ ਪੈਦਾ ਹੁੰਦਾ ਹੈ ਜੇਹੜਾ ਜੀਵਨ ਲਈ ਨਵੇਂ ਪੜਾ ਤੇਨਵੇਰਾਹ ਬਨਾਂਦਾ ਹੈ। ਨਾਮਧਾਰੀਆਂ ਨੇ ਅਫਰੀਕਾ ਵਿਚ ਜਾਕੇ ਆਪਣੇ ਜੀਵਨ ਦਾ ਨਵਾ ਪੜਾ ਬਨਾਇਆ। ਤੇ ਆਪਣੀਆਂ ਲਹਿਲਹਾਂਦੀਆਂ ਖੇਤੀਆਂ, ਰੀਝਾਂ ਭਰੇ ਘਰ ਤੇ ਸਜ ਵਿਆਹੀਆਂ ਨਾਰਾਂ ਨੂੰ ਡੁਸਕਦਿਆਂ ਛਡ ਹਜਾਰਾਂ ਕੋਹਾਂ ਦੂਰ ਜਾ ਆਪਣਾ ਨਵਾ ਘੋਲ ਸ਼ੁਰੂ ਕੀਤਾ। ਇਸ ਵਿਚ ਸ਼ਕ ਨਹੀਂ ਕਿ ਇਨ੍ਹਾਂ ਵਿਚ ਕੁਲੰਬਸ ਵਰਗੇ ਨਵੀਂ ਦੁਨੀਆਂ ਲਭਣ ਵਾਲੇ ਘਟ ਸਨ, ਪਰ ਦੂਜੀ ਧਰਤੀ ਨੂੰ ਵੇਖਣ ਤੇ ਉਸ ਤੇ ਆਪਣਾ ਅਧਿਕਾਰ ਜਮਾਣ ਦੇ ਚਾਹਵਾਨ ਜਰੂਰ ਸਨ। ਇਨ੍ਹਾਂ ਮਰਦ ਮਜਾਹਿਦਾਂ ਵਿਚ ਕਈ ਉਹ ਵੀ ਬਹਾਦਰ ਸਨ ਜੇਵੜੇ ਨੰਗੇ ਧੜ ਤੇ ਨਵਣ ਜਾ ਰਹਿ ਸਨ। ਕਈ ਆਪ-ਣੀਆਂ ਏੜੀਆਂ ਫੂਕ ਹਰ ਹੋਣੀ ਤੇ ਹਰ ਹੰਗਾਮੇ ਲਈ ਤਿਆਰ ਹੋ ਜਿਤ ਦੀ ਆਸ ਵਿਚ ਵਾਪਸ ਨਾ ਮੁੜਨ ਦਾ ਇਰਾਦਾ ਕਰੀ ਜਾ ਰਹਿ ਸਨ। ਘਰੋ ਨਿਕਲਿਆਂ ਨਾਲ ਕੀ ਬੀਤੀਆਂ, ਉਹਨਾਂ ਦੇ ਦਿਲਾਂ ਤੇ ਕੀ ਗੁਜ਼-ਰੀਆਂ ਇਹ ਉਹ ਹੀ ਜਾਣ ਦੇਣੇ, ਪਰ ਉਨ੍ਹਾਂ ਅਣਖੀਲੇ ਬਹਾਦਰਾਂ ਨੇ ਆਪਣੇ ਘੋਲ ਨੂੰ ਚਾਲੂ ਰਖਿਆ ਤੇ ਆਪਣੀ ਬਹਾਦਰੀ ਦੀਆਂ ਧਾਕਾਂ ਦੂਜੇ ਦੇਸ਼ਾਂ ਤਕ ਪਹੁੰਚਾਈਆਂ।

ਇਸ ਨਵੇਂ ਘੋਲ ਨੇ ਬਹੁਤ ਸਾਰਿਆਂ ਨੂੰ ਪੀਸ ਦਿਤਾ। ਕਈਆਂ ਦੇ ਖੁਰੇ ਖੋਜ ਮਿਟ ਗਏ, ਕਈਆਂ ਨੂੰ ਬਦੇਸ਼ੀ ਲੋਕਾਂ ਦੀ ਈਰਖਾ ਨੇ ਸਾੜਕੇ ਸੁਹਾ ਕਰ ਦਿਤਾ ਪਰ ਬਹਾਦਰਾਂ ਨੇ ਕਦੇ ਵੀ ਆਪਣੇ ਮੋਰਚੇ ਤੋਂ ਮੂੰਹ ਨਾ ਮੋੜਿਆ ਦੂਰ ਦੀਆਂ ਮਨਜ਼ਲਾਂ ਨੇੜੇ ਹੁੰਦੀਆਂ ਭਾਸੀਆਂ ਭੁਖ ਤੇ ਕੰਗਾਲਤਾ ਦੂਰ ਹੁੰਦੀ ਜਾਪੀ ਮਜ਼ਦੂਰ ਸ਼ਾਹਾਂ ਵਿਚ ਬਦਲੇਜਾਣ ਲਗੇ ਪਰ ਨਸਲੀ ਇਮਤਿਆਜ ਨੇ ਇਕ ਵਾਰ ਫਿਰ ਇਨ੍ਹਾਂ ਮਜਦੂਰਾਂ ਦੇ ਗਲਘੁਟਨੇ ਸ਼ੁਰੂ ਕੀਤੇ। ਇਨ੍ਹਾਂ ਲਈ ਚੰਗੀਆਂ ਸੜਕਾਂ ਤੇ ਤੁਰਨਾ ਬੰਦ ਕਰ ਦਿਤਾ ਗਿਆ। ਇਨ੍ਹਾਂ ਦੀ ਸੰਤਾਨ ਨੂੰ ਅਨਪੜ੍ਹਤਾ ਦੇ ਡੂੰਗੇ ਟੋਏ ਵਿਚ ਸਟਨ ਦੀ ਕੋਸ਼ਿਸ਼ ਕੀਤੀ ਤੇ ਚੰਗੇ ਕਾਲਜਾਂ ਸਕੂਲਾਂ ਵਿਚੋਂ ਇਨ੍ਹਾਂ ਸੂਰਮਿਆਂ ਦੀਆਂ ਉਲਾਦਾਂ ਨੂੰ ਕਡ ਦਿਤਾ ਗਿਆ। ਨੌਕਰੀਆਂ ਦੇ ਦਰਵਾਜ਼ੇ ਬੰਦ ਕਰ ਦਿਤੇ ਗਏ। ਪਰ ਫਿਰ ਵੀ ਇਹ ਉਮਡਿਆ ਸੈਲਾਬ ਰੁਕ ਨਾਸਕਿਆ ਉਠੀਆਂ ਕਾਂਗਾਂ ਤੀਲਿਆਂ ਤੋਂ ਰੋਕੀਆਂ ਨਾ ਜਾਸਕੀਆਂ ਭਾਵੇ ਪਰਮਿਟਤੇਪਾਸਪੋਰਟ ਬੰਦ ਕਰ ਦਿਤੇ ਗਏ ਪਰ ਫਿਰਵੀ ਸੂਰਿਆਂ ਨੇ ਆਪਣੇ ਘੋਲ ਲਈ ਕੀਤੇ ਕਮਰ ਕਸੇ ਢਿਲੇ ਨ ਕੀਤੇ ਤੇ ਨਾ ਹੋਣ ਦਿਤੇ।

ਨਾਮਧਾਰੀਆਂ ਦੀ ਇਸ ਨਿਕੀ ਜਿਹੀ ਜਮਾਤ ਨੂੰ ਜੇ ਵੇਖਿਆ ਜਾਏ ਕਿ ਦੁਨੀਆਂ ਵਿਚ ਇਸਦੀ ਕੀ ਪੋਜੀਸ਼ਨ ਹੈ, ਤਾਂ ਖੁਰਦ-ਬੀਨ ਨਾਲ ਵੀ ਨਾਮਧਾਰੀਆ ਨਜਰੀਂ ਨ ਗੀਂ

Namdhari Elibrary NamdhariElibrary@gmail.com

ਪੈ ਸਕਦਾ। ਪਰ ਜੇ ਇਹ ਪਤਾ ਲਿਆ ਜਾਵੇ ਕਿ ਉਹ ਕੇਹੜੀ ਧਰਤੀ ਹੈ ਜਿਥੇ ਨਾਮਧਾਰੀ ਦੇ ਚਰਨ ਨਹੀਂ ਪਏ ਤਾਂ ਸਾਨੂੰ ਬਗੈਰ ਰੂਸ ਦੇ ਹੋਰ ਕੋਈ ਥਾਂ ਨਹੀਂ ਲਭਦੀ। ਪੰਜਾਬ ਵਿਚੋਂ ਨਾਮਧਾਰੀਏ ਹੀ ਪਹਿਲੇ ਸਨ ਜਿਨਾਂ ਨੇ ਬਰਮਾ, ਸਿਆਮ, ਆਸਾਮ, ਚੀਨ, ਜਾਪਾਨ, ਅਫਰੀਕਾ ਤੇ ਯੋਰਪ ਦੇ ਕੁਝ ਹਿਸਿਆਂ ਵਿਚ ਆਪਣੇ ਵਿਪਾਰ ਦੇ ਕੇਂਦਰ ਬਣਾਏ। ਇਨਾਂ ਦੇ ਵੇਖੋ ਵੇਖੀ ਹੋਰ ਲੋਕਾਂ ਨੂੰ ਵੀ ਉਤਸ਼ਾਹ ਜਾਗਿਆ, ਪਰ ਡਰਾਉਣਿਆਂ ਨਤੀਜਿਆਂ ਨੂੰ ਵੇਖ ਕਈਆਂ ਦੇ ਉਬਾਲ ਠੰਢੇ ਹੋ ਗਏ।

ਆਉਣ ਵਾਲਾ ਯੁਗ ਦਸੇਗਾ ਕਿ ਮਨੁਖਤਾ ਦੀਆਂ ਪੀੜਾਂ ਕਿਸਤਰਾਂ ਇਕ ਦੂਜੇ ਨਾਲ ਪਾਈਆਂ ਪ੍ਰੀਤਾਂ ਤੇ ਸਾਝਾਂ ਹੀ ਦੂਰ ਕਰ ਸਕਦੀਆਂ ਹਨ। ਹੁਣ ਦੁਨੀਆਂ ਦਾ ਕੋਨਾ ਕੋਨਾ ਜਾਗ ਪਿਆ ਹੈ ਤੇ ਆਉਣ ਵਾਲਾ ਵੇਲਾ ਇਸ ਗਲ ਦਾ ਸੂਚਕ ਹੈ ਕਿ ਦੇਸਾਂ ਪਰਦੇਸਾਂ ਦੇ ਝਗੜੇ ਤੇ ਰੇੜਕੇ ਖਤਮ ਹੋਕੇ ਦੁਨੀਆਂ ਵਿਚ ਇਕ ਕੌਮ ਦੀ ਨੀਂਹ ਰਖੀ ਜਾਵੇਗੀ ਤੇ ਕਿਤੇ ਵੀ ਨਸਲੀ ਵੇਰਵਾ ਨਹੀਂ ਰਹੇਗਾ, ਪਰ ਆਉਣ ਵਾਲੇ ਯੁਗ ਦੇ ਇਤਹਾਸ ਵਿਚ ਇਹ ਜਰੂਰ ਲਿਖਿਆ ਜਾਵੇਗਾ ਕਿ ਨਵੀਂ ਸਾਂਝੀਵਾਲਤਾ ਵਿਚ ਅਫਰੀਕਨ ਨਾਮਧਾਰੀਆਂ ਨੇ ਕਿੰਨਾਂ ਹਿਸਾ ਪਾਇਆ ਹੈ ਤੇ ਕਿਸਤਰਾਂ ਇਹ ਹੁਣ ਤਕ ਆਪਣੀ ਮੰਜ਼ਲ ਵਲ ਮੂਹ ਕਰਕੇ ਆਪਣੇ ਸੰਗਰਾਮ ਵਿਚ ਜੁਟੇ ਜਾ ਰਹੇ ਹਨ।

# ਪ੍ਰੀਤਮ ਦੀ ਤਾਂਘ

[ ਦਰਸ਼ਨ ਸਿੰਘ ਪ੍ਰੇਮੀ ਰਮੇਸ਼ ਨਗਰ ਦਿਲੀ ]

ਮੇਰੇ ਦਿਲ ਤੇ ਚਲਣ ਦੁਧਾਰੀ, ਕਟਾਰਾਂ,
ਨ ਰਹੀਆਂ ਮੇਰੇ ਲਈ ਨੇ ਇਥੇ ਬਹਾਰਾਂ।
'ਦਰਸ਼ਨ' ਨੂੰ ਲੋਚਾਂ ਗੁਰੂ ਰਾਮ ਸਿੰਘ ਮੈਂ,
ਅਸੀਂ ਇਥੇ ਬੰਨ੍ਹਕੇ ਖੜੇ ਹਾਂ ਕਤਾਰਾਂ।
ਇਹ ਖਾਂਦੇ ਤੇ ਪੀਂਦੇ ਨੇ ਮੌਜਾਂ ਅੜੌਂਦੇ,
ਗਊਆਂ ਦੀ ਸੁਣਦਾ ਨਾ ਕੋਈ ਪੁਕਾਰਾਂ।
ਐ ਸਤਿਜੁਗ ਦੇ ਬਾਨੀ ਕਦੋਂ ਤਕ ਤੂੰ ਆਵੇ?
ਏਹੋ ਮੈਂ ਹਰਦਮ ਹਾਂ ਕਰਦਾ ਵਿਚਾਰਾਂ।
ਤੇਰੇ ਬਾਝੋਂ ਰਾਖਾ ਨ ਕੋਈ ਇਹਨਾਂ ਦਾ,
ਜੁਲਮ ਨੂੰ ਦਬਾਵਣ ਲਈ ਕ੍ਰੀਨੂੰ ਵੰਗਾਰਾਂ।
ਆਉਣਾ ਤੇ ਹੈਗਾ ਜੇ ਆਵੇਂ ਤੂੰ ਛੇਤੀ,
ਪ੍ਰੇਮੀ ਦੇ ਦਿਲ ਚ' ਖਿਲ ਜਾਵਣ ਗੁਲਜ਼ਾਰਾਂ।

Namdhari Elibrary NamdhariElibrary@gmail.com

# ਜ਼ਮਾਨੇ ਦੀ ਹਵਾ

ਸ੍ਰੀ ਫੁੰਮਣ ਸਿੰਘ ਜੀ 'ਕੇਵਲ' ਅਫਰੀਕਾ

ਹਵਾ ਇਕ ਓਹ ਚੀਜ (ਦੇਖਣ ਤੋਂ ਪਰੇ)ਹੈ ਜੋ ਸਾਰੇ ਸੰਸਾਰ ਤੇ ਚੱਕਰ ਲਾ ਰਹੀ ਹੈ ਇਸ ਹਵਾ ਦੇ ਆਸਰੇ ਅਸੀਂ ਘਰ ਬੈਠੇ ਰੇਡੀਓ ਦੁਆਰਾਹਜ਼ਾਰਾਂ ਕੋਹਾਂ ਦੀਆਂ ਖਬਰਾਂ ਹੂ ਬਹੂ ਸਣ ਸਕਦੇ ਹਾਂ। ਏਸੇ ਹਵਾ ਦੇ ਸਹਾਰੇ ਸੰਸਾਰ ਦੀਆਂ ਚਾਰੇ ਖਾਣੀ ਜੂਨਾਂ ਅੰਡਜ, ਜੇਰੱਜ ਸੇਤਜ ਉਤਭੁਜ ਜਲਚਰ ਥਲਚਰ ਅਤੇ ਛੋਟੀ ਤੋਂ ਛੋਟੀ ਬੜੀ ਤੋਂ ਬੜੀ ਚੀਜ ਜੀਵਤ ਹੈ। ਜੇ ਹਵਾ, ਇਕ ਘੰਟਾ ਬੰਦ ਹੋ ਜਾਵੇ ਤਾਂ ਕਿਸੇ ਜੀਵਤ ਪ੍ਰਾਣੀ ਦੇ ਜੀਊਣ ਦੀ ਆਸ ਨਹੀ। ਹਵਾ ਅਤੇ ਪਾਣੀ ਇਹੁ ਦੋ ਬੜੇ ਤਤਿ ਹਨ ਇਸੀ ਕਰਕੇ ਜਪਜੀ ਸਹਿਬ ਵਿਚ ਗੁਰੂ ਨਾਨਕ ਦੇਵਜੀ ਨੇ ਕਿਹਾ ਹੈ —"ਪਵਣ ਗੁਰੂ ਪਾਣੀ ਪਿਤਾ,, ਇਸ ਹਵਾਦੀ (ਸ਼ਪਰਸ) ਛੋਹ ਸਾਨੂੰ ਲਗਦੀ ਹੈ, ਪਰ ਅਸੀਂ ਇਸ ਨੂੰ ਦੇਖ ਨਹੀਂ ਸਕਦੇ ਇਸ ਕਰਕੇ ਚੰਗੀ ਮਾੜੀ ਦਾ ਅੰਦਾਜਾ ਨਹੀਂ ਲਾਇਆ ਜਾ ਸਕਦਾ। ਨੱਕ ਰਾਹੀ ਸਵਾਸ ਰੂਪ ਹੋਕੇ ਜਦ ਸਾਡਅੰਦਰ ਪਰਵੇਸ਼ ਕਰਦੀ ਹੈ ਤਾਂ ਸਾਨੂੰ ਇਸਦੀ ਸੁਗੰਧ ਤੇ ਦੁਰਗੰਧ ਦਾ ਗਿਆਨ ਹੁੰਦਾ ਹੈ। ਦੁਰਗੰਧ ਹਵਾ ਬੀਮਾਰ ਕਰ ਦਿੰਦੀ ਹੈ ਤੇ ਆਦਮੀ ਦੁਖ ਵਿਚ ਫਸਕੇ ਮਰ ਜਾਂਦਾ ਹੈ ਤੇ ਸਾਫ ਹਵਾ ਨਾਲ ਸ੍ਰੀਰ ਵਿਚ ਬਲਵਾਨਤਾ ਬੁਧਤਾ, ਨਿਰ-ਮਲਤਾ ਆਦਿਕ ਗੁਨ ਉਗਮ ਪੈਂਦੇ ਹਨ ਤੇ ਆਦਮੀ ਇਸ ਜਗ ਤੇ ਚੰਗੇ ਦਿਨ ਕੱਟ ਲੈਂਦਾ ਹੈ। ਇਹੀ ਵਜ੍ਹਾ ਹੈ ਕਿ ਡਾਕਟਰ— ਹਕੀਮ ਰੋਗੀ ਆਦਿਮੀ ਨੂੰ ਹਵਾ ਪਾਣੀ, ਬਦ ਲਣ ਦੀ ਸਲਾਹ ਦਿੰਦੇ ਹਨ। ਪਰ ਅੱਜ ਕਲ ਸਾਰੇ ਜ਼ਮਾਨੇ ਦੀ ਹਵਾ ਬਿਗੜਕੇ ਗੰਦੀ ਹੋ ਚੁਕੀ ਹੈ ਇਸ ਕਰਕੇ ਕਿਸੇ ਵੀ ਪ੍ਰਾਣੀ ਦੀ ਆਤਮਾਂ ਸ਼ਾਂਤ ਨਹੀ, ਕ੍ਰੋਧਾਤੁਰ ਹੋਕੇ ਹਰੇਕ ਜੀਵ ਇਕ ਦੂਜੇ ਨੂੰ ਵਢਣ ਖਾਨ ਤੇ ਤੁਲਿਆ ਹੋਇਆ ਹੈ।

## ਹਵਾ ਕਿਉਂ ਵਿਗੜਦੀ ਹੈ

ਇਸਦਾ ਉੱਤ੍ਰ ਸਾਨੂੰ ਮਹਾ ਪੁਰਸ਼ਾਂ ਦੇ ਲਿਖੇ ਗ੍ਰੰਥਾਂ ਤੋਂ ਭਲੀ ਪ੍ਰਕਾਰ ਮਿਲ ਸਕਦ ਹੈ। ਹਵਾ ਪਾਨੀ ਦਾ ਵਿਗੜ ਜਾਣਾ ਮਨੁੱਖ ਦੇ ਆਪਣੇ ਹੀ ਕਰਮ ਧਰਮ ਦਾ ਫਲ ਹੈ, ਕਿਉਂਕਿ ਅਸੀਂ ਆਪਣੇ ਬਜੁਰਗਾਂ, ਤੇ ਮਹਾਂ-ਪੁਰਸ਼ਾਂ ਦੀਆਂ ਕੀਤੀਆਂ ਕਰਨੀਆਂ ਨੂੰ ਠੁਕਰਾ ਦਿੰਦੇ ਹਾਂ, ਤੇ ਸਾਡੇ ਅੰਦਰ ਅਵਿਸ਼ਵਾਸ ਦੀ ਲਗਣ ਵਧ ਜਾਂਦੀ ਹੈ, ਤੇ ਓਹ (ਹਵਾ) ਸ੍ਵਾਸ ਜੇਹੜੇ ਸਾਡੇ ਅੰਦਰੋ ਗੰਦੀ ਭਾਵਨਾਂ ਦੇ ਨਿਕਲਦੇ ਹਨ। ਵਾਯੂ ਮੰਡਲ ਵਿਚ ਪ੍ਰਵੇਸ਼ ਕਰ ਜਾਂਦੇ ਹਨ। ਤੇ ਕਰੋੜਾਂ ਪ੍ਰਾਣੀਆਂ ਦੇ 'ਸਵਾਸਾਂ' ਤੋਂ ਆਕਾਸ਼ ਦੀ ਸਥਿਤੀ ਵਿਗੜ ਜਾਂਦੀ ਹੈ, ਇਸਤੋਂ ਸੰਸਾਰੀ ਬੰਦਿਆ, ਪਸ਼ੂ, ਪੰਛੀਆਂ ਗੱਲ ਕੀ ਹਰੇਕ ਪ੍ਰਾਣੀ ਵਿਚ ਕ੍ਰੋਧ ਦੀ ਜੁਆਲਾ ਭੜਕ ਉਠਦੀ ਹੈ। ਤੇ ਇਕ ਦੂਜੇ ਤੋਂ ਘਿਰਣਾ ਕਰਕੇ ਬੰਦਾ-ਬੰਦੇ ਦਾ ਵੈਰੀ ਬਣ ਜਾਂਦਾ ਹੈ।

Namdhari Elibrary NamdhariElibrary@gmail.com

ਅਸੀਂ ਸਾਤਕੀ ਭੋਜਨ ਦੁਧ, ਘਿਤ੍ਰ, ਆਦਿਕ ਛੱਤੀ ਪਰਦਾਰਥਾਂ ਨੂੰ ਛੱਡਕੇ ਮਾਤਾ, ਸਮਾਨ ਗਾਂਈਆਂ ਨੂੰ ਵੱਡਕੇ ਮਾਸ ਖਾਨਾ ਅਰੰਭ ਦਿੰਦੇ ਹਾਂ।

ਇਸ ਲਈ ਸਾਡੇ ਵਿਚੋਂ ਦੈਵੀ ਗੁਣ ਨੱਠ ਜਾਂਦੇ ਹਨ। ਤੇ (ਆਸੁਰੀ) ਰਾਖਸ਼ ਬੁਧੀ ਆ ਜਾਦੀ ਹੈ। ਇਸਤ੍ਰਾਂ ਦੀ ਹਵਾ ਵਿਗੜੀ ਹੋਈ ਚੰਗੇ ੨ ਆਦਮੀਆਂ ਦੀ ਵੀ ਅਕਲ ਭ੍ਰਸ਼ਟ ਕਰ ਦੇਂਦੀ ਹੈ।

## ਹਵਾ ਦੀ ਸੋਧ

ਜਿਸਤ੍ਰਾਂ ਖਾਂਸੀ, ਦਮਾਂ, ਤੱਪਦਿਕ ਆਦਿਕ ਅਨੇਕ ਬੀਮਾਰੀਆਂ ਦੀਆਂ ਦੁਆਵਾਂ ਗ੍ਰੰਥਾਂ ਵਿਚ ਮੌਜੂਦ ਹਨ। ਯੋਗ ਢੰਗ ਨਾਲ ਸੇਵਨ ਕਰਨ ਤੋਂ ਦੁਖ ਮਿਟ ਜਾਂਦੇ ਹਨ। ਇਸਤ੍ਰਾਂ 'ਹਵਾ' ਦੀ ਸ਼ੁੱਧੀ ਵਾਸਤੇ ਮਹਾਂ ਪੁਰਸ਼ਾਂ ਨੇ "ਯੱਗ ਹਵਨ" ਕਰਮ ਬੜਾ ਗੁਣ ਕਾਰੀ ਸਾਬਿਤ ਕੀਤਾ ਹੈ। ਤਦੇ ਤਾਂ ਦਸਮੇਸ ਪਿਤਾ ਨੇ ਪੰਡਤ ਕੇਸੋ ਦਾਸ ਨੂੰ ਲੱਖਾਂ ਰੁਪਇਆਂ ਦੀ ਸਮੱਗ੍ਰੀ ਦੇਕੇ ਬੜਾ ਭਾਰੀ 'ਹੋਮ' ਕਰਵਾਇਆ ਸੀ, ਅਤੇ 'ਹਮਨ' ਕਰਨ ਤੋਂ ਪੈਹਲਾਂ ਗੁਰੂ ਜੀ ਨੇ ਇਸਤ੍ਰਾਂ ਕਿਹਾ-

ਯਥਾ—

ਯਿਹ ਤੋ ਧਰਮ ਹਮਾਰਾ ਸਾਰ।
ਕਰਤ ਰਹੇ ਨ੍ਰਿਪ ਮੁਨਿ ਅਵਤਾਰ।
ਸੋ ਤੋ ਹਮ ਭੀ ਕਰਨਾ ਚੈ ਹੈ।
ਯਾਤੇ ਸਭ ਸ੍ਰਿਸਟੀ ਸੁਖ ਪੈਹੈ।
ਇਕ ਤੋ ਹੈ ਦੁਰਭਿਖਅਤ ਭਾਰੀ।
ਹੈ ਪੜ ਰਿਹੋ ਨਾ ਬਰਸਤ ਬਾਰੀ।
ਦੂਸਰ ਭਾਰਤ ਵਰਸ ਮੰਝਾਰੇ।
ਮਹਾਂ ਮਰੀ ਪੜ ਰਹੀ ਅਪਾਰੇ।
ਤ੍ਰਿਤੀਏ ਜੋ ਨਰ ਨਾਰੀ ਆਰਯ।
ਹੋਇ ਰਹ ਨਿਜ ਧਰਮੋਂ ਖਾਰਜ।
ਪਾਪ ਕੁਕਰਮਨ ਮੈਂ ਅਤਿ ਲਾਗੇ।
ਇਸੀ ਹੇਤ ਬਣ ਰਹੇ ਅਭਾਗੇ।
'ਯਗ ਹੋਮ' ਲੋ ਸੁਕ੍ਰਿਤ ਜੇ ਹੈਂ।
ਹਾਕਮ ਤਰਕ ਕਰਨ ਨਹ ਦੈਹੈਂ।
ਹਮ ਜਬ 'ਹਮਨ ਯਗ ਕਰਵੈ ਹੈਂ।
ਖੁਸ਼ ਹੋ ਘਨ ਜੱਲ ਬੁਹ ਬਰਖੈ ਹੈਂ।
ਦੁਰ-ਭਿਖ ਨੱਸੇ ਅੰਨ ਬੁਹ ਥੈਹੈਂ।
ਸੁਕ੍ਰਿਤ ਸਭ ਕਰਨੇ ਲਗ ਜੈਹੈਂ।
ਨਸੇ ਅਵਿਦੱਆ ਵਿਦੱਆ ਐਹੈਂ।
ਸੂਰ ਬੀਰਤਾ ਦ੍ਰਿੜ ਪ੍ਰਗਟੈਹੈਂ।
ਵਰਣ ਅਸ੍ਰਮੀਜਨ ਹੈ ਜੇਤ।
ਕਾਇਰਤਾ ਕਰ ਪੂਰਨ ਤੇਤੇ।
ਭੇਡ ਬੱਕਰੀਆਂ ਹੋਇ ਸਮ ਰਹੈਂ।
ਬਾਂਛਿਕ ਕਾਮ ਤੁਰਕ ਸਭ ਲੈਹੈਂ।
ਉਨੇ ਹਵਨ ਕੀ ਪਵਨ ਲਗੇ ਜੱਬ।
ਸ਼ੇਰ ਬਿਘਆੜ੍ਹ ਸਮ ਹ੍ਵੈ ਹੈਂ ਸਭ।
ਸੂਰ ਬੀਰਤਾ ਉਰਮੇ ਜਗ ਹੈ।
ਧਰਮ ਪਰਾਤਨ ਕਰਨੇ ਲਗ ਹੈ।
ਪ੍ਰਭਤਾ ਦੇਹ ਅਰੋਗ ਕਰਾਂਤੀ।
ਬਿਜੈ ਗਿਆਨ ਸੰਤਤ ਸੁਖ ਦਾਤੀ।
ਨਿਰ ਭੈਤਾ ਜੱਸ ਗੁਣ ਦੈਵੀ ਸਭ।
ਹੁੰਹਿ ਪਰਾਪਤ ਗੁਰੂ ਘਰਮੈਂ ਤੱਬ।
ਬਾਲਕ ਭਾਗ ਵਾਨ ਪ੍ਰਗਟੈਹੈ।
ਰੋਗ ਸੀਤਲਾ ਆਦ ਨਸੈਹੈ।
ਕਾਮਾਦਿਕ ਜੋ ਅਸੁਰੀ ਸੰਪਤ।
ਯੱਗ ਹੋਮ ਕੋ ਪਿਖ ਕਰ ਕੰਪਤ।
ਉਤਮ ਗੁਣ ਸਤਿ ਆਦਿਕ ਜੈਹੈਂ।
ਬਾਵਨ ਕਹੇ ਵੇਦ ਰਿਗ ਮੈਹੈਂ।
ਸੋ ਆਵਸ਼ ਜੱਗ ਮੈਂ ਪ੍ਰਗਟੈਹੈਂ।

Namdhari Elibrary NamdhariElibrary@gmail.com

'ਯੱਗ ਹੋਮ' ਵੇਦਾਂ ਦੇ ਕਥਨਾਂ ਅਨੁਸਾਰ ਬਹੁਤ ਪਵਿਤ੍ਰ ਮੰਨਿਆ ਹੈ। ਪਰ ਜੇ ਇਸ ਵਿਚ ਗਊ ਦਾ ਘਿਉ ਨਾਂ ਪਾਇਆ ਜਾਵੇ ਤਦ ਤਕ ਹੋਮ ਯੱਗ ਨਹੀਂ ਹੋ ਸਕਦਾ। ਸ੍ਰੀ ਗ੍ਰੰਥ ਸਾਹਿਬ ਵਿਚ ਲਿਖਿਆ ਹੈ। "ਤ੍ਰਿੱਤ ਘਿਉ 'ਹੋਮ ਯੱਗ' ਸਦ ਪੂਜਾ, ਨਿਤ ਪਇਐ ਕਾਰਜ ਸੋਹੈ"

ਔਰ—"ਧੂਪ ਦੀਪ ਘ੍ਰਿਤ ਸਾਜ ਆਰਤੀ ਵਾਰਨੇ ਜਾਉਂ ਕਮਲਾ ਪਾਤੀ।"

ਭਾਵਅਰਥ—ਸੁਗੰਧਿਤ ਧੂਪ ਧੁਖਾਣਾ, ਘਿਉ ਦੇ ਦੀਵੇ ਬਾਲ ਕੇ ਆਪਣੇ ਪ੍ਰੀਤਮ ਦੀ ਆਰਤੀ ਕਰਨੀ' ਆਦਿਕ ਅਨੇਕ ਪ੍ਰਮਾਣ ਹਨ।

ਇਸ ਤੋਂ ਅਗੇ ਬੈਹਲੋ ਕੇ ਭਾਈ ਗੁਰਦਾਸ ਜੀ ਨੇ (ਵਾਰਾਂ ਭਾਈ ਗੁਰਦਾਸ) ਵਾਰ ੪੧ ਵੀਂ ਵਿਚ ਲਿਖਿਆ ਹੈ ਕਿ ਗੁਰੂ ਗੋਬਿੰਦਸਿੰਘ ਜੀ ਨੇ ਇਸ ਜੱਗ ਤੇ ਆ ਕੇ 'ਹੋਮ ਯੱਗ' ਦੀ ਮ੍ਰਯਾਦਾ ਨੂੰ ਮੁੜ ਸਥਾਪਤ ਕੀਤਾ।

ਯਥਾਃ—"ਕੂੜ ਕਪਟ ਸਭ ਛਪ ਗਿਆ ਸਤ ਸਚ ਵਰਤਾਰਾ। ਫਿਰ 'ਯੱਗ ਹੋਮ' ਠਹਿਰਾਇ ਕਰ, ਨਿਜ ਧਰਮ ਸਵਾਰਾ। ਤੁਰਕ ਦੁੰਦ ਸਭ ਉਠ ਗਇਓ' ਹਰਿਚਿਤ ਜੈ ਕਾਰ।"

ਫਿਰ ਜਦ ਔਰੰਗ ਜ਼ੇਬ ਹਿੰਦੂਆਂ ਨੂੰ ਜ਼ਬਰ ਦਸਤੀ ਮੁਸਲਮਾਨ ਕਰ ਰਿਹਾ ਸੀ, ਤਾਂ ਏਸੇ ਹੀ 'ਯੱਗ ਹੋਮ' ਦਾ ਬਚਾਓ ਕਰਨ ਲਈ 'ਕਸ਼ਮੀਰੀ ਪੰਡਿਤਾਂ' ਨੇ ਸ੍ਰੀ ਗੁਰੂ ਤੇਗ ਬਹਾਦਰ ਹਿੰਦਚਾਦਰ ਦੀ ਸ਼ਰਣ ਗ੍ਰਹਣ ਕਰਕੇ ਇਸ ਪ੍ਰਕਾਰ ਬੇਨਤੀ ਕੀਤੀ।

ਏਕ ਆਸਰਾ ਆਪ ਗੁਸਾਂਈਂ,
ਗਹੋ ਬਾਂਹ ਡੂਬਤ ਜੱਗ ਜਾਈ,
ਰਾਖੋ ਅਬ ਦੁਨੀਆਂ ਕੀ ਟੇਕ,
ਨਾਹਤ ਹਿੰਦੂ ਰਹੇ ਨ ਏਕ,
'ਯੱਗਹਵਨ' ਸਗਰੇ ਬਿਨ ਸੇ ਹੈਂ
ਬਹੁਰ ਦੇਵ ਜਿਮ ਬਿਰਤਾ ਪੈਹੈਂ,
ਯਾਤੇ ਅਬ ਤੁਮ ਬਨੋ ਸਹਾਇ,
ਹਿੰਦੂ ਧਰਮ ਕੋ ਲੇਹੋ ਬਚਾਇ,
ਜੋ ਜੱਗ ਮਾਹ ਨ ਹਿੰਦੂ ਰਹਤੇ,
ਸੁਰਹਿਤ ਕੋਨ ਕਵਨ ਨਰ ਚੈਹਤੇ,
ਕਾਜ ਅਨਲ ਮੇ ਹਵਨ ਕਰੰਤੇ,
ਸੋ ਸੁਰ ਗਨ ਕੋ ਤ੍ਰਿਪਤ ਧਰੰਤੇ,
ਤਾਂਤੇ ਹਿੰਦੂ ਗਨ ਅਰ ਦੇਵ,
ਰਾਖਨ ਕਰ ਪ੍ਰਭੂ ਗੁਰ ਦੇਵ,
(ਸ੍ਰੀ ਗੁਰ ਪ੍ਰਤਾਪ ਸੂਰਜ)

ਸ੍ਰੀ ਗੁਰੂ ਤੇਗ ਬਹਾਦਰ ਨੇ ਵੀ ਪੁਰਾਤਨ ਮਰਯਾਦਾ ਨੂੰ ਸੁਰਿਖਸ਼ਤ ਰਖਣ ਲਈ ਆਪਣਾ 'ਸੀਸ' ਦਿਲੀ ਵਿਚ(੧੭੩੨ਬਿ:) ਨੂੰ ਹਿੰਦੂ ਧਰਮ ਅਤੇ 'ਯੱਗ ਹੋਮ' ਲਈ ਵਾਰ ਦਿਤਾ।

## 'ਯੱਗ ਹੋਮ' ਤੋਂ ਹਵਾ ਸ਼ੁੱਧ ਤੇ ਬਾਂਛਤ ਫੱਲ

ਕਰਤਾ ਪੰਥ ਪ੍ਰਕਾਸ਼ ਦਸਮੇਸ਼ ਪਿਤਾ ਦੇ 'ਯੱਗ ਹੋਮ' ਕਰਨ ਦੀ ਮੋਹਮਾਂ ਇਸ ਪ੍ਰਕਾਰ ਲਿਖਦਾ ਹੈ।

ਯਥਾਃ-"ਜਾ ਦਿਨ ਤੇ ਯੱਗ ਹੋਮ ਕਰਿਓ ਗੁਰ, ਪਰ ਰਹਿਓ ਜਸ ਭੂਰ ਉਦਰ ਹੇ। ਔਰ ਜਿਤੇ ਜਗ ਹੋਵਨ ਤੇ ਫਲ, ਵੇਦ ਭਨੈਂ ਵਰਤੈ ਜਗ ਸਾਰੇ। ਬਾਰਸ਼ ਹੋਣ ਲਗੀ ਮਨ ਬਾਂਛਤ, ਰੋਗ ਵਿਸੂਚਕ ਲੋ ਸਭ ਟਾਰੇ। ਲੋਗਨ ਕੇ ਰਸ ਸ੍ਵਾਦ ਸੁਤੇ 'ਸੁਧ' ਥੇ ਬਦਲੇ ਸੁਭ ਕਾਜ ਵਿਚਾਰੇ। ਫੈਲ ਰਹੇ ਫਲ ਫੂਲ ਯੁਤੇ ਤਰੁ, ਔ ਉਗਲੇ ਧਰਨੀ ਰਸ ਸਾਰੇ। ਤੇਜ ਗਇਓ ਤੁਰਕੇ ਘਟ ਨੋ, ਚਮਕਿਓ ਹਿੰਦ ਵਾਹਿਨ ਵਾਂਗ ਸਿਤਾਰੇ।

Namdhari Elibrary NamdhariElibrary@gmail.com

ਭੈ ਮਿਟਿਓ ਸਭ ਹੀ ਤਨ ਕੋ ਸਭ, ਔਰ ਉਪਦ੍ਰਵ ਦੀਸ ਦਿਖਾਹੇ। ਦੇਨ ਲਗੀ ਬਹੁ ਦੂਧ ਗਊ ਮੈਹ, ਹੋਨ ਲਗੇ ਅੰਨ ਘਾਸ ਅਪਾਰੇ।"

ਉਪ੍ਰ ਲਿਖੇ ਪ੍ਰਮਾਣ ਤਾਂ ਸਾਰੇ ਠੀਕ ਭਾਸ ਦੇ ਹਨ, ਪਰ ਜਦ "ਬਾਂਸ ਨਹੀਂ ਤਾਂ ਬੰਸਰੀ ਕਾਥੀ ਬਣੂ,.?ਗਊਆਂ ਹੋਣ ਗੀਆਂ ਤਾਂ ਘਿਓ ਦੁਧ ਹੋਵੇ ਗਾ। ਜੇ ਘਿਓ ਨਾ ਹੋਇਆ ਤਾਂ ਹੋਮ ਯੱਗ ਮਿਟੀ ਦੇ ਤੇਲ ਨਾਲ ਤਾਂ ਕਰਨੋ ਰਹੇ। ਇਸ ਕਰਕੇ ਭਾਰਤ ਵਾਸੀ ਹਿੰਦੂ, ਸਿਖ, ਮੁਸਲਮਾਨ, ਅਤੇ ਸਾਰੀਆਂ ਆਪਣੇ ਦੇਸ਼ ਦਾ ਭੁਲਾ ਚਾਹਣ ਵਾਲੀਆਂ ਕੌਮਾਂ ਨੂੰ ਗਊ ਬੱਧ ਰੋਕਣ ਵਾਸਤੇ ਤਨੋਂ, ਮਨੋਂ, ਧਨੋਂ ਇਸ ਧਰਮ ਸੰਗ੍ਰਾਮ ਵਿਚ ਕੁਦ ਪੈਣਾ ਚਾਹੀਦਾ ਹੈ। ਜੇ ਅਸੀਂ ਆਪਣੀਆਂ ਨਸਲਾਂ ਨੂੰ (ਹਿਸ਼ਟ ਪੁਸ਼ਟ) ਜੋਰਾਵਰ ਤੇ ਬੁਧੀਵਾਨ ਬਣਾਣਾ ਚੋਹੁੰਦੇ ਹਾਂ ਤਾਂ, ਤੇ ਜੇ ਕੇਵਲ ਏਨਾ ਹੀ ਚੋਹੁੰਦੇ ਹਾਂ ਕਿ ਸਾਨੂੰ ਸੂਟ, ਬੂਟ, ਟਾਈ ਚਜਨ ਨੂੰ ਮੋਟਰਾਂ ਕਾਰਾਂ ਹੋਣ, (ਤੁਰਨ ਲੱਗੇ ਭਾਵੇਂ ਹਵਾ ਦੇ ਬੁਲੇ ਨਾਲ ਹੀ ਡਿਗ ਪਈਏ) ਤਾਂ ਭਾਵੇਂ ਜੋ ਮਰਜੀ ਕਰੋ ਪਰ ਸਾਡੇ ਸਾਸ਼ਤ੍ਰਾਂ ਅਨਕੂਲ ਗਊ ਰੱਖਸ਼ਾ ਨਾਲ ਹੀ ਪ੍ਰਾਣੀ ਦੀ ਰੱਖਿਆ ਹੋ ਸਕਦੀ ਹੈ ਤੇ ਯੱਗ ਹੋਮ ਹੀ ਇਹੁ ਇਕੋ "ਜਮਾਨੇ ਦੀ ਹਵਾ" ਸੁਧ ਕਰਨ ਦਾ ਅਪ੍ਰਾਲਾ ਹੈ।

## ਗਾਂ ਦਾ ਦੁੱਧ ਘਿਉ ਹੀ ਦੁਨਿਆਂ ਦੀ ਜ਼ਿੰਦਗੀ ਹੈ !

ਕਲਿਆਣ ਨਾ ਗੋਅੰਕ ੮੪੭੯ ਤਵੋ ਬੰਧੁ ਮਨੁਸ਼ਜਾਣਮ ਮਨੁਸ਼ਯਦ ਬਾਂਧਵਾਰ੍ਹਿੰਮ ਭਾਵਗਊ ਮਨੁਖ ਕੀ (ਬੰਧੂ) ਸਨੇਹੀ ਹੈ। ਔਰ ਮਨੁਖ ਗਾਇਕਾ (ਬੰਧੁ) ਪਿਆਰਾ ਹੈ। ਜਿਸ ਘਰ ਮੇਂ ਗਾਏ ਨਹੀਂ ਹੈ।

ਵੋਹ ਘਰ(ਬਧੂ)ਮਿਤ੍ਰ (ਹੀਨ) ਖਾਲੀ ਹੈ। ਇਸਤੋਂ ਅਗੇ "ਗੋ" ਅੰਕ ਪੰਨਾ ੪੦੯ ਤੇ ਪ੍ਰੋਫੈਸਰ ਐਮ. ਜੇ. ਰੋਸੇਨੋ (ਹਾਰਵਰਡ ਮੈਡੀਕਲ ਸਕੂਲ) ਵਾਲੇ ਲਿਖਦੇ ਹਨ। 'ਦੁਧ ਹੀ ਇਕ ਮਾਤ੍ਰ ਪਦਾਰਥ ਹੈ ਜੋ ਸਤ (ਪੌਸ਼ਟਿਕ) ਤਾਕਤ ਵਰ (ਦਰਿਵਯ) ਚੀਜ਼ੋ ਸੇ ਪਰੀਪੂਰਣ ਹੈ, ਔਰ ਜਿਸੇ ਹਮ ਪੂਰਣ ਭੋਜਨ ਕੈਹ ਸਕਤੇ ਹੈਂ। ਬੜ੍ਹਤੇ ਹੂਏ ਬੱਚੋਂ ਕੇ ਲੀਏ ਉਤਮਤਾ ਮੇਂ ਇਸ ਬੜ੍ਹ ਕਰ ਔਰ ਕੋਈ ਚੀਜ਼ ਨਹੀਂ, ਸਰੀਰ ਠੀਕ ਤ੍ਰਾ ਸੇ ਬੜ੍ਹਾਨੇ ਔਰ(ਪੁਸਟ)ਜਰ ਵਾਲਾ ਕਰਨੇ ਮੇ ਦੂਧ ਕੀ ਬਰਾਬਰੀਕਰਨੇਵਾਲਾਦੂਜਾਪਦਾਰਥਨਹੀ ਹੈ।'

## ਸਾਡੇ ਵਿਚ ਪ੍ਰੇਮ ਭਾਵਨਾ ਕਿਉਂ ਨਹੀਂ !

ਉਪ੍ਰੋਕਤ ਪ੍ਰਮਾਣਾ ਤੋਂ ਇਹ ਸਿਧ ਹੁੰਦਾ ਹੈ ਕਿ ਅਸੀਂ ਆਪਣੇ ਅਸਲੀ ਕਰਮਾਂ ਧਰਮਾ ਨੂੰ ਉੱਕਾ ਹੀ ਭੁਲਾ ਬੈਠੇ ਹਾਂ, ਕਿਉਂਕਿ ਸਾਡੇ ਖਾਣ ਵਾਲੇ ਪਦਾਰਥ ਨਕਲੀ ਹੋ ਗਏ ਹਨ। ਇਹ ਕੁਦਰਤੀ ਹੈ ਜੇਹੋ ਜਹੀ ਸਾਡੀ ਖੁਰਾਕ ਓਹੋ ਜੇਹੀ ਸਾਡੀ ਬੁਧ, ਅਸੀਂ ਦੁਧ ਘਿਓ ਛੱਡਕੇ ਮਾਸ, ਮੱਛੀ, ਅੰਡੇ, ਸ਼ਰਾਬ ਆਦਿਕ ਨਾਲ ਪ੍ਰੇਮ ਕਰਦੇ ਹਾਂ। ਕਬੀਰ ਨੇ ਕਿਹਾ ਹੈ—"ਗਲੀ ਗਲੀ ਗੋਰਖ ਬਿਕੇ, ਮਦਰਾ ਬੈਠ ਬਿਕਾਇ।"

ਅਰਥਾਤ--ਦੁਧ ਹੋਕਾ ਦੇਕੇ ਗਲੀਆਂ ਵਿਚ ਵੇਚਿਆ ਜਾਂਦਾ ਹੈ ਅਤੇ 'ਸ਼ਰਾਬ' ਲਸੰਸ ਨਾਲ ਦੁਕਾਨਾਂ ਵਿਚ ਬੜੇ ਸੋਹਣੇ ਲੇਵਲ ਲਾਕੇ (ਸਜਾ) ਸ਼ਿੰਗਾਰ ਕੇ ਰਖਦੇ ਹਨ, ਤੇ ਅਸੀ

Namdhari Elibrary NamdhariElibrary@gmail.com

ਉਸਦ (ਕੰਟਰੋਲ) ਨੀਯਤ ਕੀਤੇ ਭਾਉ ਤੋਂ ਵੀ ਜਿਆਦਾ ਪੈਸੇ ਦੇਕੇ (ਸਫਾਰਸ਼ ਨਾਲ) ਖਰੀਦ ਕਰਦੇ ਹਾਂ। ਅਫਸੋਸ! ਕਿ ਅਸੀਂ ਸਿਖ ਸ੍ਰੀ ਗ੍ਰੰਥ ਸਾਹਿਬ ਨੂੰ ਗੁਰੂ ਤਾਂ ਮੰਨਦੇ ਹਾਂ! ਪਰ ਉਸ ਵਿਚ ਜੋ ਲਿਖਿਆ ਹੈ ਉਸਤੇ ਰਾਈ ਜਿਨਾਂ ਵੀ ਅਮਲ ਨਹੀਂ ਕਰਦੇ, ਓਥੇ ਤਾਂ ਕਿਹਾ ਹੈ।"

"ਭਾਂਗ ਮਾਛਲੀ ਸੁਰਾ ਪਾਨ ਜੋ ਜੋ ਪ੍ਰਾਨੀ ਖਾਹਿ। ਤੀਰਥ ਬ੍ਰਤ ਨੇਮ ਕੀਏ ਸਭੀ ਰਸਾਤੱਲ ਜਾਹਿ ,,

(ਆ: ਗ੍ਰੰ: ਸਾ:)

ਤੇ ਅਸੀਂ ਅੱਜ ਕੱਲ (ਸਿਖ ਸਕੂਲਾਂ ਵਿਚ) ਕੁੜੀਆਂ ਨੂੰ 'ਮਾਸ' ਖਾਣ ਦੇ ਲੈਕਚਰ ਕਰ ਰਹੇਹਾਂ, ਤੇ ਗੱਜ ਵੱਜ ਕੇ ਕੈਹ ਰਹੇ ਹਾਂ ਕਿ ਵੈਸ਼ਨੋ ਤੇ ਸਿਖ ਕੀ? ਇਹ ਬੀ ਸ੍ਰੀ ਗ੍ਰੰਥ ਸਾਹਿਬ ਦੀ ਤਾਬਿਆ ਬਨਕੇ) 'ਮਾਸ' ਖਾਣ ਵਾਲਾ ਹੀ ਸਿਖ ਹੋ ਸਕਦਾ ਹੈ, ਜੇਹੜਾ ਨਾ ਖਾਏ ਉਸਨੂੰ ਸਿੱਖ ਹੀ ਨਹੀਂ ਸਮਝਿਆ ਜਾਂਦਾ ਦਖੋ ਕੁਦਰਤ ਦੇ ਖੇਲ ! ਹਾਲਾਂ ਕੇ ਅਸੀਂ ਹਰ ਮਹੀਨੇ "ਗੁਰਦਵਾਰੇ ਸੰਗਰਾਂਦ ਵਾਲੇ ਦਿਨ" ਸ੍ਰੀ ਗ੍ਰੰਥ ਸਾਹਿਬ ਤੋਂ ਪੜਦੇ ਹਾਂ—'ਅਠ ਸੱਠ ਤੀਰਥ ਸਗਲ ਪੁਨ ਜੀਅ ਦਇਆ ਪ੍ਰਵਾਨ"

ਆ: ਗ੍ਰੰ: ਸਾ:

ਅਤੇ ਤੁਲਸੀ ਦਾਸ ਨੇ ਬੀ ਕਿਹਾ ਹੈ:--

"ਦੈਯਾ ਧਰਮ ਕਾ ਮੂਲ ਹੈ ਪਾਪ ਮੂਲ ਅਭਿਮਾਨ। ਤੁਲਸੀ ਦੈਯਾ ਨਾ ਛੋਡੀਐ ਜੱ। ਲਗ ਘੱਟ ਮੈ ਪ੍ਰਾਨ।"

(ਰਮੈਣ)

ਤਾਂਬੀ ਸਾਡੇ ਅੰਦਰ ਸ਼ਰਮ ਪਰਵੇਸ਼ ਨਹੀਂ ਕਰਦੀ। ਸਾਨੂੰ ਚਾਹੀਦਾ ਹੈ ਹਰੇਕ ਜੀਵ ਤੇ (ਜੋ ਈਸ਼੍ਵਰ ਨੇ ਬਨਾਏ ਹਨ) ਦੈਆ ਕਰਨੀ। ਜੇ ਅਸੀਂ ਦੈਯਾ ਧਾਰਨ ਕਰਾਂਗੇ ਤਾਂ ਕੁਦਰਤੀ ਸਾਡੇ ਵਿਚ ਧਰਮ ਆਜਾਵੇਗਾ ਤੇ ਪਾਪ ਬੁਰਿਆਈਆਂ ਨੱਠ ਜਾਣਗੀਆਂ, ਪ੍ਰੇਮ ਪੈਦਾ ਹੋਵੇਗਾ। ਤੇ ਜੇ ਅਸੀਂ ਇਨਾਂ ਮਹਾਂ ਵਾਕਾਂ ਨੂੰ ਨਹੀਂ ਮੰਨਦੇ! ਤਾਂ ਸਾਡੇ ਕੀਤੇ ਪਾਠ ਕੱਥਾ ਵਿਚ ਰੋੜ ਖੜਕਾਂਣ ਤੋਂ ਕੋਈ ਘੱਟ ਨਹੀਂ! ਤੇ ਅਸੀਂ ਪਿਆਰ ਪੈਦਾ ਨਹੀਂ ਕਰ ਸਕਦੇ। ਹੋ ਸਕਦਾ ਹੈ ਜੇ ਏਸੇਤ੍ਰਾਂ ਪਸ਼ੂ ਜਾਨਵਰ ਖਾਨ ਦਾ ਕੰਮ ਚਾਲੂ ਰਿਹਾਤਾਂ ਕਿਸਦਿਨ, (ਅਫਰੀਕਾ ਦਾ ਇਕ ਕਬੀਲਾ ਹਬਸ਼ੀ ਜੇਹੜਾ ਆਦਮੀ ਖਾਣਾ ਹੈ) ਭਾਰਤ ਵਿਚ ਵੀ ਹੋ ਜਾਵੇ। ਵਿਚਾਰ ਕੇ ਦੇਖਿਆ ਜਾਵੇ ਤਾਂ ਹਿੰਦੋਸਤਾਨ ਵਿਚ ਗੁਪਤ ਰੀਤ ਨਾਲ '--ਆਦਮੀ ਖਾਣ ਦਾ ਕੰਮ' ਬਹੁਤ ਚਿਰ ਤੋਂ ਚਾਲੂ ਹੋ ਚੁਕਾ ਹੈ, ਪਰ ਇਕ ਦਿਨ ਇਸ ਕਹਾਵਤ ਅਨੁਸਾਰ ਜ਼ਰੂਰ ਪ੍ਰਗਟ ਹੋਵੇਗਾ--

"ਲਸਣ ਲੁਕਾਇਆ ਨਾ ਲੁਕੇ ਬੇਹ ਖਾਜੇ ਕੂਣੇ"

(ਚਲਦਾ)



# ਸਮਾਜ ਤੇ ਉਸ ਪ੍ਰਤਿ ਸਾਡਾ ਫਰਜ਼

ਐਸ. ਐਸ. ਮਨਜੀਰ ਛਤਰ ਪੁਰ ਵੀ ਪੀ

ਅੱਜ ਅਸੀਂ ਸਮੁੰਦਰੋਂ ਪਾਰ ਬੈਠੇ ਵਾਸੀਆਂ ਨੂੰ ਯਾਦ ਕਰ ਰਹੇ ਹਾਂ । ਜਦੋਂ ਐਡੀਟਰ ਸਾਹਿਬ ਹੁਰਾਂ ਵਲੋਂ ਇਹ ਸੂਚਨਾਂ ਮਿਲਦੀ ਹੈ ਕਿ ਅਫਰੀਕਾ ਨੰਬਰ ਅਫਰੀਕਨਾਂ ਦੀ ਮੰਗ ਉਤੇ ਕਢਿਆ ਜਾ ਰਿਹਾ ਹੈ ਇਸ ਲਈ ਅਫਰੀਕਾ ਬਾਰੇ ਕੁਝ ਹੋਣਾ ਚਾਹੀਦਾ ਹੈ ਇਸ ਦਾ ਮਤਲਬ ਇਹ ਹੈ ਕਿ ਅਸਾਂ ਇਹ ਮਹੀਨਾ ਖਾਸ ਤੌਰ ਤੇ ਪ੍ਰਦੇਸ ਗਏ ਸੱਜਨਾਂ ਮਿੱਤ੍ਰਾਂ, ਸਨੇਹੀਆਂ, ਸਬੰਧੀਆਂ, ਆਪਣੀਆਂ ਭੈਣਾਂ ਤੇ ਵੀਰਾਂ ਦੀ ਯਾਦ ਵਿਚ ਮਨਾਉਣਾ ਹੈ। ਜਿਥੋਂ ਤਕ ਯਾਦ ਦਾ ਸਬੰਧ ਹੈ ਉਹ ਤਾਂ ਸਾਡੇ ਦਿਲ ਤੇ ਦਿਮਾਗਾਂ ਵਿਚੋਂ ਕਦੇ ਜਾ ਨਹੀ ਸਕਦੀ। ਮੀਲਾਂ ਦੀ ਵਿਥ ਭਾਵੇ ਸੈਂਕੜੇ ਤੇ ਹਜ਼ਾਰਾਂ ਦੀ ਹੋ ਜਾਵੇ ਪਰ ਇਸ ਯਾਦ ਦੀ ਮਿੱਠੀ ਤੇ ਠੰਡੀ ਖੁਸ਼ਬੂ ਹਮੇਸ਼ਾਂ ਹੀ ਸਮਾਈ ਰਹਿੰਦੀ ਹੈ ਤੇ ਮਿਠਾਸ ਤੇ ਠੰਡ ਦੇਂਦੀ ਹੈ। ਇਹ ਨਹੁੰ ਮਾਸ ਦਾ ਰਿਸ਼ਤਾ ਹੈ ਕਿਵੇਂ ਇਕ ਦੂਸਰੇ ਨਾਲੋ ਨਿਖੜ ਸਕਦਾ ਹੈ । ਜਦੋਂ ਅਸੀਂ ਗੁਰੂ ਨਾਨਕ ਗੁਰੂ ਗੋਬਿਦ ਸਿੰਘ, ਗੁਰੂ ਰਾਮ ਸਿੰਘ ਤੇ ਹਾਜ਼ਰਾ ਹਜ਼ੂਰ ਜੋਤ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪੁਜਾਰੀ ਹਾਂ ਇਸਤਰਾਂ ਇਕ ਦੂਸਰੇ ਨੂੰ ਭੁਲਾ ਸਕਦੇ ਹਾਂ। ਪਰ ਅਜ ਸਾਨੂੰ ਗਲਾਂ ਕਰਨ ਦਾ ਅਵਸਰ ਮਿਲਿਆ ਹੈ ਇਸ ਲਈ ਅਸਾਂ ਆਪਣੇ ਸਮਾਜ ਤੇ ਆਪਣੇ ਸਮਾਜਕ ਫਰਜ਼ਾਂ ਤੇ ਇਕ ਝਾਤ ਪਾਉਣੀ ਹੈ।

ਸਮਾਜ ਇਕ ਮੋਤੀਆਂ ਦੀ ਮਾਲਾ ਜਾਂ ਫੁਲਾਂ ਦੇ ਹਾਰ ਦੀ ਨਿਆਈ ਹੈ। ਜਿਵੇਂ ਇਕ ੨ ਮੋਤੀ ਪ੍ਰੋਣ ਤੋਂ ਬਾਦ ਮਾਲਾ ਤੇ ਇਕ ੨ ਫੁਲ ਪਰੋਣ ਤੋਂ ਬਾਦ ਫੁਲਾਂ ਦਾ ਹਾਰ ਹੋ ਜਾਂਦਾ ਹੈ ਤੇ ਗਲ ਦਾ ਸ਼ਿੰਗਾਰ ਬਨਦਾ ਹੈ ਇਸਤਰ੍ਹਾਂ ਇਕ ੨ ਪ੍ਰਾਣੀ ਇਕ ਲੜੀ ਵਿਚ ਆਕੇ ਸਮਾਜ ਰੂਪ ਧਾਰਨ ਕਰਦਾ ਹੈ ਤੇ ਕੁਦਰਤ ਦਾ ਸ਼ਿੰਗਾਰ ਬਨਦਾ ਹੈ। ਇਸ ਕਾਰਨ ਹਰ ਪ੍ਰਾਣੀ ਦਾ ਸਮਾਜ ਦੇ ਨਾਲ ਬੜਾ ਗਹਿਰਾ ਸਬੰਧ ਹੈ। ਕੋਈ ਇਸ ਤੋਂ ਆਪਣੇ ਆਪ ਨੂੰ ਬਾਹਰ ਨਹੀ ਕਹਿ ਸਕਦਾ। ਜਦੋਂ ਏਨਾਂ ਘਨਿਸ਼ਟ ਸਬੰਧ ਹੁੰਦਾ ਹੈ ਓਦੋਂ ਕੇਵਲ ਆਪਣੇ ਲਈ ਨਹੀਂ ਆਪਣੇ ਪੂਰੇ ਭਾਈਚਾਰੇ ਉਤੇ ਵਿਚਾਰ ਕਰਨਾਂ ਹੋਵੇਗਾ। ਸਮਾਜਕ ਤੇ ਭਾਈਚਾਰਕ ਗਿਆਨ ਹਰ ਪ੍ਰਾਣੀ ਨੂੰ ਹੋਣਾ ਜ਼ਰੂਰੀ ਹੈ ਕਿ ਇਸ ਵਿਚ ਕੀ ਹੋ ਰਹੇ ਗੁਜ਼ਰ ਰਿਹਾ ਹੈ ਤੇ ਸਾਡਾ ਇਸ ਦੀ ਉਨਤੀ ਵਿਚ ਕਿੰਨਾ ਕੁ ਹਿਸਾ ਹੈ। ਅਸੀਂ ਸਮਾਜ ਦੇ ਚੰਗੇ ਮੈਂਬਰ ਤਦੋ ਹੀ ਹੋ ਸਕਦੇ ਹਾਂ ਅਗਰ ਆਪਣੇ ਗੁਆਂਢੀ ਆਪਣੇ ਗਿਰਾਂ ਸ਼ਹਿਰ, ਦੇਸ਼ ਤੇ ਵਿਦੇਸ਼ ਬਾਰੇ ਕੁਝ ਜਾਨਦੇ ਹੋਵਾਂਗੇ। ਅਗਰ ਇਹ ਕੁਝ ਨਹੀਂ ਹੋਵੇਗਾ ਤਾਂ ਜਿਵੇਂ ਜਿਸਮ ਵਿਚ ਫੋੜੇ ਫਿਨਸੀਆਂ ਹੋਣ ਨਾਲ ਜਿਸਮ ਦੀ ਸੁੰਦਰਤਾ ਖਤਮ ਹੋ ਜਾਂਦੀ ਹੈ ਬਲਕਿ ਜੀਣਾਂ ਵੀ ਕਠਨ ਹੋ ਜਾਂਦਾ ਹੈ ਇਸੇਤਰਾਂ ਸਮਾਜ ਦਾ ਹਰ ਪ੍ਰਾਣੀ ਜਿਹੜਾ ਸਮਾਜਕ ਮਸਲਿਆਂ ਤੋਂ ਨਾਵਾਕਫ ਹੈ ਉਹ ਸਮਾਜ ਲਈ ਫੋੜੇ ਫਿਨਸੀਆਂ ਦਾ ਰੂਪ ਧਾਰਨ ਕਰਕੇ ਇਸ ਦੀ

ਸੰਦਰਤਾ ਨੂੰ ਖਤਮ ਕਰਦਾ ਹੈ। ਸਾਡਾ ਫਰਜ਼ ਹੈ ਕਿ ਅਸੀਂ ਇਸ ਦੀਆਂ ਚੰਗਿਆਈਆਂ ਤੇ ਬੁਰਾਈਆਂ ਨੂੰ ਫੋਲੀਏ, ਚੰਗਿਆਈਆਂ ਦਾ ਸਤਿਕਾਰ ਤੇ ਬੁਰਾਈਆਂ ਨਾਲ ਨਫਰਤ ਕਰੀਏ। ਇਸ ਦੀਆਂ ਬੁਰਾਈਆਂ ਕਿਵੇਂ ਖਤਮ ਹੋਣਗੀਆਂ। ਝੂਠ ਫਰੇਬ ਚੋਰੀਆਂ, ਯਾਰੀਆਂ, ਡਾਕੇ, ਕਤਲ, ਖੂਨ ਖਰਾਬੇ ਗਰੀਬੀ, ਬੇਕਾਰੀ ਬੀਮਾਰੀ ਤੇ ਭੁਖ ਵਰਗੀਆਂ ਵਿਕਰਾਲ ਰੂਪੀ ਬੁਰਾਈਆਂ ਦੀ ਹੋਂਦ ਕਿਤੋਂ ਹੈ। ਏਨ੍ਹਾਂ ਦੀ ਕਿੰਨੀ ਕੁ ਉਮਰ ਹੈ। ਕੀ ਆਦਿ ਤੋਂ ਚਲੀਆਂ ਆ ਰਹੀਆਂ ਤੇ ਜੁਗਾਂ ਤਕ ਜਾਨਗੀਆਂ ਜਾਂ ਕਿਤੇ ਅੰਤ ਵੀ ਹੈ?

ਭਾਵੇਂ ਇਹ ਠੀਕ ਹੈ ਕਿ ਅਕਾਲਪੁਰਖ ਦੇ ਹੁਕਮ ਮੁਤਾਬਕ ਸਭ ਕੁਝ ਹੋ ਰਿਹਾ ਹੈ ਤੇ ਏਹ ਵੀ ਲਿਖਿਆ ਮਿਲਦਾ ਹੈ ਕਿ ਉਸਦੇ ਹੁਕਮ ਬਿਨਾਂ ਪਤਾ ਵੀ ਨਹੀਂ ਹਿਲ ਸਕਦਾ ਪਰ ਨਾਲ ਹੀ ਉਦਮ ਕਰਨ ਵਿਚ ਜ਼ਿੰਦਗੀ, ਕਮਾਈ ਨਾਲ ਸੁਖ ਮਿਲਣਾ, ਤੇ ਹਰ ਗਲ ਬਾਰੇ ਸੋਚ ਵਿਚਾਰ ਕਹਨਾਂ ਵੀ ਸਾਡੇ ਗੁਰੂਆਂ ਦਾ ਉਪਦੇਸ਼ ਹੈ ਅਸੀ ਕਈ ਵਾਰੀ ਭਾਗਾਂ ਦੀ ਅਫੀਮੀ ਗੋਲੀ ਖਾਕੇ ਸਭ ਜਦੋ ਜਹਿਦ ਨੂੰ ਤਿਲਾਂਜਲੀ ਦੇ ਦੇਂਦੇ ਹਾਂ ਤੇ ਭੁਲ ਜਾਂਦੇ ਹਾਂ ਆਪਣੇ ਸ਼ਾਨਦਾਰ ਇਤਹਾਸ ਨੂੰ ਕਿ ਕਿਵੇਂ ਸਾਡੇ ਮਾਨਯੋਗ ਬਜੁਰਗਾਂ ਨੇ ਆਪਣੀ ਜ਼ਿੰਦਗੀ ਜਦੋ ਜਹਿਦ ਵਿਚ ਗੁਜਾਰ ਦਿਤੀ

ਉਨਵੀਂ ਤੇ ਵੀਹਵੀ ਸਦੀ ਦੀਆਂ ਕੁਝ ਮਹਾਨ ਤਬਦੀਲੀਆਂ ਨੇ ਸੰਸਾਰ ਦੀ ਵਿਚਾਰ ਧਾਰਾ ਵਿਚ ਇਕ ਮਹਾਨ ਤਬਦੀਲੀ ਲਿਆਂਦੀ ਹੈ ਜਿਸ ਨਾਲ ਲੋਕਾਂ ਦੇ ਗਿਆਨ ਵਿਚ ਕਾਫੀ ਕੁਝ ਨਵਾਂ ਆਇਆ ਹੈ।

ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਪਹਿਲੇ ਹੀ ਸਲੋਕਾਂ ਦਾ ਉਚਾਰਨ ਕੀਤਾ ਕਿ ੧ਓ ਸਤਿਨਾਮ ਕਰਤਾ ਪੁਰਖ ਨਿਰਭਉ ਨਿਰਵੈਰ ਅਕਾਲ ਮੂਰਤ ਅਜੂਨੀ ਸੈਭੰ ਗੁਰ ਪ੍ਰਸਾਦ" ਅਕਾਲ ਪੁਰਖ ਇਕ ਹੈ ਤੇ ਉਸਦਾ ਇਹ ਸਾਰਾ ਪਸਾਰਾ ਹੈ, ਉਹ ਸੱਚਾ ਹੈ। ਜੂਨਾ ਵਿਚ ਉਹ ਨਹੀਂ ਆਉਂਦਾ, ਇਸ ਤੋਂ ਸਾਫ ਇਹ ਪਤਾ ਲਗਦਾ ਹੈ ਕਿ ਇਹ ਬੁਰਾਈਆਂ ਅਕਾਲ ਪੁਰਖ ਦੀ ਉਪਜ ਨਹੀਂ ਬਲਕਿ "ਕਲ ਕਾਤੀ ਰਾਜੇ ਕਸਾਈ ਧਰਮ ਪੰਖ ਕਰ ਉਡਰਿਆ।" ਜਾਂ ਮਾਇਆ ਧਾਰੀ ਅਤ ਅੰਨਾ ਬੋਲਾ।" ਦੇ ਸਿਸਟਮ ਹੋਣ ਕਰਕੇ ਇਹ ਬੁਰਾਈਆਂ ਦਿਖਾਈ ਦੇ ਰਹੀਆਂ ਹਨ। ਜਮੀਨ ਦੇ ਛੋਟੇ ੨ ਟੁਕੜਿਆਂ ਤੋਂ, ਨਿਕੇ ੨ ਘਰਾਂ ਤੋਂ ਤੇ ਪੈਸੇ ੨ ਤੋਂ ਲੜਾਈਆਂ ਝਗੜੇ ਖੂਨ ਖਰਾਬੇ ਕੀ ਅਕਾਲ ਪੁਰਖ ਪੈਦਾ ਕਰਦਾ ਹੈ? ਇਹ ਕਿਵੇਂ ਮਨ ਲਿਆ ਜਾਵੇ ਕਿ ਇਹ ਈਸ਼ਵਰੀ ਦੇਨ ਹੈ। ਉਸ ਨੂੰ ਕਿਸੇ ਨਾਲ ਕੀ ਦੋਸਤੀ ਤੇ ਕੀ ਦੁਸ਼ਮਨੀ ਹੋ ਸਕਦੀ ਹੈ। ਕਿਸੇ ਨਾਲ ਕੀ ਪਿਆਰ ਤੇ ਕੀ ਨਫਰਤ ਹੋ ਸਕਦੀ ਹੈ। ਕਿਸੇ ਨਾਲ ਕੀ ਖੁਸ਼ੀ ਤੇ ਕੀ ਗਮੀ ਹੋ ਸਕਦੀ ਹੈ। ਅਕਾਲ ਪੁਰਖ ਸਭ ਨੂੰ ਇਸ ਸੰਸਾਰ ਵਿਚ ਇਕੋ ਹੀ ਤਰ੍ਹਾਂ ਤੇ ਇਕੋ ਹੀ ਅਸੂਲ ਨਾਲ ਭੇਜਦਾ ਹੈ, ਇਕੋ ਹੀ ਉਸਦਾ ਅਟੱਲ ਸੰਦੇਸ਼ ਹੈ। ਕਿ ਜਾਓ ਸਚਾ ਕਰਮ ਕਰੋ, ਸਚ ਦੀ ਰਖਿਆ ਕਰੋ। ਧਰਮ ਨੂੰ ਹਥੋਂ ਨਾ ਛਡੋ, ਅਧਰਮ ਦਾ ਸਤਿਆ ਨਾਸ਼ ਕਰੋ। ਕਸਾਈ ਰੂਪੀ ਰਾਜਿਆਂ ਮਹਾਜਿਆਂ ਜਿਨਾਂ ਨੇ ਪੂਰੀ ਮਾਨਵਤਾ ਨੂੰ ਲੁਟ ਖਾਧਾ ਹੈ ਦਾ ਮਲੀਆ ਮੇਟ ਕਰੋ। ਇਸੇ ਹੀ ਸੰਦੇਸ਼ ਵਸ ਹੋਕੇ ਸਾਡੇ ਮਹਾਪੁਰਖਾਂ ਨੇ ਹਰ ਤਰ੍ਹਾਂ ਦੀਆਂ ਕੁਰਬਾਨੀਆਂ ਕੀਤੀਆਂ ਸਰਬੰਸ ਵਾਰੇ

Namdhari Elibrary NamdhariElibrary@gmail.com

ਬੱਚਿਆਂ ਨੂੰ ਨੀਹਾਂ ਚ ਚੁਣਾਇਆ ਪਰਦੇਸ ਗਵਨ ਲਏ ਤੋਪਾਂ ਨਾਲ ਉਡੇ । ਜਦੋਂ ਏਨੀਆਂ ਕੁਰਬਾਨੀਆਂ ਕੀਤੀਆਂ ਏਨੇ ਦੁਖ ਝਲੇ ਘਰਾਂ ਦਾ ਸੁਖ ਛਡਿਆ ਤੇ ਜਰਵਾਣਿਆਂ ਨਾਲ ਟਕਰਾਂ ਲਈਆਂ ਇਸ ਦਾ ਮਤਲਬ ਇਹ ਹੈ ਕਿ ਬੁਰਾਈਆਂ ਦੀ ਜੜ ਸਮਾਜ ਦੇ ਵਿਚ ਹੀ ਹੈ। ਉਸਨੂੰ ਲਭਨ ਦੀ ਲੋੜ ਹੈ। ਜਦੋਂ ਜਦੋਂ ਉਸਨੂੰ ਲਭਿਆ ਗਿਆ ਉਹਦੋਂ ਹੀ ਸਮੇਂ ਅਨੁਸਾਰ ਉਸ ਨਾਲ ਟੱਕਰਾਂ ਲਈਆਂ ਗਈਆਂ। ਜਦੋਂ ਆਪਣੇ ਇਤਿਹਾਸਾਂ ਤੇ ਵਿਚਾਰ ਕੀਤਾ ਜਾਂਦਾ ਹੈ ਉਹਦੋਂ ਸਾਨੂੰ ਇਹ ਲਭਨ ਲਗਿਆਂ ਦੇਰ ਨਹੀਂ ਲਗਦੀ ਕਿ ਇਨਾਂ ਦਗੇ ਬਾਜ਼ੀਆਂ ਦਿਨ ਦਿਹਾੜੇ ਮਨੁਖਾਂ ਦੀ ਮੇਹਨਤ ਦੇ ਡਾਕੇ ਮਾਰਾਂ ਬੀਮਾਰੀਆਂ ਬੇ-ਕਾਰੀਆਂ ਤੇ ਮੰਦਹਾਲੀਆਂ ਦਾ ਜਿੰਮੇਵਾਰ ਕੌਣ ਹੈ। ਆਖਰ ਰਾਮ ਨੇ ਰਾਵਨ ਨਾਲ ਟੱਕਰ ਕਿਉਂ ਲਈ ? ਪਾਂਡਵਾਂ ਨੇ ਕੈਰਵਾਂ ਨਾਲ ਮਹਾਂਭਾਰਤ ਯੁਧ ਕਿਉਂ ਛੇੜਿਆ? ਪ੍ਰਿਹਿਲਾਦ ਨੇ ਹਰਨਾਕਸ਼ ਤੇ ਕਿਵੇਂ ਫ਼ਤਹਿ ਪਾਈ? ਈਸਾ ਨੇ ਸੂਲੀ ਕਿਉਂ ਮਨਜ਼ੂਰ ਕੀਤੀ? ਕ੍ਰਿਸ਼ਨ ਨੇ ਕੰਸ ਨੂੰ ਖਤਮ ਕੀਤਾ, ਗੁਰੂਨਾਨਕ ਨੇ ਇਟਾਂ ਰੋੜੇ ਖਾਧੇ, ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਬਚਿਆਂ ਨੂੰ ਨੀਹਾਂ ਵਿਚ ਚੁਣਾਇਆ? ਸਤਿਗੁਰੂ ਰਾਮ ਸਿੰਘ ਨੇ ਆਪਣੇ ਘਰ ਬਾਹਰ ਦਾ ਸੁਖ ਛਡਕੇ ਪਰਦੇਸ਼ ਗਵਨ ਲਿਆ, ਸੈਂਕੜੇ ਨਾਮਧਾਰੀ ਵੀਰਾਂ ਨੇ ਆਪਣੇ ਆਪ ਨੂੰ ਤੋਪਾਂ ਅਗੇ ਉੜਵਾਇਆ ਹਜ਼ਾਰਾਂ ਨੇ ਸ਼ਹੀਦੀਆਂ ਦੇ ਜਾਮ ਪੀਤੇ। ਆਖਰ ਇਹ ਸਭ ਇਤਿਹਾਸ ਸਾਨੂੰ ਕੀ ਦਸਦਾ ਹੈ ? ਇਹ ਕੋਈ ਮਾਮੂਲੀ ਚੀਜਾਂ ਨਹੀਂ ਸਨ। ਸਚ ਮੁਚ ਇਨਾਂ ਇਤਿਹਾਸ' ਦੇ ਪਿਛੇ ਬਹੁਤ ਕੁਝ ਛਿਪਿਆ ਹੈ।

ਏਹਨਾਂ ਇਤਿਹਾਸਕ ਘਟਨਾਵਾਂ ਨੂੰ ਸਾਮਣੇ ਰਖਕੇ ਇਹ ਕਹਿਨਾ ਪਵੇਗਾ। ਕਿ ਸਮਾਜ ਵਿਚ ਗਲਤ ਕੈਦੇ ਤੇ ਕਾਨੂੰਨਾਂ ਦੀ ਹੋਂਦ ਕਰਕੇ ਬੜੇ੨ ਮਹਾਯੁਧ ਹੋਏ ਤੇ ਡੱਟ ਕੇ ਟਕਰਾਂ ਲਈਆਂ ਗਈਆਂ।

ਇਹ ਗਲਤ ਕਾਇਦੇ ਕਾਨੂੰਨ ਕਿਹੜੇ ਹਨ ਤੇ ਉਹ ਗੰਦਾ ਕੀੜਾ ਕੌਣ ਹੈ ਜਿਸ ਇਹ ਸਾਰੀ ਗੰਦਗੀ ਪੈਦਾ ਕੀਤੀ ਹੈ ਤੇ ਜਿਸਦੇ ਖਿਲਾਫ ਸਾਡੇ ਵਡੇ ਵਡੇਰਿਆਂ ਨੇ ਹਥਾਂ ਵਿਚ ਤਲਵਾਰਾਂ ਫੜੀਆਂ ਤੇ ਅੰਮ੍ਰਤ ਛਕਾ ਕੇ ਮਾੜਿਆਂ ਨੂੰ ਤਕੜੇ ਕੀਤਾ?

ਇਹ ਮੰਦਾ ਕੀੜਾ ਵਡਪਨ ਤੇ ਗਲਤ ਸ਼ਾਸਨ ਪ੍ਰਬੰਧ ਹੈ ਜਿਹਨੂੰ ਅਸੀਂ ਬੁਰਾ ਕਹਿੰਦੇ ਹਾਂ ਪਾਪ ਸਦਦੇ ਚੋਰੀ ਯਾਰੀ ਤੇ ਡਾਕਿਆਂ ਦਾ ਨਾਂ ਦੇਂਦੇ ਹਾਂ ਸਮੁਚੀ ਮਨੁਖ ਜਾਤੀ ਤੇ ਮਾਨਵਤਾ ਨੂੰ ਚੂਸਦਿਆਂ ਦੇਖਦੇ ਹਾਂ ਇਹ ਸਭ ਕੁਝ ਇਸ ਗਲਤ ਸਿਸਟਮ ਦੀ ਉਪਜ ਹਨ। ਪੈਦਾਵਾਰ ਹਨ। ਦੇਨ ਹਨ। ਇਹ ਗਲਤ ਸਿਸਟਿਮ ਮਨੁਖ ਦੇ ਜਨਮ ਤੋਂ ਲੈਕੇ ਹੁਣ ਤਕ ਵਖ ੨ ਰੂਪਾਂ ਇਚ ਸਾਡੇ ਸਾਮਣੇ ਆਉਂਦਾ ਰਿਹਾ ਹੈ। ਕਿਸੇ ਵੇਲੇ ਇਸ ਨੇ ਰਾਵਨ ਦਾ ਰੂਪ ਧਾਰਨ ਕੀਤਾ ਤੇ ਕਿਸੇ ਵੇਲੇ ਦਾਨਵਾਂ ਦਾ ਕਿਸੇ ਵੇਲੇ ਕੰਸਾ ਦਾ ਤੇ ਕਿਸੇ ਵੇਲੇ ਹਰਨਾਖਸ਼ਾਂ ਦਾ। ਇਸ ਤੋਂ ਇਹੋ ਪਤਾ ਲਗਦਾ ਹੈ ਕਿ ਸਮਾਜ ਕੇਵਲ ਦੋ ਹਿਸਿਆਂ ਵਿਚ ਵੰਡਿਆਂ ਹੋਇਆ ਹੈ ਇਕ ਹੈ ਗਰੀਬਾਂ ਦਾ ਤੇ ਇਕ ਹੈ ਹੰਕਾਰੀਆਂ ਦਾ ਗਰੀਬਾਂ ਨੇ ਜਿਹਨਾ ਦੀ ਗਿਣਤੀ ਨੱਬੇ ਫੀ ਸਦੀ ਰਹੀ ਸਮੇ ੨ ਜਾਬਰਾਂ ਦੇ ਜ਼ੁਲਮਾਂ ਦੇ

Namdhari Elibrary NamdhariElibrary@gmail.com

ਖਿਲਾਫ ਲੜਿਆ। ਤੇ ਇਸ ਛੁਟਾਈ ਤੇ ਵਡਾ ਈਵਿਚ ਫਰਕ ਕਿਵੇਂ ਆਗਿਆ? ਕਿਉਂ ਨੱਥੇ ਫੀ ਸਦੀ ਲੋਕੀਂ ਨਿਤ ਨਵੀਆਂ ਪਰੇਸ਼ਾਨੀਆਂ ਵਿਚ ਪਰੇਸ਼ਾਨ ਰਹਿੰਦੇ ਹਨ ਤੇ ਕਿਉਂ ਨਹੀਂ ਕੋਈ ਸੁਖ ਦਾ ਸਾਹ ਮਿਲਦਾ ਕਿਹੜੇ ਬਜਰ ਪਾਪ ਕੀਤੇ ਹਨ ਜਿਨਾਂ ਦੀ ਸਜਾ ਮਿਲਦੀ ਹੈ।

ਅਸਲ ਵਿਚ ਗਲ ਇਹ ਹੈ ਕਿ ਉਨਤੀ ਦੇ ਸਭ ਸਾਧਨ' ਪੈਦਾਵਾਰ ਦੇ ਖਜਾਨੇ, ਦੌਲਤ ਦੇ ਘਰ ਗਿਣਤੀ ਦੇ ਕੁਝ ਲੋਕਾਂ ਦੇ ਹੱਥ ਵਿਚ ਹਨ। ਸ਼ਾਸਨ ਪ੍ਰਬੰਧ ਵੀ ਏਨ੍ਹਾਂ ਗਿਣਤੀ ਦੇ ਕੁਲ ਲੋਕਾਂ ਦੀ ਰਖਿਆ ਕਰਦਾ ਹੈ। ਤੇ ਏਨਾਂ ਦੀ ਰਖਿਆ ਲਈ ਫੌਜਾਂ ਭਰਤੀ ਕਰਦਾ ਹੈ। ਮਾਨਵਤਾ ਦਾ ਖੂਨ ਨਿਚੋੜ ੨ ਕੇ ਇਹ ਲਾਲਮੂਹੇ ਚਿਹਰੇ ਕਰੀ ਬੈਠਾ ਹੈ। ਇਹ ਜਨ ਸਧਾਰਨ ਦੀ ਮਿਹਨਤ ਨੂੰ ਲੁਟ ੨ ਕੇ ਲਖ ਪਤੀ ਕਰੋੜਪਤੀ ਤੇ ਅਰਬਪਤੀ ਬਨਿਆ ਹੋਇਆ ਹੈ। ਇਹ ਆਪਨੀਆਂ ਪਤੀਆਂ ਨੂੰ ਅਰਬ ਪਤੀਆਂ ਤੇ ਖਰਬ ਪਤੀਆਂ ਬਨਾ-ਵਨ ਲਈ ਦੂਸਰੇ ਦੇਸਾਂ ਤੇ ਹਮਲੇ ਕਰਦਾ ਹੈ ਓਥੋਂ ਦੇ ਪੈਦਾਵਾਰੀ ਸਾਧਨ ਨੂੰ ਜ਼ਮੀਨਾਂ ਕਲ ਕਾਰਖਾਨੇ, ਬੈਂਕ ਕੰਪਨੀਆਂ ਨੂੰ ਆਪਨੇ ਕਬਜੇ ਵਿਚ ਕਰਕੇ ਲੁਟ ਦਾ ਬਾਜ਼ਾਰ ਗਰਮ ਕਰਦਾ ਹੈ। ਇਹ ਹਨ ਪਤੀਆਂ ਦੇ ਪਾਜ ਤੇ ਇਹੋ ਹਨ ਗਰੀਬੀਆਂ ਦੇ ਰਾਜ। ਸਾਡੇ ਚੰਗੇ ੨ ਵਿਦਵਾਨ ਪੁਰਸ਼ਾਂ ਨੂੰ ਢਿੱਡ ਦੀਆਂ ਦੋ ਰੋਟੀਆਂ ਲਈ ਤਨ ਢੱਕਨ ਲਈ ਕਪੜੇ ਦੇ ਛੋਟੇ ਜਿਨੇ ਟੁਕੜੇ ਲਈ ਤੇ ਬੈਠਨ ਤੇ ਸਿਰ ਢਕਨ ਲਈ ਥੋੜੀ ਜਹੀ ਭੋਂ ਲਈ ਪਤਾ ਨਹੀ ਕੀ ਕੁਝ ਨਹੀਂ ਕਰਨਾ ਪੈਂਦਾ। ਜ਼ਲੀਲ ਹੋਣਾ ਪੈਂਦਾ ਹੈ। ਹਥ ਪਸਾਰਨੇ ਪੈਂਦੇ ਹਨ। ਸਕੂਲਾਂ ਕਾਲਜਾਂ ਚੋਂ ਨਿਕਲੇ ਵਿਦਆਰਥੀਆਂ ਨੂੰ ਕੰਮ ਦੀ ਭਾਲ ਵਿਚ ਬਜਾਰਾਂ ਗਲੀਆਂ ਤੇ ਸ਼ਹਿਰਾਂ ਦੀ ਖਾਕ ਛਾਨਣੀ ਪੈਂਦੀ ਹੈ। ਟਕੇ ੨ ਲਈ ਅਮਾਨਤਾਂ ਵੇਚੀਆਂ ਜਾਂਦੀਆਂ ਹਨ। ਮਨੁਖੀ ਅਪਮਾਨ ਏਨਾਂ ਕਿਉਂ ? ਇਸ ਲਈ ਕਿ ਅਜੇਹਾ ਸਿਸਟਮ, ਪੈਸੇ ਨਾਲ ਪੈਸਾ ਕਮਾਨ ਦੀ ਨੀਤੀ, ਜੀਉਂਣ ਦੇ ਹੱਕਾਂ ਤੇ ਕਬਜਾ ਕਰੀ ਬੈਠੀ ਹੈ।

ਜਦੋਂ ਅਸੀਂ ਅਜੇਹੇ ਸਿਸਟਮ ਨੂੰ ਖਤਮ ਕਰਕੇ "ਸਭੇ ਸਾਂਝੀਵਾਲ ਸਦਾਇਨ ਕੋਈ ਨਾ ਦਿਸੇ ਬਾਹਰਾ ਜੀਓ" ਦੀ ਨੀਤੀ ਨੂੰ ਅਮਲ ਵਿਚ ਲਿਆਵਾਂਗੇ ਦੌਲਤ ਪੈਦਾ ਕਰਨ ਵਾਲੇ ਸਾਧਨਾਂ ਨੂੰ ਗਿਣਤੀ ਦੇ ਹਥਾਂ ਚੋਂ ਕਢਕੇ ਮਨੁਖ ਸਮਾਜ ਦੀ ਸਾਂਝੀ ਮਲ-ਕੀਯਤ ਬਣਾਕੇ ਵੰਡ ਛਕਨ ਦੀ ਰੀਤੀ ਨੂੰ ਚਾਲੂ ਕਰਾਂਗੇ। ਤਾਂ ਯਕੀਨ ਜਾਨੋ ਕਿ ਪਤੀਆਂ ਭੜਦੀਆਂ ਨਜਰ ਨਹੀਂ ਆਉਣ-ਗੀਆਂ, ਤੇ ਨਾਂ ਕੰਗਾਲੀਆਂ, ਜਹਾਲਤਾਂ ਅਨ ਪੜ੍ਹਤਾ, ਗਰੀਬੀ, ਬੇਕਾਰੀ, ਤੇ ਮੰਦਹਾਲੀ ਨਜ਼ਰ ਆਵੇਗੀ। ਇਹ ਬੁਰਆਈਆਂ ਨਜ਼ਰ ਨਹੀਂ ਆਉਣਗੀਆਂ ਇਹ ਇਤਹਾਸਕਸਚਾ-ਈਆਂ ਹਨ ਅਜ ਦੀਆਂ।

ਮੈਨੂੰ ਕਦੇ ੨ ਅਫਸੋਸ ਕੇਵਲ ਆਪ-ਨਿਆਂ ਤੇ ਆਉਂਦਾ ਹੈ ਤੇ ਖਾਸ ਕਰਕੇ ਨੌ ਜਵਾਨ ਵੀਰਾਂ ਅਤੇ ਭੈਣਾਂ ਤੇ ਜਿਹੜੇ ਕੌਮਾਂ ਦੇ ਉਸਰਈਏ ਕਹਿਲਾਂਉਂਦੇ ਹਨ ਜਿੰਨਾਂ ਦੇ ਹਥ ਵਿਚ ਕੌਮਾਂ ਨੂੰ ਵਿਗਾੜਨ ਤੇ ਉਸਾਰਨ ਦੀ ਤਾਕਤ ਹੁੰਦੀ ਹੈ। ਅਸੀਂ ਆਪਣੀਆਂ ਪਰੰ ਪਰਾਂਵਾਂ ਨੂੰ ਭੁਲ ਗਏ ਹਾਂ ਤੇ ਭੁਲ ਗਏ ਹਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਇਨ-ਕਲਾਬੀ ਰੋਲ ਨੂੰ। ਸ੍ਰੀ ਸਤਿਗੁਰੂ ਪ੍ਰਤਾਪ

Namdhari Elibrary NamdhariElibrary@gmail.com

ਸਿੰਘ ਜੀ ਦੇ ਬਚਨਾਂ ਨੂੰ ਚਾਅ ਨਾਲ ਸੁਣ ਲੈਂਦੇ ਹਾਂ ਪਰ ਇਨਾਂ ਨੂੰ ਅਮਲ ਵਿਚ ਨਹੀਂ ਲਿਆਉਂਦੇ। ਸਾਡਾ ਪੜ੍ਹਿਆ ਸੁਣਿਆ ਕਿਸੇ ਅਰਥ ਨਹੀ ਅਗਰ ਉਸ ਤੇ ਵਿਚਾਰ ਨਹੀਂ, ਅਮਲ ਨਹੀਂ। ਸੱਚ ਜਾਨੋ ਤੇ ਯਾਦ ਰਖੋ ਕਿ ਨਾਮਧਾਰੀ ਕੌਮ ਦਾ ਜਨਮ ਇਨਕਲਾਬੀ ਲੜਾਈ ਵਿਚੋਂ ਹੋਇਆ ਹੈ। ਇਨਕਲਾਬੀ ਲੜਾਈ ਦਾ ਅਰਥ ਬੜਾ ਵੱਡਾ ਹੈ। ਇਸ ਲੜਾਈ ਨੇ ਅੰਗ੍ਰੇਜ ਦੇ ਤਖਤੋਤਾਜ ਨੂੰ ਇਕ ਵਾਰੀ ਹਿਲਾ ਦਿਤਾ ਸੀ ਤੇ ਕੁਝ ਸੋਚਨ ਲਈ ਮਜਬੂਰ ਕਰ ਦਿਤਾ ਸੀ। ਜਿਹੜਾ ਇਹ ਕਹਿੰਦਾ ਸੀ ਕਿ ਉਸ ਦੇ ਰਾਜ ਦਾ ਸੂਰਜ ਕਦੇ ਡੁਬ ਨਹੀ ਸਕਦਾ, ਉਸ ਨੂੰ ਇਨਕਲਾਬੀ ਲੜਾਈ ਬੁਰੀ ਲਗੀ ਤੇ ਬੁਰੀ ਖਿਆਲ ਕਰਕੇ ਸ਼ੁਰੂ ਤੋਂ ਦਬਾਨਾ ਠੀਕ ਸਮਝਿਆ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਇਨਕਲਾਬੀ ਲੜਾਈ ਅੰਗ੍ਰੇਜ਼ ਨੂੰ ਦੇਸੋਂ ਬਾਹਰ ਕਢਨ ਦੀ ਨਹੀਂ ਸੀ ਆਖਰ ਉਹ ਵੀ ਇਨ ਸਾਨ ਸਨ। ਉਨਾਂਨੂੰ ਅੰਗ੍ਰੇਜ ਦੇ ਰਾਜਪ੍ਰਬੰਧਤੋਂ ਨਫਰਤ ਸੀ ਤੇ ਉਸ ਢਾਂਚੇ ਤੋਂ ਨਫਰਤ ਸੀ ਜਿਸ ਕਰਕੇ "ਕੂੜ ਹੋਇਆ ਪ੍ਰਧਾਨ ਵੇ ਲਾਲੋ ਵਾਲਾ ਹਿਸਾਬ ਸੀ। ਸੱਚ ਦੇ ਚੰਦ੍ਰਮਾਂ ਨੂੰ ਲਿਆਵਨ ਲਈ ਘੋਲ ਸੀ ਅਗਰ ਅਸੀਂ ਖਿਆਲ ਕਰਦੇ ਹਾਂ ਕਿ "ਕੂੜ ਹੋਇਆ ਪ੍ਰਧਾਨ ਵੇ ਲਾਲੋ ਵਾਲੀ ਗਲ ਝੂਠੀ ਹੈ ਤਾਂ ਇਹ ਕਹਿਨਾ ਪਵੇਗਾਕਿਸਤਿਗੁਰਾਂ ਦੀ ਸ਼ੁਰੂ ਕੀਤੀ ਹੋਈ ਜਦੋ ਜਹਿਦ ਪੂਰੀ ਹੋ ਗਈ ਹੈ। ਅਗਰ ਨਹੀਂ ਤਾਂ ਫਿਰ ਕਹਿਨਾ ਪਵੇਗਾ ਕਿ ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਤੇ ਗੁਰੂ ਰਾਮ ਸਿੰਘ ਜੀ ਦਾ ਕੰਮ ਅਜੇ ਅਧੂਰਾ ਹੈ ਜਿ ਸਨੂੰ ਪੂਰਿਆਂ ਕਰਨਾ ਉਹਨਾਂ ਦੇ ਪੁਜਾਰੀਆਂ ਦਾ ਫਰਜ਼ ਹੈ। ਮੈਂ ਅਜ ਖਾਸਕਰਕੇਇਹ ਗਲਾਂ ਅਫਰੀਕਨ ਵਾਸੀਆਂ ਨਾਲ ਕਰ ਰਿਹਾ ਹਾਂ। ਮੈਨੂੰ ਪਤਾ ਹੈ ਕਿ ਸਾਡੇ ਬਹੁਤੇ ਅਫਰੀਕਨ ਵਾਸੀਆਂ ਦੇ ਕੰਮ ਕਾਰ ਬੜੇ ਚੰਗੇ ਹਨ ਤੇ ਹੋਣੇ ਚਾਹੀਦੇ ਹਨ। ਪਰ ਉਹਨਾਂ ਕਦੇ ਇਹ ਨਹੀਂ ਸੋਚਿਆ ਹੋਵੇਗਾ ਕਿ ਉਹਨਾਂ ਆਪਣੀਆਂ ਜਨਮ ਭੂਮੀਆਂ ਕਿਉਂ ਛਡੀਆਂ, ਕਿਉਂ ਕਈਆਂ ਦੀਆਂ ਮਾਵਾਂ ਆਪਣੇ ਲਾਡਲੇ ਪੁਤ੍ਰਾਂ ਦੀਆਂ ਕੇਵਲ ਇਕ ਚੁਮਨ ਲਈ ਤਰਸ ਦੀਆਂ ਹਨ, ਕਿਉਂ ਆਪਣੇ ਬੜੇ ਹੀ ਨਿਗਦੇ ਸਬੰਧੀਆਂ ਦੇ ਦੁਖ ਸੁਖ ਵਿਚ ਸ਼ਾਮਲ ਨਹੀਂ ਹੋ ਸਕਦੇ ਕਿਉਂ ਕਦੇ ੨ ਹਿੰਦੁਸਤਾਨੀਆਂ ਨੂੰ ਅਫਰੀਕਨਾਂ, ਤੇ ਅਫਰੀਕਨਾਂ ਨੂੰ ਹਿੰਦ ਵਾਸੀਆਂ ਦੀ ਯਾਦ ਤੰਗ ਕਰਦੀ ਹੈ। ਅਗਰ ਆਪਣੀਆਂ ਜਨਮ ਭੂਮੀਆਂ ਦੇ ਲਾਗੇ ਚਾਗੇ ਅਮਨ ਅਮਾਨ ਨਾਲ ਧੰਦੇ ਮਿਲ ਜਾਨ ਦਾ ਯਕੀਨ ਹੋਵੇ ਤਾਂ ਕਦੇ ਵੀ ਹਜ਼ਾਰਾਂ ਮੀਲਾਂ ਦੀ ਦੁਰਾਈ ਤੇ ਰਹਿਨਾ ਪਸੰਦ ਨਾ ਕੀਤਾ ਜਾਵੇ। ਪਰ ਲੋੜ ਹੈ ਇਹ ਸਭ ਕੁਝ ਜਾਨਣ ਲਈ ਆਪਣੇ ਇਤਹਾਸ ਪੜ੍ਹਨ ਦੀ ਤੇ ਖੋਜ ਕਰਨ ਦੀ।

ਅਖੀਰ ਵਿਚ ਆਪਣੇ ਸਮੁੰਦਰੋਂ ਪਾਰ ਬੈਠੇ ਸਜਨਾਂ ਮਿਤ੍ਰਾਂ ਨੂੰ ਉਹਨਾਂ ਦੇ ਨੰਬਰ ਦੀ ਵਧਾਈ ਦੇਂਦਾ ਹੋਇਆ ਇਹੋ ਕਹਾਂਗਾ ਕਿ ਨਾਮਧਾਰੀ ਇਤਹਾਸ ਨੂੰ ਗਹੁ ਨਾਲ ਪੜ੍ਹੋ ਉਸਤੇ ਵਿਚਾਰ ਕਰ ਤੇਅਜ ਦੀਆਂ ਰੰਗੇ ਤਹਿਰੀਕਾਂ ਨੂੰ ਆਪਣੇ ਇਤਹਾਸ ਦੀ ਰੋਸ਼ਨੀ ਵਿਚ ਵੇਖਕੇ ਜਾਚੋ ਪਰਖੋ। ਬੜੀ ਲੋੜ ਹੈ, ਅਜੇ ਵੀ ਸੰਸਾਰ ਨੂੰ ਤੁਹਾਡੀ ਅਗਵਾਈ ਦੀ ਕਿਉਂਕਿ ਸਤਿਗੁਰੂ ਰਾਮਸਿੰਘ ਜੀਦਾਮਿਸ਼ਨ ਹੀ ਸੰਸਾਰ ਨੂੰ ਸ਼ਾਂਤੀ ਪ੍ਰਦਾਨ ਕਰ ਸਕਦਾਹੈ।

Namdhari Elibrary NamdhariElibrary@gmail.com



ਅਫ਼ਰੀਕਾ ਦੇ ਕਲਗੀਆਂ ਵਾਲੇ ਬਗਲੇ ਜਿਨ੍ਹਾਂ ਨੂੰ ਮਾਰਨ ਦਾ ਹੁਕਮ ਨਹੀਂ



ਅਫਰੀਕਾ ਦੇ ਜ਼ਿਰਾਫੇ

Namdhari Elibrary NamdhariElibrary@gmail.com



ਅਫ਼ਰੀਕਾ ਵਿਚ ਮਗੰਡਾ ਇਸਤ੍ਰੀਆਂ ਦਾ ਨਾਚ



ਅਫ਼ਰੀਕਾ ਦਾ ਇਕ ਦ੍ਰਿਸ਼ਜ

Namdhari Elibrary NamdhariElibrary@gmail.com



# "ਕਾਲੀ ਵਹੁਟੀ"



"ਉਹ ਕਾਲੀ ਹੈ, ਮੈਂ ਕੁਝ ਨਹੀਂ ਕਰ ਸਕਦਾ ਉਸ ਲਈ, ਮਜਬੂਰ ਹਾਂ !" "ਮਜਬੂਰੀ ਤਾਂ ਕੇਵਲ ਇਕ ਬਹਾਨਾ ਏ ਤੇਰਾ, ਅਪਨੇ ਕਰਤਬ ਨੂੰ ਪਛਾਣ, ਫਰਜ਼ ਮੂਹਰੇ ਇਹੋ ਜਿਹੀਆਂ ਮਜਬੂਰੀਆਂ ਨੂੰ ਭੀ ਨੀਵੇਂ ਹੋਣਾ ਪੈਂਦਾ ਹੈ ।" "ਜਦ ਮੇਰੀਆਂ ਅਖਾਂ ਉਸ ਨੂੰ ਰਜਕੇ ਨਹੀਂ ਵੇਖ ਸਕਦੀਆਂ ਤਾਂ ਮੈਂ ਕੀ ਕਰਾਂ !"

"ਅਖਾਂ ਨੂੰ ਕਹੋ ਕਿ ਉਹ ਬੁਕੱਲ ਵਿਚ ਮੂੰਹ ਪਾ ਕੇ ਅਪਨੇ ਆਪ ਨੂੰ ਵੇਖਣ, ਬਨਾਵਟ ਅਤੇ ਅਸਲੀਅਤ ਨੂੰ ਜਾਚਨ, ਨਿਮਾਣ ਅਤੇ ਸਿਖਰ ਨੂੰ ਮੋਹਣ, ਤੇ ਫੇਰ ਤੈਨੂੰ ਆਪ ਮੁਹਾਰੇ ਹੀ ਹਨੇਰ ਅਤੇ ਚਾਨਣ ਦੇ ਅੰਤਰ ਦਾ ਪਤਾ ਲਗ ਜਾਊਗਾ !" "ਤੇਰੀ ਸਲਾਹ ਮੈਂ ਉਸ ਅਮਾਵਸ ਦੀ ਰਾਤ ਦੀ ਹੀ ਪੂਜਾ ਕਰਦਾ ਰਹਾਂ"

"ਪੂਜਾ ਨ ਕਰ; ਤੂੰ ਉਸ ਦਾ ਸਾਥ ਕਰ, ਅਨਸਾਨ ਬਣ ਅਤੇ ਅਨਸਾਨੀਅਤ ਦੀ ਪੂਜਾ ਕਰ, ਸ਼ਕਲਾਂ ਦੀ ਨਹੀਂ ਗੁਣਾਂ ਦੀ ਪੂਜਾ ਕਰ !"

"ਮੈਂ ਇਸ ਗੂੜ੍ਹ ਗਿਆਨ ਵਿਚ ਪੈ ਕੇ ਅਪਨਾ ਜੀਵਨ ਬਰਬਾਦ ਨਹੀਂ ਕਰਨਾ ਚਾਹੁੰਦਾ"

"ਪਰ ਜੇਕਰ ਤੇਰੇ ਕਾਰਨ ਕਿਸੇ ਨਿਰਦੋਸ਼ ਦਾ ਜੀਵਨ ਬਰਬਾਦ ਹੋਵੇ !"

"ਤਾਂ ਮੈਂ ਨਿਰਦੋਸ਼ ਹਾਂ !"

"ਕਿਸੇ ਦੀ ਕੁਲੀ ਨੂੰ ਅਗ ਲਾਕੇ ਤਮਾਸ਼ਾ ਵੇਖਣ ਵਾਲੇ ਨਿਰਦੋਸ਼ ਨਹੀਂ ਕਹੇ ਜਾ ਸਕਦੇ !"

"ਮੇਰੇ ਕੋਲ ਜ਼ਿਆਦਾ ਬਕ ੨ ਸੁਨਣ ਲਈ ਸਮਾਂ ਨਹੀਂ, ਇਹ ਮੇਰਾ ਆਖਰੀ ਫੈਸਲਾ ਹੈ, ਮੈਂ ਕੁਝ ਭੀ ਨਹੀਂ ਕਰ ਸਕਦਾ ਉਸ ਲਈ"

"ਤੂੰ ਪਿਆਰ ਕਰ ਸਕਦਾ ਸੀ ਉਸ ਨਾਲ ? ਮੌਜਾਂ ਮਾਣ ਸਕਦਾ ਸੀ ਉਸ ਨਾਲ ? ਪਰ ਹੁਣ ਤੂੰ ਕੁਝ ਨਹੀਂ ਕਰ ਸਕਦਾ ! ਕਿਨੇ ਅਫਸੋਸ ਦੀ ਗਲ ਹੈ। ਤੈਨੂੰ ਇਹੋ ਜਿਹ ਗਲ ਕਰਨ ਤੋਂ ਪਹਿਲੋਂ ਸ਼ਰਮ ਆਉਣ ਚਾਹੀਦੀ ਸੀ। ਹੁਣ ਭੀ ਕੁਝ ਵਿਗੜਿਆ ਨਹੀਂ ਜੇਕਰ ਤੂੰ ਸਿਧੇ ਰਾਹ ਤੇ ਆ ਜਾਵੇਂ"

"ਤੈਨੂੰ ਮੇਰੇ ਸਿਧੇ ਵਿੰਗੇ ਰਾਹ ਨਾਲ ਕੀ, ਨਾਲੇ ਤੂੰ ਕੌਣ ਹੁਨਾਂ ਹੈਂ ਮੈਨੂੰ ਸ਼ਰਮਾਂ ਦੇਣ ਵਾਲਾ ! ਮੇਰੇ ਘਰ ਤੋਂ ਬਾਹਰ ਹੋ ਜਾ ਅਤੇ ਮੁੜ ਇਧਰ ਪੈਰ ਪਾਇਆ ਤਾਂ ਲੱਤਾਂ ਵਢ ਸੁਟਾਂਗਾ ਤੇਰੀਆਂ ! ਮੇਰਾ ਕੋਈ ਸ਼ਰੀਕਾ ਭਾਈ ਚਾਰਾਏ ਤੇਰੇ ਨਾਲ ?

ਇਹਨਾਂ ਅਗ ਭਰੇ ਸ਼ਬਦਾਂ ਦੀ ਜ਼ੈਹਰੀਲੀ ਲੜੀ ਟੁਟੀ ਹੀ ਸੀ ਕਿ ਤ੍ਰਕਾਲਾਂ ਦੇ ਸੰਖ ਬਜੇ ਘੜਿਆਲਾਂ ਖੜਕੀਆਂ ਅਤੇ ਟੱਲੀਆਂ ਬਜੀਆਂ ਪਰ ਮੁਲਾਂ ਜੀ ਦੇ ਮਥੇ ਤਿਊੜੀਆਂ ਪੈ ਗਈਆਂ ! ਮਸੀਤਾਂ ਵਿਚੋਂ ਅਜ਼ਾਨਾਂ ਦੀ ਅਵਾਜ ਆਈ ਤਾਂ ਭਾਈ ਜੀ ਦੀਆਂ ਅਖ ਲਾਲ ਹੋ ਗਈਆਂ, ਪੁਜਾਰੀ ਦਾ ਮੱਥਾ ਕਰਾ ਹੋਗਿਆ ! ਇਹਨਾਂ ਤਸਬ ਮਿਧੀਆਂ ਅਵਾਜ਼ਾਂ ਨੇ ਮੇਰਾ ਜ਼ਾਰ ਖੋਹ ਲਿਆ ! ਮੇਰਾ ਸਾਲਾਂ ਤੇ ਪੁਰਾਣਾ ਦੋਸਤ ਖੁਸ ਗਿਆ ! ਇਸ ਲਦਾਂ

Namdhari Elibrary　NamdhariElibrary@gmail.com

ਕਿ ਮੈਂ ਇਕ ਮੁਸਲਮਾਨ ਘਰ ਵਿਚ ਜਨਮ ਲਿਆ ਅਤੇ ਮੇਰਾ ਦੋਸਤ ਮਜ਼ਬ ਦੇ ਠਪੇ ਅਨੁਸਾਰ ਹਿੰਦੂ ਸੀ !

ਮੈਂ ਇਕ ਪ੍ਰਸਿਧ ਪੰਜਾਬੀ ਨਾਵਲ ਪੜ੍ਹਣ ਵਿਚ ਰੁਝਾ ਹੋਇਆ ਸਾਂ ਅਤੇ ਮਨ ਹੀ ਮਨ ਵਿਚ ਇਸ ਨਾਵਲ ਦੇ ਲਿਖਾਰੀ ਦੀ ਪ੍ਰਸ਼ੰਸਾ ਕਰ ਰਿਹਾ ਸਾਂ ! ਕਿਨੇ, ਠੋਸ ਅਤੇ ਖਿਚਵੇਂ ਨੇ ਅਲੰਕਾਰ ਇਸ ਦੇ ਪਤਾ ਨਹੀਂ ਮੈਂ ਕਿਨਾਂ ਚਿਰ ਇਸ ਦੇ ਸ਼ਬਦਾਂ ਦੀਲਮੀਂ ਲੜੀ ਵਿਚ ਰੁਆਚਾ ਰਹਿੰਦਾ, ਪਰ ਇਕ ਜਾਣੀ ਪੈਹ ਚਾਣੀ ਅਵਾਜ਼ ਨੇ ਇਕ ਦਮ ਮੈਨੂੰ ਨਾਵਲ ਮਧ ਵਚਾਲੇ ਛਡਨ ਤੇ ਮਜਬੂਰ ਕਰ ਦਿਤਾ !

"ਆਦਾਬ ਅਖਦੇ ਆ ਭਈ"

"ਉਏ 'ਰਤੂ' ਤੂੰ ਕਿਧਰ, ਨਾਂ ਕੋਈ ਚਿਠੀ ਨਾ ਪਤਰ ਕਮਾਲ ਕਰ ਛਡੀ ਆ ਭਈ !"

ਅਸੀ ਦੋਵੇਂ ਦੋਸਤ ਘੁਟ ਘੁਟਕੇ ਗਲ-ਵਕੜੀਆਂ ਪਾ ਕੇ ਮਿਲੇ ! ਮੇਰੀ ਪ੍ਰਸੰਨਤਾ ਦੀ ਸੀਮਾ ਨ ਰਹੀ 'ਰਤੂ' ਨੂੰ ਵੇਖਕੇ ! ਖੁਸ਼ੀ ਵਿਚ ਮੇਰੇ ਪੈਰ ਨਹੀਂ ਲਗਦੇ ਸਨ ਭੋਂ ਤੇ ! ਬਹੁਤ ਦੇਰ ਪਹਿਲੋਂ ਤੋਂ ਸਾਡੇ ਅਤੇ 'ਰਤੂ' ਦੇ ਖਾਨਦਾਨ ਦੀ ਇਕ ਪਰਕਾਰ ਦੀ ਜੱਦੀ ਦੋਸਤੀ ਚਲੀ ਆਉਂਦੀ ਸੀ ! ਪਹਿਲੋ ਪਹਿਲ ਮੇਰੀ ਅਤੇ 'ਰਤੂ' ਦੀ ਕੇਵਲ ਖ਼ਾਨਦਾਨੀ ਦੋਸਤੀ ਦੇ ਕਾਰਨ ਮਾਮੂਲੀ ਜਾਣ ਪਹਿਚਾਣ ਹੋਈ। ਫੇਰ ਹੌਲੀ ੨ ਇਸ ਜਾਣ ਪਹਿਚਾਣ ਨੇ ਪਿਆਰ ਦਾ ਰੂਪ ਧਾਰ ਲਿਆ ! ਅਸਾਂ ਬਚਪਨ ਵਿਚ ਕੱਠੇ ਖੇਡੇ, ਕਠਿਆਂ ਦਾ ਮਦ੍ਰਸਲ ਨਾਵਾਂ ਲੱਗਾ ਅਤੇ ਕੱਠੇ ਹੀ ਸਕੂਲੋਂ ਹਟੇ ਚਾਰ ਚਾਰ ਜਮਾਤਾਂ ਪਾਸ ਕਰਕੇ, ਬਾਕੀ ਦਾ ਪੜ੍ਹਨ ਦਾ ਸ਼ਮਾਂ ਅਸਾਂ ਡੰਗਰ ਚਾਰਨ ਵਿਚ ਲਾ ਦਿਤਾ! ਸ਼ਾਹ ਵੇਲੇ ਨਾਲ ਅਸੀ ਪਸੂ ਪਾ ਹਕ ਲਜਾਂਦੇ ਅਤੇ ਦੂਰ ਖੇਤਾਂ ਵਿਚ ਉਚੀਆਂ ੨ ਹੇਕਾਂ ਕਢ ਬੋਲੀਆਂ ਪਾਂਦੇ ਰਹਿੰਦੇ ! ਜਵਾਨੀ ਚੜ੍ਹਨ ਦੇ ਨਾਲ ਨਾਲ ਸਾਡੇ ਪਿਆਰ ਦੀ ਪੀਂਘ ਭੀ ਚੜ੍ਹੀ ਪਰ ਜਾਲਮ ਵੰਡ ਨੇ ਇਹ ਪੀਂਘ ਇਕੋ ਝਟਕੇ ਨਾਲ ਤੋੜ ਦਿਤੀ ! ਇਸ ਵੰਡ ਨਾਲ ਜਾਏ-ਦਾਦਾਂ ਵੰਡੀਆਂ ਗਈਆਂ ! ਮਜ਼ਬੀ ਠਪਿਆ ਅਨੁਸਾਰ ਆਦਮੀ ਵੰਡੇ ਗਏ ਅਤੇ ਕੁਝ ਪਿਆਰ ਭਰੀਆਂ ਪਵਿਤਰ ਰੂਹਾਂ ਭੀ ਇਸ ਵੰਡ ਦੇ ਅਖੀਂ ਚੜ੍ਹ ਗਈਆਂ ਅਸਾਂ ਭੀ ਅਪਣੇ ੨ ਨੀਯਤ ਦੇਸ਼ ਨੂੰ ਚਲੇ ਗਏ, ਪਰ ਛੇਤੀ ਈ ਅਸਾਂ ਨੂੰ ਅਨ ਜਲ ਨੇ ਅਫਰੀਕਾ ਲਿਆ ਸੁਟਿਆ ਅਤੇ ਵਿਛੜੇ ਸਾਥੀ ਫੇਰ ਮਿਲ ਗਏ। ਸ਼ਮੇ ਦੀ ਸਟ ਨਾਲ ਹਾਰੀ ਹੁਈ ਮੁਹਬਤ ਚ ਮੁੜ ਜਾਨ ਆ ਗਈ, ਦੁਨੀਆਂ ਨੂੰ ਸਾਡੀ ਮੁਹਬਤ ਨਾਲ ਨਫਰਤ ਸੀ। ਲੋਕ ਸਾਨੂੰ ਰਲ ਮਿਲਕੇ ਬਹਿੰਦਿਆਂ ਨਹੀਂ ਸਨ ਰਾਜ਼ੀ ਕਿਓਂਕਿ ਤੰਗ ਨਜ਼ਰਾਂ ਅਨੁਸਾਰ ਅਸਾਂ ਦੋਵੇ ਵਖੋ ਵਖ ਸ਼੍ਰੇਣੀਆਂ ਦੇ ਸਾਂ। ਲੋਕਾਂ ਸਾਨੂੰ ਪਾੜਨ ਦੇ ਲਖਾਂ ਜਤਨ ਕੀਤੇ ਪਰ ਸਾਡੇ ਅਟੁਟ ਦਿਆਂ ਚ ਰੱਤੀ ਫ਼ਰਕ ਨ ਆਇਆ ਅਤੇ ਸਭ ਨੂੰ ਸਾਡੀ ਅਮਿਟ ਮੈਤ੍ਰੀ ਮੂਰੇ ਝੁਕਣਾ ਪਿਆ !

ਅਜ ਮੇਰਾ ਲੰਗੋਟੀਆ ਯਾਰ ਜਿਸਦੀ ਦੋਸਤੀ, ਦਾ ਮਾਣ ਹੈ ਮੈਨੂੰ ਪਾਕਸਤਾਨ ਤੋਂ ਵਾਪਸ ਆਇਆ ਸੀ ਕਿਸੇ ਕਰਮਾਂ ਵਾਲੀ ਨਾਲ ਫੇਰੇ ਲੈਕੇ ! ਆਉਂਦਾ ਹੋਇਆ ਉਹ ਭਾਰਤ ਭੀ ਹੋਕੇ ਆਇਆ ਸੀ !

"ਦੇਸ਼ ਦਾ ਹਾਲ ਸੁਣਾ ਕੀ ਏ, ਨਾਲੇ

Namdhari Elibrary NamdhariElibrary@gmail.com

ਘਰ ਸਾਰੇ ਸੁਖ ਸਾਂਦ ਤਾਂ ਹੈ ਨ,, ਮੈਂ ਗਲਾਂ ਦੀ ਲੜੀ ਅਰੰਭ ਕਰਦਿਆਂ ਰਤੂ ਨੂੰ ਪੁਛਿਆ !

"ਬਸ ਪੁਛ ਨਾ ਕਰਮ ਦੀਨਾਂ ਰੰਗ ਲਗੇ ਹੋਏ ਨੇ ਸਾਰੇ, ਆਨੰਦ ਨੇ ਸਾਰੇ ਦਾਣੇ ਫੱਕੇ ਦਾ ਭਾ ਅਗੇ ਨਾਲੋਂ ਬੜਾ ਸਵੱਲਾ ਏ ਨਾਲੇ ਪਾਣੀ ਈ ਪਾਣੀ ਹੋ ਗਿਆ ਏ ਸਾਰੇ। ਭਈ ਕਰਮ ਦੀਨਾਂ ਮੈਂ ਕੋਈ ਅਜੇਹਾ ਰਾਹ ਨਹੀਂ ਵੇਖਿਆ ਜਿਥੇ ਵਡੀ ਨਹਿਰ ਜਾਂ ਇਕ ਦੋ ਸੂਏ ਨਾ ਵਗਣੇ, ਪੈਣ ਭਾਰਤੀ ਸਰਕਾਰ ਨੇ ਜਾਲ ਵਛਾ ਦਿਤਾ ਏ ਨਹਿਰਾਂ ਦਾ,

'ਆ ਭੀ ਚੰਗਾ ਹੋਇਆ ਪਸੂ ਪਾ ਨੂੰ ਤਾਂ ਆਰਾਮ ਹੋਇਆ — — — ਤੂੰ ਪਿੰਡ ਸੁਣਾ ਕਿਵੇਂ ਨੇ ਸਾਰੇ ਸਾਥੀ,

ਮੈਂ ਗਲ ਦਾ ਪਾਸਾ ਬਦਲਦਿਆਂ ਆਖਿਆ।

'ਬਸ ਮਿਹਰ ਏ ਪਰਮਾਤਮਾ ਦੀ, ਪਰ ਕਰਮ ਦੀਨਾਂ ਜਗਤੇ ਹੋਰੀਂ ਤੈਨੂੰ ਬੜਾ ਯਾਦ ਕਰਦੇ ਨੇ ਨਾਲੇ ਇਹਨਾਂ ਸਾਰਿਆਂ ਨੇ ਤੈਨੂੰ ਸਤਿ ਸ੍ਰੀ ਅਕਾਲ ਆਖੀ ਏ ! ਲੰਬੜਾਂ ਦੀ ਅਤਰੀ ਭੀ ਤੈਨੂੰ ਪਿਆਰ ਆਖਦੀ ਸੀ

"ਉਏ ਰਤੂ, ਬੇਬੇ ਅਤ੍ਰੀ ਹਲੇ ਜਿਉਂਦੀ ਏ, ਮੈਂ ਹੈਰਾਨੀ ਨਾਲ ਪੁਛਿਆ!

'ਹਲੇ ਕੀ ਉਹ ਤਾਂ ਹੋਰ ਵੀਹ ਵਰੇ ਨਹੀਂ ਕਿਧਰੇ ਜਾਣ ਵਾਲੀ। ਫਲ ਫਲੀਆਂ ਚਬ ਲੈਂਦੀ ਏ ਹੋਲਾਂ ਠੂੰਗ ਲੈਂਦੀ ਏ ਦੋ ਦੋ ਫ਼ਾਰਮ ਦੇ ਗਨੇ ਚੂਪ ਲੈਂਦੀਂ ਏ ਸਾਰੇ ਦੰਦ ਕੈਮਨੇ, ਰਤੂ ਨੇ ਆਖਿਆ।

"ਬੜੀ ਬੜੀ ਸਿਹਤ ਏ ਪਰਾਣੇ ਸਰੀਰਾਂ ਵਿਚ — — (ਹਸਦੇ ਹੋਇਆਂ) ਹੀ — ਹੀ — — ਹਾ — — ਈ — — ਮੈਂ ਭੀ ਅਗੜ ਦੁਗੜੀਆਂ ਮਾਰਦਾ ਰਿਹਾ ਹੁਣ ਤਾਈਂ, ਜੇਹੜੀ ਕਮ ਦੀ ਗਲ ਸੀ-ਉਹ ਤਾਂ ਪੁਛੀ ਹੀ ਨਹੀਂ — — ਦਸ ਖਾਂ ਰਤੂ ਸਾਡੀ ਭਾਬੀ ਕਿਹੋ ਜਿਹੀ ਏ,,

ਮੈਂ ਰੱਤੂ ਨੂੰ ਹਸਦਿਆਂ ਹਸਦਿਆਂ ਪੁਛਿਆ। ਪਰ ਜਵਾਬ ਬੜਾ ਰੁੱਖਾ ਤੇ ਛੋਟਾ ਜੇਹਾ ਮਿਲਿਆ "ਚੰਗੀ - ਏ" ਰੱਤੂ ਨੇ ਇਕ ਹੌਲਾ ਜਿਹਾ ਹੌਕਾ ਭਰਦਿਆਂ ਆਖਿਆ "ਚੰਗੀ ਏ। ਉਹ ਤਾਂ ਮੈਨੂੰ ਪਹਿਲੋਂ ਈ ਪਤਾ ਸੀ ਕਿ ਚੰਗੀ ਹੋਵੇਗੀ ਪਰ ਨਿਘਿਰਆ ਕੋਈ ਖੁਲ ਕੇ ਗਲ ਬਾਤ ਸੁਣਾ ਉਸਦੀ ?

ਜਵਾਬ ਵਿਚ ਰਤੂ ਕੁਝ ਨਾ ਬੋਲਿਆ ਅਤੇ ਸਿਰ ਨੀਵਾਂ ਸਟ ਕੇ ਸੋਚਣ ਲੱਗ ਪਿਆ ਉਸਦੇ ਚਿਹਰੇ ਤੇ ਅਫਸੋਸ ਦੇ ਚਿਨ ਉਕਰੇ ਗਏ।

"ਆਹ ਕੀ ਰੋਣੀ ਜੇਹੀ ਮੂਰਤ ਬਣ ਕੇ ਬਹਿ ਗਿਆ ਏ ਮੈਂ ਤੈਨੂੰ ਪੁਛਿਆ ਸੀ ਕਿ ਸਾਡੀ ਭਾਬੀ ਕਿਹੋ ਜਿਹੀ ਹੈ ਪਰ ਤੂੰ ਤਾਂ ਕਿ ਕੁਝ ਉਚਰਦਾ ਈ ਨਹੀ ਕਿਧਰੇ ਨਜ਼ਰ ਤਾਂ ਨਹੀ ਲੱਗ ਚੱਲੀ ਦੇਖੇ ਬਿਨਾ ਮੈ ਰਤੂ ਦੇ ਮੋਢੇ ਤੇ ਹਥ ਰਖਦਿਆਂ ਆਖਿਆ।

"ਨਜ਼ਰ ਦਾ ਤਾਂ ਸਵਾਲ ਈ ਪੈਦਾ ਨ ਹੀ ਹੁੰਦਾ 'ਕਰਮ ਦੀਨਾਂ, ਦਰਗਾਹੋਂ ਈ ਨਜ਼ਰ ਲਗੀ ਹੋਈ ਏ ਉਂਜ ਤਾਂ ਬੜੀ ਸੁਘੜ ਸਿਆਨੀ ਏ ਗੁਣ ਵਾਲੀ ਏ ਬਜਮਾਤਾਂ ਪੜੀ ਹੋਈ ਏ।

"ਜਿਹਨੂੰ ਪੜੀ ਲਿਖੀ ਅਕਲਮੰਦ ਵਹੁਟੀ ਮਿਲ ਜਾਵੇ ਉਹਨੂੰ ਹੋਰ ਕੀ ਚਾਹੀਦਾ ਹੈ ਤੈਨੂੰ ਤਾਂ ਇਹੋ ਜੇਹੀ ਸਾਥਣ ਤੇ ਮਾਣ ਹੋਣਾ ਚਾਹੀਦਾ

Namdhari Elibrary NamdhariElibrary@gmail.com

ਹੈ ਬਾਕੀ ਰਿਹਾ ਰੰਗ ਰੂਪ ਦੇ ਸਵਾਲ ਇਹ ਕੁਦਰਤ ਦਾ ਖੇਲ ਹੈ ਸੰਸਾਰ ਰਬ ਦੀ ਇਕ ਭਖਦੀ ਹੋਈ ਭਠੀ ਸਾਮਾਨਹੈ,। ਜਿਹਨੂੰ ਇਸ ਵਿਚ ਜਰਾ ਬਾਹਲਾ ਸੇਕ ਲਗ ਗਿਆ ਉਹ ਕਾਲਾ ਹੋ ਗਿਆ ਜਿਹਨੂੰ ਘਟ ਓਹ ਜਰੀ ਪਿਲਾ ਰਹਿ ਗਿਆ ਬਾਕੀ ਕਾਲੇ ਰੰਗ ਤੋਂ ? ਫਰਤ ਤੇਰੇ ਬਸ ਦੀ ਗਲ ਨਹੀਂ ਇਹ ਗਲ ਦੀ ਬੀਮਾਰੀ ਇਸ ਮੁਲਕ ਵਿਚ ਹਰ ਇਕ ਨੂੰ ਹੋ ਜਾਂਦੀ ਹੈ। ਆਦਮੀ ਰੰਗ ਤੋਂ ਨਹੀ ਅਮਲਾਂ ਤੇ ਗੁਣਾ ਤੋਂ ਪਛਾਣਿਆ ਜਾਂਦਾ ਹੈ,, ।

ਉਪਰੰਤ ਅਸੀਂ ਚੰਗਾ ਚਿਰ ?ਾ ਖਤਮ ਹੋਣ ਵਾਲੀਆਂ ਗਲਾਂ ਕਰ ਦੇ ਰਹੇ ਇਹਨਾਂ ਗਲਾਂ ਵਿਚ ਹਾਸਾ ਸੀ ਅਤੇ ਕਿਤੇ ਕਿਤੇ ਅਫ ਸੋਸ ਦੀ ਝਲਕ ਭੀ। ਗਲਾਂ ਗੱਲਾ ਵਿਚ ਰਾਤੀ ਪੈ ਗਈ ਅਤੇ ਰੱਤੂ ਘਰ ਨੂੰ ਚਲਾ ਗਿਆ। ਮੈਂ ਸਦਾ ਈ ਰਤੂ ਦੀਆਂ ਗਲਾਂ ਵਿਚ ਸਵਾਦ ਮਾਣਿਆ ਕਰਦਾ ਸਾਂ ਪਰ ਅਜ ਉਹ ਕੁਝ ਅਜਿਹਾ ਵਾਤਾ ਵਰਨ ਬਣਾਂ ਗਿਆ ਜਿਸ ਨੇ ਮੈਂਨੂੰ ਇਕ ਉਲਝਨ ਵਿਚ ਪਾ ਦਿਤਾ। ਮੈਂ ਇਸ ਉਲਝਣ ਨੂੰ ਸੁਲਝਾਓਣ ਦੀ ਕੋਸ਼ਸ਼ ਕਰ ਰਿਹਾ ਸਾਂ ਪਰ ਇਸਦੀਆਂ ਰੁੰਝਲਾਂ ਹੋਰ ਸਿੰਘਣੀਆਂ ਹੁੰਦੀਆਂ ਗਈਆਂ ਬਿਆਹ ਇਕ ਨਵੀ ਅਤੇ ਸੋਹਣੀ ਜਿੰਦਗੀ ਦੀ ਉਸਾਰੀ ਪਰ ਇਸ ਨਾਲ ਤੇ ਜਿੰਦਗੀ ਹੋਰ ਨਰਕ ਸਮਾਨ ਬਣ ਜਾਂਦੀ ਹੈ। ਕਿਓਂ ? ਇਹ ਸਾਡੀਆ ਭੈੜੀਆਂ ਰਸਮਾਂ ਦੇ ਨਤੀਜੇ ਨੇ। ਕਿਸੇ ਨੂੰ ਕਿਸੇ ਦੀ ਜਿੰਦਗੀ ਨਾਲ ਕੀ।ਇਥੇ ਤਾਂ ਵਿਚੋਲੇ ਦੀ ਚੋਧਰ ਤੇ ਮਾਪਿਆਂ ਦਾ ਮੂਆ ਰਬ ਮੁਖ ਰਖਿਆ ਜਾਂਦਾ ਹੈ। ਬਾਰਾਤੀ ਚਾਰ ਦਿਨ ਰੋਟੀ ਖਾਕੇ ਚਲੇ ਜਾਂਦੇ ਨੇ ਮੇਲੀ ਟੋਲਾ ਰੁਪਾ ਅਤੇ ਹਾਗ ਢੰਗ ਕਰਕੇ ਲਾਗੀਆਂ ਨੂੰਲਾਗ ਮਿਲਜਾਂਦਾਂਹੈਮਾਪਿਆਂਦੀਦਾਜ ਰੀਝ ਪੂਰੀ ਹੋ ਜਾਂਦੀ ਹੈ। ਮੁੰਡੇ ਨਾਲ ਵਹੁਟੀ ਨਰਜ ਕਰ ਦਿਤੀ ਜਾਂਦੀ ਹੈ ਉਹ ਭੀ ਸਿਰ ਤੋਂ ਪੈਰਾਂ ਤਕ ਕਪੜੇ ਵਿਚ ਪੈਕ ਕਰਕੇ ਫੇਰ ਛੁਛਕੜੇ ਅਉਦੇ ਤੇ ਨਾਨਕੀ ਛਕਾਂ ਦੀ ਬਾਰੀ ਆ ਜਾਂਦੀ ਹੈ ਇਕ ਦੂਜੇ ਦੇ ਕੋਈ ਮਰ ਜਾਵੇ ਤਾਂ ਮਕਾਣਾਂ ਆਉਂਦੀਆਂ ਨੇ ਏਸੇ ਰੋਣੇ ਪਿਟਣੇ ਵਿਚ ਰੋਂਦੀ ਕੁਰਲਾਂਦੀ ਜਿੰਦ ਟਪ ਜਾਂਦੀ ਹੈ

ਇਹ ਜਾਨਣ ਦਾ ਤਾਂ ਵੇਹਲ ਹੀ ਨਹਾਂ ਲੱਗਦਾ ਕਿ ਜਿੰਦਗੀ ਕਿਸਬਲਾਦਾਨਾਉ ਹੈ ਪਰ ਕਟ ਜ਼ਰੂਰ ਜਾਂਦੇ ਨੇ ਅੜੀਆਂ ਰਗੜ ਰਗੜ ਕੇ,-ਮੂਲ ਕਾਰਨ "ਜਹਾਲਤ" ਅਣ ਪੜ੍ਹਤਾ, ਨਿਜੀ ਸਵਾਰਥ ਸੰਭਵ ਹੈ ਕਿ ਰੱਤੂ ਭੀ ਇਨ੍ਹਾਂ ਰੋਗਾਂ ਚੋਂ ਕਿਸੇ ਦਾ ਸ਼ਕਾਰੀ ਹੋਵੇ, ਜਾਂ ਦਾਜ ਬਿਹਾਰ ਦੇ ਮਾਮਲੇ ਵਿੱਚ ਆਪਣੇ ਮਾਪਿਆਂ ਦੇ ਹੱਥੀਂ ਚੜ੍ਹ ਗਿਆ ਹੋਵੇ। ਮੈ ਆਂਖਾਂਗਾ ਕਿ ਉਹ ਵਹੁਟੀਨੂੰ ਛੇਤੀ ਸੱਦ ਲਵੇ ਆਪਣੇ ਕੋਲ। ਇਹਨਾਂ ਸੋਚਾਂ ਅਤੇ ਆਪ ਮਹਾਰੀਆਂਮਾਰਦਿਆਂਅੱਧੀਰਾਤਟੱਪਗਈਅਤੇ ਮੈ ਨੀਂਦ ਦੇ ਬੱਸ ਪੈ ਗਿਆ। ਅੱਖ ਖੁਲੀ ਸੁਵੇਰਾ ਹੋਇਆ ਸੀ ਅਤੇ ਹਰ ਸੋਮਵਾਰ ਦੀ ਤਰ੍ਹਾਂ ਮੈ ਨਵੇਂ ਉਤਸ਼ਾਹ ਨਾਲ ਕੰਮ ਨੂੰ ਟੁਰ ਗਿਆ।

ਇਸੇ ਤਰ੍ਹਾਂ ਕਈ ਸੋਮਵਾਰ ਲੰਘ ਗਏ ਅਤੇ ਰੱਤੂ ਨੂੰ ਵੇਖਿਆਂ ਕਈ ਮਹੀਨੇ ਬੀਤ ਗਏ। ਮੈ ਉਸ ਨੂੰ ਮਿਲਣ ਲੱਖਵਾਰੀ ਜਾਂਦਾ ਜੇਕਰ ਮੈਨੂੰ ਉਸਦੇ ਟਿਕਾਣੇ ਦਾ ਪਤਾ ਹੁੰਦਾ। ਸਨੀਚਰ ਦਾ ਦਿਨ ਸੀ-ਦਿਨ ਢਲਦੇ ਨਾਲ ਉਸਦਾਘਰ ਭਾਲਿਆ ਅਤੇ ਜਾ ਨਮਸਤੇ ਬੁਲਾਈ ਜਵਾਬ ਵਿੱਚ ਰੱਤੂ ਦੇ ਬੋਲਣ ਚਲਣਦਾ ਢੰਗ ਰਸਮੀ ਜਿਹਾ ਜਾਪਿਆ, ਪਰ

ਮੈਂ ਕੋਈ ਇਕ ਦਿਨ ਦਾ ਦੋਸਤ ਨਹੀ ਸਾਂ ਜੋ ਏਸ ਛੋਟੀ ਜੇਹੀ ਗੱਲ ਉਤੇ ਰੁਸ ਬਹਿੰਦਾ ਮੁਮਕਿਨ ਸੀ ਉਸ ਨੂੰ ਕੋਈ ਦੁੱਖ ਹੋਵੇ। ਮੈ ਰੱਤੂ ਨੂੰ ਪੁਛਿਆ "ਤਬੀਅਤ ਤਾਂ ਵਲ ਹੈ ਨਾਂ?" ਇਸ ਦਾ ਜਵਾਬ ਮੈਨੂੰ ਸਿਰਫ 'ਹੂੰ' ਵਿਚ ਮਿਲਿਆ, ਏਸੇ ਤਰ੍ਹਾਂ ਮੈ ਗੱਲ ਸ਼ੁਰੂ ਕਰਨ ਦੀ ਗਰਜ਼ ਨਾਲ ਕਈ ਸਵਾਲ ਕੀਤੇ ਪਰ ਜਵਾਬ ਸਿਰਫ ਹੂੰ ਹਾਂ ਵਿੱਚ ਹੀ ਮਿਲਿਆ ਸ਼ਾਇਦ ਕੋਈ ਅਜਿਹੀ ਗੱਲ ਸੀ ਜਿਹੜੀ ਰੱਤੂ ਮੇਰੇ ਕੋਲੋ ਛੁਪਾ ਕੇ ਰੱਖਣੀ ਚਹੁੰਦਾਸੀ, ਜਾਂ ਉਸਦੀ ਤਬੀਅਤ ਠੀਕ ਨਾਂ ਸੀ। ਮੈ ਘਰ ਨੂੰ ਪਰਤਣਾ ਹੀ ਉਚਿੱਤ ਸਮਝਿਆ ਅਤੇ ਕੁਰਸੀ ਤੋਂ ਉਠਦਿਆਂ ਆਖਿਆ "ਅੱਛਾ ਬਈ ਰੱਤੂ ਫੇਰ ਕਿਤੇ ਮਿਲਾਂਗੇ" "ਬਹਿਜਾ ਯਾਰ ਤੂੰ, ਰੋਟੀ ਖਾਕੇ ਚਲਾ ਜਾਵੀ ਰਾਤ ਨੂੰ ਮੈ ਕਲਵੰਤੀ ਨੂੰ ਰੋਟੀ ਜ਼ਰਾ ਵੇਲੇ ਸਿਰ ਪਕਾਉਣ ਲਈ ਕਹਿ ਆਉਦਾ ਹਾਂ" ਰੱਤੂ ਨੇ ਵੇਹੜੇ ਵੱਲ ਜਾਂਦਿਆਂ ਆਖਿਆ।

ਮੈ ਸੋਚਨ ਲੱਗ ਪਿਆ ਇਹ 'ਕਲਵੰਤੀ' ਕੌਣ ਹੋਵੇਗੀ, ਸ਼ਾਇਦ ਇਸਦੀ ਵਹੁਟੀ ਦੇਸ਼ ਤੋਂ ਆ ਗਈ ਹੈ ਪਰ ਰੱਤੂ ਇਹੋ ਜਿਹਾ ਨਹੀਂ ਕਿ ਉਹ ਆਪਣੀ ਵਹੁਟੀ ਦੇ ਆਉਣ ਦੀ ਖਬਰ ਸਾਰ ਭੀ ਨਾ ਦਿੰਦਾ। ਜੇਕਰ 'ਕਲਵੰਤੀ' ਉਸ ਦੀ ਵਹੁਟੀ ਹੀ ਹੈ ਤਾਂ ਜ਼ਰੂਰ ਕੋਈ ਮਜ਼ਹਬੀ ਖਿਆਲਾਂ ਦੀ ਹੈ ਸੋ ਮੈ ਅੱਜ 'ਰੱਤੂ' ਵਿੱਚ ਇੰਨਾਂ ਅੰਤਰ ਵੇਖ ਰਿਹਾ ਹਾਂ ਅਤੇ ਤਿਨ ਮਹੀਨੇ ਇਸਦੀ ਸ਼ਕਲ ਨਹੀ ਦੇਖੀ ਏਨੇ ਚਿਰ ਨੂੰ ਰੱਤੂ ਮੁੜ ਆਇਆ ਅਤੇ ਮੇਰੇ ਲਾਗੇ ਡੱਠੀ ਕੁਰਸੀ ਤੇ ਬੈਠ ਗਿਆ। ਮੈ ਪੁਛਿਆ "ਓਏ ਰੱਤੂ ਇਹ ਕਲਵੰਤੀ ਕੌਣ ਏ" "ਪੁਤ ਨਾਂ ਕਰਮ ਦੀਨਾਂ ਬੜੀ ਸਮਝ ਵਾਲੀ ਏ ਵਿਚਾਰੀ ਬੜੀ ਅਕਲ ਬਖਸ਼ੀ ਏ ਰੱਬ ਨੇ" ਭਾਵੇਂ ਰੱਤੂ ਦਾ ਜਵਾਬ 'ਸਵਾਲ ਗੰਦਮ ਜਵਾਬ ਚਨੇ' ਜਿਹਾ ਸੀ, ਪਰ ਮੈ ਸਮਝ ਗਿਆ ਕਿ ਉਸ ਦੀ ਵਹੁਟੀ ਆ ਗਈ ਏ ਦੇਸ਼ ਤੋਂ ਰੱਤੂ ਕੁਰਸੀ ਤੋਂ ਉਠਿਆ ਤੇ ਸਾਮਣੇ ਪਏ ਟਰੰਕ ਵਿਚੋਂ ਬਰਾਂਡੀ ਦੀ ਬੋਤਲ ਅਤੇ ਅੰਦਰੋ ਦੋ ਗਲਾਸ ਚੁੱਕ ਲਿਆਇਆ ਦੋਹਾਂ ਗਲਾਸਾਂ ਵੱਲ ਨੂੰ ਬਰਾਂਡੀ ਦੀ ਖੋਲੀ ਹੋਈ ਬੋਤਲ ਉਲਾਰੀ ਮੈ ਰੱਤੂ ਨੂੰ ਟੋਕਿਆ, "ਇਹ ਦੂਜਾ ਗਲਾਸ ਕੀਹਦੇ ਲਈ, ਮੈਂ ਤਾਂ ਤੈਨੂੰ ਪਤੈ ਪੀਂਦਾ ਨਹੀ"

ਤੈਨੂੰ ਮਜਬੂਰ ਕੌਣ ਕਰਦਾ ਏ ਪੀਣ ਲਈ ਜਿਸ ਦੇ ਕਰਮਾਂ ਵਿਚ ਹੋਵੇਗੀ ਪੀਲਵੇਗਾ,, ਰੱਤੂ ਨੇ ਉਤਰ ਦਿਤਾ। ਅਤੇ ਫੇਰ ਮੇਰੇ ਵਲ ਪਿਆ ਹੋਇਆ ਗਲਾਸਬਰਾਂਡੀ ਦਾ ਗਟਾ ਗਟ ਪੀ ਗਿਆ। ਏਸੇ ਈ ਤਰਾਂ ਉਸਨੇ ਚਾਰ ਪੰਜ ਬਾਰੀ ਗਲਾਸ ਵਿਚ ਬਰਾਂਡੀ ਪਾਈ ਅਤੇ ਪੀਤੀ ਮੈਂ ਅਖਾਂ ਟਿਕਾਈ ਬਰਾਂਡੀ ਦੀ ਅਧੀ ਭਰੀ ਬੋਤਲ ਵੇਖ ਰਿਹਾ ਸਾਂ ਕਿ ਦੂਜੇ ਗਲਾਸ ਤੇ ਇਕ ਕਾਲਾ ਹਥ ਪਿਆ ਜਿਸ ਨੂੰ ਵੇਖ ਦਿਆਂ ਹੀ ਮੈਂ ਰੱਤੂ ਨੂੰ ਪੁਛਿਆਂ ਇਹ ਕੌਣਆ?

ਕਲਵੰਤੀ ਤੇਰੀ ਭਾਬੀ ਕਰਮ ਦੀਨਾਂ ਬੜੀ ਸੁਘੜ ਸਿਆਣੀ ਤੇ ਅਕਲ ਵਾਲੀ ਏ ਵਿਚਾਰੀ ਰੱਤੂ ਕੋਲੋ ਇਹੋ ਜੇਹੀ ਅਣਹੋਣੀ ਤੇਨੀਚ ਗਲ ਸੁਣ ਕੇ ਮੇਰੀ ਹੈਰਾਨੀ ਦਾ ਅੰਤ ਨਾ ਰਿਹਾ। ਗੁਸੇ ਨੇ ਮੈਨੂੰ ਕੁਰਸੀ ਤੋਂ ਉਠ ਖਲੋਣ ਲਈ ਮਜਬੂਰ ਕੀਤਾ ਗੈਰਤ ਨੇ ਮੇਰੇ ਦਿਲ ਵਿਚ ਇਕ ਅਗ ਲਾ ਦਿਤੀ ਗੁਸੇ ਨਾਲ ਭਰੇ ਦਿਲ ਨੇ ਨੀਚ ਰੱਤੂ ਨੂੰ ਹਥਾਂ ਨਾਲ ਸਿਧੇ ਰਾਹ ਤੇ ਲਿਅਉਣ ਲਈ ਓਤੇਜਤ ਕੀਤਾ ਪਰ ਦੋਸਤੀ ਨੇ ਮੇਰਾ ਹਥ ਫੜ ਲਿਆ ਮੈਂ ਰੱਤੂ ਨੂੰ ਆਖਿਆ

Namdhari Elibrary NamdhariElibrary@gmail.com

ਤੈਨੂੰ ਇਕ ਬਾਨ੍ਹੀ ਨੂੰ ਮੇਰੀ ਭਾਬੀ ਕਹਿੰਦਿਆ ਸ਼ਰਮ ਨਾ ਆਈ ਅਤੇ ਉਹ ਕੀ ਹੋਈ ਜਿਸ ਨਾਲ ਵਿਆਹ ਕਰਕੇ ਆਇਆ ਸੀ ਇੰਡੀਆ ਤੋਂ ਦੇਸ਼।

ਉਹ ਕਾਲੀ ਹੈ ਮੈਂ ਕੁਝ ਨਹੀ ਕਰ ਸਕਦਾ ਉਸ ਲਈ ਮਜਬੂਰ ਹਾਂ ਰੱਤੂ ਨੇ ਬਰਾਂਡੀ ਦੇ ਨਸ਼ੇ ਥੱਲੇ ਦੱਬੀ ਆਵਾਜ਼ ਵਿੱਚ ਆਖਿਆ। "ਮਜਬੂਰੀ ਤਾਂ ਇਕ ਬਹਾਨਾ ਏ ਤੇਰਾ ਰੱਤੂ ਆਪਣੇ ਕਰਤਬ ਨੂੰ ਪਛਾਣ ਫਰਜ਼ ਮੂਰੇ ਏਹੋ ਜੇਹੀਆਂ ਮਜਬੂਰੀਆਂ ਨੂੰ ਭੀ ਨੀਵੇ ਹੋਣਾ ਪੈਂਦਾ ਹੈ'

"ਜਦ ਮੇਰੀਆਂ ਅਖਾਂ ਉਸ ਨੂੰ ਰੱਜ ਕੇ ਨਹੀ ਵੇਖ ਸਕੀਆਂ ਤਾਂ ਮੈਂ ਕੀ ਕਰਾਂ ਤੇਰੀਆਂ ਅੱਖਾਂ ਇਸ ਕਾਲੀ ਡੈਣ ਨੂੰ ਦੇਖ ਸਕਦੀਆਂ ਨੇ, ਅੱਖਾਂ ਨੂੰ ਕਹੁ ਕਿ ਉਹ ਆਪਣੇ ਆਪ ਨੂੰ ਬੁਕੱਲ ਵਿਚ ਮੂੰਹ ਪਾਕੇ ਵੇਖਣ, ਬਨਾਵਟ ਅਤੇ ਅਸਲੀਅਤ ਨੂੰ ਜਾਨਣ ਨੀਮਾਨ ਅਤੇ ਸ਼ਿਖਰ ਨੂੰ ਕੋਹਣ ਫਿਰ ਤੈਨੂੰ ਆਪ ਮਹਾਰੇ ਹੀ ਚਾਨਣ ਅਤੇ ਹਨੇਰੇ ਦਾ ਪਤ ਲਗ ਜਾਊਗਾ। ਮੇਰੇ ਕੋਲ ਬਹੁਤੀ ਬਕ ਬਕ ਸੁਨਣ ਦਾ ਟਾਇਮ ਨਹੀਂ ਮੈਂ ਕੁਝ ਭੀ ਨਹੀਂ ਕਰ ਸਕਦਾ ਉਸ ਲਈ ਰਤੂ ਦੀ ਆਵਾਜ ਵਿਚੋਂ ਗੁਸਾ ਅਤੇ ਲਾਪਰਵਾਹੀ ਨੰਗੀ ਹੋ ਰਹੀ ਸੀ ਮੈਂ ਫੇਰ ਆਖਿਆ ਰਤੂ ਤੂੰ ਵਿਆਹ ਕਰ ਸਕਦਾ ਏ ਉਸ ਨਾਲ ਹੁਣ ਤੂੰ ਕੁਝ ਨਹੀ ਕਰ ਸਕਦਾ ਕਿੰਨੀ ਅਫਸੋਸ ਦੀ ਗਲ ਹੈ ਤੈਨੂੰ ਇਹੋ ਜਿਹਾ ਫੈਸਲਾ ਕਰਨ ਤੋਂ ਪਹਿਲਾਂ ਸ਼ਰਮ ਆਉਣੀ ਚਾਹੀਦੀ ਸੀ ਹਾਲੀ ਭੀ ਕੁਛ ਨਹੀ ਵਿਗੜਿਆ ਜੇ ਤੂੰ ਉਸ ਅਰਫੀਕਨ ਡੈਨ ਤੋਂ ਆਪਣਾ ਪਿਛਾ ਛੁੜਾ ਸਿਧੇ ਰਾਹ ਤੇ ਆ ਜਾਵੇ ਤੈਨੂੰ ਮੇਰੇ ਸਿਧੇ ਵਿਰੋ ਨਾਲ ਕੀ ਟਾਲੇ ਤੂੰ ਕੌਣ ਹੁੰਦਾ ਏ ਮੈਨੂੰ ਸ਼ਰਮਾ ਦੇਨ ਵਾਲਾ ਮੇਰੇ ਘਰ ਤੋਂ ਬਾਹਰ ਹੋ ਜਾ ਮੁੜ ਏਧਰ ਪੈਰ ਪਾਇਆ ਤਾਂ ਲਤਾਂ ਵਢ ਸੁਟਾਂਗਾ ਤੇਰੀਆਂ ਮੇਰਾ ਕੋਈ ਸ਼ਰੀਕਾ ਭਾਈ ਚਾਰਾ ਏ ਤੇਰੇ ਨਾਲ ਰਤੂ ਦੇ ਸ਼ਬਦ ਇਕ ਜ਼ਹਰੀਲੀ ਅਗ ਦਾ ਕੰਮ ਕਰ ਰਹੇ ਸਨ ਅਤੇ ਇਨਾਂ ਸ਼ਬਦਾਂ ਵਿਚੋਂ ਨੰਗੀ ਬੇਸ਼ਰਮੀ ਅਖਲਾਕ ਸਭਿਤਾ ਅਤੇ ਮੁਹੱਬਤ ਦੀ ਹਦ ਬੰਦੀ ਪਾਰ ਕਰ ਚੁਕੀ ਸੀ। ਇਸ ਬੇ ਮੌਕੇ ਦੀ ਨਿਡਰਤਾ ਮਿਤਰਤਾ ਦੇ ਮੂੰਹ ਤੇ ਥਪੜ ਮਾਰ ਮਾਰਕ ਦਸ ਰਹੀ ਸੀ। ਉਸਦੀਆਂ ਅਖਾਂ ਮੈਨੂੰ ਮਜ਼ਹਬ ਦੇ ਥੋਪੇ ਲਾਈ ਘੂਰ ਰਹੀਆਂ ਸਨ ਏਸੇ ਲਈ ਕਿ ਮੈਂ ਇਕ ਮੁਸਲਮਾਨ ਘਰ ਵਿਚ ਜਨਮ ਲਿਆ ਸੀ ਅਤੇ ਮੇਰਾ ਮੀਤ ਦੋਸਤ ਇਸ ਮਜ਼ਹਬ ਦੇ ਠਪੇ ਅਨਸਾਰ ਹਿੰਦੂ ਸੀ।

ਸੀ ਐਲ. ਚਮਨ (ਅਫਰੀਕਾ)

—:o:—

## ਕੁਰਬਾਨੀ

(ਵਲੋਂ ਦੀਦਾਰ ਸਿੰਘ ਜੀ ਬਾਜਵਾ
ਭੀਨ—ਜਿਲਾ ਜਲੰਧਰ

ਆਸ਼ਕ ਇਸ਼ਕ ਪਤੰਗੇ ਵਾਂਙੂ,
ਤੇਪ ਸ਼ਮਾਂ ਤੇ ਸੜਦਾ।
ਸਿਰ ਧਰ ਆਪਣੇ ਵਲੀਦੇ ਉਤੇ,
ਗਲੀ ਪ੍ਰੀਤਮ ਦੀ ਵੜਦਾ।
ਤੋਪ ਨੂੰ ਪਾਵੇ ਹਸ ੨ ਜਫੀਆਂ,
ਸੂਲੀ ਜਾਣੇ ਸਿਹਜ ਦਾ।
ਫੀਸ ਸੀਸ ਦੀ ਦੇਕੇ ਬਾਜਵਾ,
ਸੀ ਨਹੀਂ ਕਰਦਾ ਡਰਦਾ।

# ਮੁਲਕ ਬ੍ਰਿਟਿਸ਼ ਈਸਟ ਅਫ੍ਰੀਕਾ ਚ' ਪੱਕੀ ਵਸੋਂ

## ਧਾਰਨ ਕਰਨ ਵਾਲੇ ਨਾਮਧਾਰੀ ਅਤੇ ਆਮ ਸਿਖਾਂ ਦਾ

### ਤੇ ਏਹਨਾਂ ਦੀ ਪਨੀਰੀ ਦਾ ਧਾਰਮਿਕ ਭਵਿਖ

ਹਜੂਰ ਦਸਮੇਸ਼ ਜੀ ਕੇ ਸ੍ਰੀ ਮੁਖਵਾਕ ਏਕ ਜੋ ਭੂਲ ਕਰੀ ਬਿਧ ਨੈ, ਮਾਨਸ ਕਉ ਜੋ ਪੇਟ ਲਗਾਇਓ ॥ ਅਨੁਸਾਰ ਪੇਟ ਦੇ ਬਧੇ ਐਸ ਵੇਲੇ ਲਗ ਭੱਗ ਵੀਹ ਹਜ਼ਾਰ ਸਿਖ ਦੇਸ ਛਡਕੇ ਇਸ ਅਫ਼ਰੀਕਾ ਪ੍ਰਦੇਸ ਵਿਚ ਰਹਿ ਰਹੇ ਹਨ ॥ ਪਿਛਲੀ ਵਡੀ ਜੰਗ ਦੇ ਸਮੇ ਤੋਂ ਆਰਥਕ ਤੌਰ ਤੇ ਇਹ ਸ਼ਾਤੇ ਦੇ ਸਾਰੇ ਹੀ ਕਾਫੀ ਸਉਖੇ ਹਨ ॥ ਏਸ ਦੇਸ ਦੀਆਂ ਕੌਂਸਲਾਂ ਸਰਕਾਰੀ ਅਹੁਦਿਆਂ ਤੇ ਸਿਵਲ ਸਰਵਿਸ ਦੀਆਂ ਵੱਡੀਆਂ ੨ ਪੋਸਟਾਂ ਤੇ ਭੀ ਚੰਗੀ ਗਿਣਤੀ ਨਾਲ ਸਥਾਪਤ ਹਨ ॥ ਬਿਲਡਿੰਗ ਟ੍ਰੇਡ ਕੰਟ੍ਰੈਕਰੀ ਬੈਰਿਸਟ੍ਰੀ ਮੈਡੀਕਲ ਪ੍ਰੋਫੈਸ਼ਨ ਤੇ ਬਿਓਪਾਰਕ ਕਾਰਾਂ ਵਿਹਾਰਾਂ ਵਿਚ ਭੀ ਇਹਨਾਂ ਚੰਗੀ ਸਫਲਤਾ ਏਥੇ ਪ੍ਰਾਪਤ ਕੀਤੀ ਹੋਈ ਹੈ ॥ ਵਿਰਲੇ ਵਾਂਹਝੇ ਵਿਚ ੨ ਅਉਖੇ ਭੀ ਹਨ ਪਰ ਓਹ ਭੀ ਜਿਹੜੇ ਕਿਤੇ ਆਪਣੀ ਪੁਜਤੋਂ ਬਾਹਰੇ ਅੱਡੀਆਂ ਚੁਕਕੇ ਫਾਹ ਲੈ ਬੈਠੇ ਹੋਏ ਹਨ ॥ ਸੌਖਿਆ ਨੇ ਚੰਗੀਆਂ ੨ ਜਾਇਦਦਾਂ ਤੇ ਮਕਾਨ ਆਦਿਕ ਭੀ ਬਨਾਇ ਹੋਇ ਹਨ ॥ ਰਹਿਣੀ ਬਹਿਣੀ ਦਾ ਮਿਯਾਰ ਕਾਫੀ ਉਚਾ ਹੈ ਤੇ ਅਰਾਮ ਤੇ ਸੁਖ ਦੇ ਸਾਮਾਨ ਦੇਸ ਦੀ ਵਸੋਂ ਨਾਲੋਂ ਚੰਗੇਰੇ ਤੇ ਚੋਖੇਰੇ ਏਸ ਮੁਲਕ ਵਿਚ ਮਿਲੇ ਹੋਇ ਹਨ ॥

ਪਰ ਇਹ ਸਾਰੇ ਸੁਖ ਤੇ ਮੌਜ ਮੇਲੇ ਸਿਖੀ ਨੁਕਤਾ ਨਿਗਾਹ ਤੋਂ ਵੇਖਿਆਂ ਕੁਝ ਸਮੇਂ ਬਾਹਦ ਇਥੋਂ ਦੇ ਸਾਰੇ ਸਿਖਾਂ ਨੂੰ ਕਾਫੀ ਮਹਿੰਗੇ ਪੈਣ ਵਾਲੇ ਹਨ ਖਾਸ ਕਰਕੇ ਸਿਖਾਂ ਦੀ ਸੰਤਾਨ ਵਲੋਂ ॥

ਜ਼ਮਾਨੇ ਦਾ ਕੋਹੜ ਵੈਸੇ ਤਾਂ ਹਰ ਥਾਂ ਹੀ ਬੜੀ ਤੇਜ ਰਫਤਾਰੀ ਨਾਲ ਵਾਧਰ ਰਿਹਾ ਹੈ ਪਰ ਏਸ ਦੇਸ਼ ਵਿਚ ਇਹਨੂੰ ਮੱਚੀ ਦੀ ਸਕਲ ਦੇਣ ਵਾਸਤੇ ਸਥਾਨਕ ਹਾਲਾਤ ਵਧੇਰੇ ਅਨਕੂਲ ਤੇ ਚੋਖੇ ਹਨ। ਏਹਨਾਂ ਹਾਲਾਤ ਦੀ ਪੜਤਾਲ ਤੇ ਵਿਚਾਰ ਸਤਿਜੁਗ ਦੇ ਪਾਠਕਾਂ ਵਾਸ਼ਤੇ ਕਾਫੀ ਦਿਲਸਪੀ ਦਾ ਕਾਰਨ ਹੋਵੇਗੀ ਅਤੇ ਹੋ ਸਕਦਾ ਹੈ ਕਿ ਸਥਾਨਕ ਨਾਮਧਾਰੀ ਵੀਰ ਏਹਨਾਂ ਹਾਲਾਤਾਂ ਦੇ ਏਥੇ ਬਿਸਥਾਰਤ ਕਰਨ ਕਰਕੇ ਕੁਝਕੁ ਪ੍ਰੇਰਨਾ ਪਾਕੇ ਵਧੇਰੇ ਸਾਵਧਾਨ ਹੋ ਸਕਣ ਅਤੇ ਜੋੜੀਦੇ ਬਾਨਣੂ ਬਨ੍ਹਣ ਵਿਚ ਜਿਆਦਾ ਧਿਆਨ ਦੇਸਕਣ ॥ ਓਸਤਰਾਂ ਨਾਲ ਇਸ ਸਾਰੀ ਪ੍ਰੇਰਨਾ ਦਾ ਸੰਬੰਧ ਈਸਟ ਅਫਰੀਕਾ ਦੇ ਸਾਰੇ ਸਿਖਾਂ ਨਾਲ ਹੈ ਪਰ। ਸ਼ਾਇਦ ਹੋਰ ਸਜਣ ਇਸ ਤੋਂ ਲਾਭ ਓਠਾਣਾ ਪਰਵਾਨ ਨ ਕਰ ਸਕਣ ॥

ਜਮਾਨੇ ਦੇ ਕੋਹੜ ਦੇ ਰੋਹੜ ਨੇ ਏਥੇ ਹਰੇਕ ਸਿਖ ਦੇ ਬਚਿਆਂ ਹਰੇਕ ਹਿੰਦੀ ਦੇ ਬ੍ਰਾਂਦੇ ਓਹ ਧਾਰਿਮਿਕ ਤੌਰ ਤੇ ਕਿਸੇ ਪਵਿਤ੍ਰਤਾ ਭੀ

Namdhari Elibrary NamdhariElibrary@gmail.com

ਹੈ ਇਕ ਵਾਰੀਤਾ ਪੈਰ ਖਿੜਕਾ ਦਿਤੇ ਹਨ ਤੇ ਬਹੁਤੇ ਮਾਲਦਾਰਾਂ ਨੂੰ ਜੋ ਕਿ ਆਪਣੇ ਆਪ ਨੂੰ ਐਡਵਾਨਸਡ ਖ਼ਿਆਲ ਕਰਦੇ ਹਨ ਏਸ ਰੋੜ ਨੇ ਆਪਣੇ ਨਾਲ ਰੋੜ ਲਿਆ ਹੈ। ਬਾਕੀ ਦਿਆਂ ਨਾਲ ਰੁੜਣ ਦੀਆਂ ਤਿਆਰੀਆਂ ਕਰਲਈਆਂ ਹਨ ਤੇ ਕੁਝ ਕੁ ਅਜੇ ਦਲੀਲਾਂ ਵਿਚ ਹੀ ਹਨ ਕਿ ਇਹਦੇ ਨਾਲ ਰੁੜਿਆ ਜਾਇ ਕਿ ਨਾਹ ਰੁੜਿਆ ਜਾਇ ਪਰ ਬਿਰਲੇ ਬਿਰਲੇ ਵਿਚ ਵਿਚ ਦੇਖ ਦੇਖਕੇ ਹੈਰਾਨ ਹੋਰਹੇ ਹਨ ਕਿ ਇਹ ਬਣ ਕੀ ਰਿਹਾ ਹੈ ॥ ਉਹਨਾਂ ਦੇ ਅੰਦਰ ਕਈ ਤਰਾਂ ਦੇ ਸੁਆਲ ਉਠਦੇ ਤੇ ਬੈਠਦੇ ਜਾ ਰਹੇ ਹਨ ਪਰ ਓਹ ਇਹ ਸਾਰਾ ਕੁਝ ਖਾਸ ਕਰਕੇ ਸਿਖਾਂ ਦੀ ਉਲਾਦ ਵਿਚ ਆਉਂਦਾ ਦੇਖਕੇ ਕਾਫੀ ਦੁਖਿਤ ਹੁੰਦੇ ਹਨ। ਓਹਨਾਂ ਨੂੰ ਸਿਖ ਰਾਜ ਦਾ ਅੰਤਲਾ ਸਮਾਂ ਚੇਤੇ ਆਉਂਦਾ ਹੈ ਤੇ ਓਹ ਅਨਭਵ ਕਰਦੇ ਹਨ ਕਿ ਉਸ ਵਕਤ ਖਾਲਸੇ ਵਿਚ ਹਡ ਚੰਮ ਮਾਸ ਮਧਰਾ ਤੇ ਨੀਵੇਂ ਸਭਿਆਚਾਰ ਆਉਣ ਤੇ ਰਾਜ ਗਵਾਇਆ ਸੀ ਤੇ ਏਹੋ ਵਸਤੂਆਂ ਏਸ ਮੁਲਕ ਵਿਚ ਸੁਖ ਆਰਾਮਦੇ ਵਧਣ ਕਰਕੇ ਈਸਟ ਅਫਰੀਕਾ ਦੇ ਸਿਖ ਬੜੀ ਤੇਜੀ ਨਾਲ ਅਪਨਾ ਰਹੇ ਹਨ ਤੇ ਨਾਲ ਹੀ ਨਾਲ ਆਪਣੀ ਸੰਤਾਂਨ ਦੇ ਦਿਲਾਂ ਤੇ ਏਸ ਕਿਸਮ ਦੀ ਰਹਿਣੀ ਬਹਿਣੀ ਨਕਸ਼ ਕਰੀ ਜਾ ਰਹੇ ਹਨ। ਦੂਸਰੇ ਪਾਸੇ ਸਿਖ ਕਲਚਰ ਸਿਖੀ ਸਭਿਤਾ ਸਿਖੀ ਦੀ ਰਾਹ ਦਸਨ ਵਾਲੀ ਗੁਰੂ ਕੀ ਬਾਣੀ ਤੋਂ ਦਿਨ ਵਦਿਨ ਏਹਨੂੰ ਵਾਂਜਿਆਂ ਕਰ ਰਹੇ ਹਨ। ਏਹੋ ਜਿਹੀ ਬਿਵਸਥਾ ਸਾਡੀ ਮਾਤ੍ਰ-ਭੂਮੀ ਵਿਚ ਭੀ ਹੋਵੇਗੀ ਪਰ ਉਥੇ ਸਿਖ ਪੰਥ ਵਿਚ ਸਤਿਗੁਰੂ ਜੀ ਅਤੇ ਕਈ ਹੋਰ ਵਡੀਆਂ ੨ ਚੁੰਭਕ ਵਿਅਕਤੀਆਂ ਹਨ ਜਿਨਾਂ ਦੀ ਮਮੂਲੀ ਛੁਹ ਨਾਲ ਜਨਮ ਜਨਮਾਤ੍ਰਾਂ ਤੋਂ ਬਿਛੜੇ ਤੇ ਗਵਾਚੇ ਸਿਖ ਫੇਰ ਗੁਰੂ ਚਰਨ ਸਰਨ ਵਿਚ ਉਡਕੇ ਆ ਰਲਦੇ ਹਨ। ਉਥੋਂ ਦੇ ਖਾਲਸਈ ਦੀਵਾਨਾਂ ਦੀ ਸ਼ਾਨ ਤੇ ਚਾਲਿਆਂ ਨੂੰ ਧੂਹ ਪਾਉ ਗੁਰਮਤ ਗੁਰਬਾਣੀ ਸੰਗੀਤ ਖਾਹ ਮਖਾਹ ਜੀਆਂ ਨੂੰ ਗੁਰੂ ਚਰਨਾਂ ਵਿਚ ਜੋੜੀ ਜਾਂਦਾ ਹੈ। ਧਾਰਮਿਕ ਜੋੜ ਮੇਲ ਤੇ ਸਾਧ ਸੰਗਤ ਦੇ ਦਰਸ਼ਨ ਜਿਨੇ ਦੇਸ ਵਿਚ ਪ੍ਰਾਪਤ ਹੁੰਦੇ ਹਨ ਏਥੇ ਓਹਨਾ ਦਾ ਸੌਆਂ ਹਿਸਾ ਭੀ ਮਿਲ ਨਹੀ ਸਕਦਾ। ਇਸਤੋਂ ਇਲਾਵਾ ਏਥੋਂ ਦਾ ਬਾਕੀ ਵਾਯੂ-ਮੰਡਲ ਉਕਾ ਹੀ ਪੱਥੇ-ਪਾਉ ਹੈ ॥

ਬਲਦੀ ਉਤੇ ਤੇਲ ਏਹ ਹੈ ਕਿ ਏਹਨਾ ਹਾਲਾਤ ਨੂੰ ਜਾਣਦਿਆਂ ਹੋਇਆਂ ਭੀ ਏਥੋ ਦੇ ਸਿਖ ਸਾਹਿਬਾਨਾਂ ਨੂੰ ਸੁਖਾਂ ਵਿਚੋਂ ਵੇਹਲ ਨਹੀ ਕਿ ਓਹ ਏਧਰ ਧਿਆਨ ਦੇ ਸਕਣ। ਸਗੋਂ ਜੇ ਕਿਤੇ ਕੋਈ ਰੱਬੀ ਜੋਤ ਸਾਡੀ ਤਰਸ ਜੋਗ ਹਾਲਾਤ ਤੇ ਰਹਿਮ ਖਾਕੇ ਏਸ ਦੇਸ ਵਿਚ ਆ ਭੀ ਨਿਕਲ ਦੀ ਹੈ ਤਾਂ ਅਸੀ ਲੋਕ ਏਸ ਮੁਲਕ ਦੇ ਹਨੇਰੇ ਨਾਲ ਪਰਚੇ ਹੋਇ ਅੰਦਰੋ ਅੰਦਰੀ ਇਹ ਕਹਿੰਦੇ ਫਿਰਦੇ ਹਾਂ ਕਿ ਇਹ ਸੂਰਜ ਏਥੇ ਕਿਉਂ ਆ ਚੜ੍ਹਿਆ ਹੈ।

ਏਥੋ ਦਾ ਬੜਾ ਮਗਰ ਮੱਛ ਜੋ ਲੋਕਾਂ ਦੀਆਂ ਸਭ ਪ੍ਰਕਾਰ ਦੀਆ ਸਭਿਤਾਂਵਾਂ ਤੇ ਭਾਰੂ ਹੈ, ਉਹ ਏਥੋ ਦੀ ਅਨਕਰੰਗੀ ਤੇਬਹੁ ਪ੍ਰਕਾਰੀ ਜੰਨਤਾ ਹੈ। ਮੁਲਕ ਬ੍ਰਿਟਿਸ਼ ਈਸਟ ਅਫਰੀਕਾ ਚੌਹ ਬ੍ਰਿਟਿਸ਼ ਨੌਆਬਾਦੀਆਂ ਦਾ ਇਕੱਠਾ ਨਾਮ ਹੈ। ਕੀਨੀਆਂ ਇਹਨਾਂ ਵਿਚੋਂ ਬ੍ਰਿ. ਕਾਲੋਨੀ ਹੈ ਯੂਗੈਂਡਾ ਬ੍ਰਿ. ਪ੍ਰੋਟੈਕਟੋ-



ਸ੍ਰੀ ਸਤਿਗੁਰੂ ਜੀ ਮਹਾਰਾਜ ਦੇ ਸਪੁਤ੍ਰ ਨਰੋਬੀ ਹਵਾਈ ਜਹਾਜ਼ ਤੋਂ ਉਤਰ ਰਹੇ ਹਨ



ਸ੍ਰੀ ਸਤਿਗੁਰੂ ਜੀ ਮਹਾਰਾਜ ਨਰੋਬੀ ਹਵਾਈ ਜਹਾਜ਼ ਤੇ ਸਵਾਰ ਹੋ ਰਹੇ ਹਨ

Namdhari Elibrary NamdhariElibrary@gmail.com



ਕਵੋਲੋ (ਯੂਗੰਡਾ) ਦੇ ਸਟੇਸ਼ਨ ਤੇ ਖੜ੍ਹੋਤੀ ਅਫ਼ਰੀਕਾ ਦੀ ਰੇਲ ਗੱਡੀ



ਅਫ਼ਰੀਕਾ ਦੇ ਜ਼ੈਬਰੇ

ਰੇਟ ਟਾਂਗਾ ਨੀਕਾ ਬ੍ਰਿ' ਟੈਰੇਟਰੀ ਤੇ ਜ਼ੰਜ਼ਿਬਾਰ ਟਾਪੂ ਹਿੰਦ ਦੀਆ ਬ੍ਰਿਟਸ਼ ਰਾਜ ਸਮੇਂ ਦੀਆਂ ਰਿਆਸਤਾਂ ਵਰਗਾ (ਦਰਜਾ) ਨੌ-ਆਬਾਦੀਆ ਵਿਚ ਆਮ ਤੌਰ ਤੇ ਅਬਾਦੀ ਮਿਸਰਤ ਹੋਇਆ ਹੀ ਕਰਦੀ ਹੈ, ਪਰ ਏਹਨਾਂ ਇਲਾਕਿਆਂ ਦੀ ਆਬਾਦੀ ਬਹੁਤੀ ਹੀ ਮਿਸਰਤ ਹੈ। ਬ੍ਰਿਟਸ ਲੋਕਾ ਤੋਂ ਸੁਵਾ ਅਨੇਕਾਂ ਹੀ ਯੂਰਪੀਨ ਮੁਲਕਾਂ ਦੇ ਯੂਰਪੀਨ ਏਥੇ ਵਸੱਦੇ ਹਨ। ਕਈਤਰਾਂ ਦੇ ਯੂਰੇਸ਼ੀਅਨ ਅਰਬੀ ਈਰਾਨੀ ਈਰਾਕੀ ਸੰਗਲਾਂ ਦੀਪੀ, ਤੇ ਗੋਏ ਭੀ ਹਨ। ਭਾਰਤ ਦੀ ਹਰ ਪ੍ਰਾਂਤ ਦੇ ਹਿੰਦੀ ਇਥੇ ਮਿਲਦੇ ਹਨ, ਇਹਨਾਂ ਵਿਚੋਂ ਬਹੁ ਗਿਣਤੀ ਖੋਜੇ, ਗੁਜਰਾਤੀ, ਕਾਠੀਆ. ਵਾੜੀ, ਮਾਰਵਾੜੀ ਸੂਰਤੀ ਮਰਹਟੇ ਯੂ. ਪੀ ਤੇ ਸੀ. ਪੀ ਤੋਂ ਆਏ ਮਦਰਾਸੀ ਟਰਾਵਨ ਕੋਰੀ ਮਾਲਾਬਾਰੀ, ਬੰਗਾਲੀ; ਬੰਬਈ, ਪ੍ਰੈਜੀਡੈ-ਨਸੀ ਤੋਂ ਤੇ ਕਿਤੇ ਭੀ ਪਿਛੇ ਨ ਰਹਿਣ ਵਾਲੇ ਪੰਜਾਬੀ ਭੀ ਏਥੇ ਬੇਅੰਤ ਵਸਦੇ ਹਨ। ਇਹਨਾਂ ਤੋਂ ਇਲਾਵਾ ਬ੍ਰਿ: ਈ: ਅਫਰੀਕਾ ਦੇ ਆਲੇ ਦੁਆਲੇ ਦੇ ਇਲਾਕਿਆਂ ਵਿਚੋਂ ਕਈ ਅਫਰੀਕਨ ਕੌਮਾਂ ਜਿਸਤ੍ਰਾਂ ਕਿ ਐਬੇ-ਸੀਨੀਅਨ ਸੋਮਾਲੀ ਸੋਡਾਨੀ ਆਦਿਕ ਤੇ ਸਭ ਤੋਂ ਵਧਕੇ ਇਹਨਾਂ ਬ੍ਰਿਟਿਸ ਈਸਟ ਅਫ਼-ਰੀਕਾ ਦੀਆਂ ਅਸਲੀ ਵਸਨੀਕ ਅਫਰੀਕਨ ਕੌਮਾਂ ਕਿਕੂਯੂ ਮੇਰੂ ਐਬੂ ਮਸਾਈ, ਮਕਾਂਬੇ ਮਾਰਾ ਗੋਲੀ ਜਲਵੋ, ਯੂਗਾਂਡੇ ਸੁਆਹੇਲੀ ਤੇ ਸਮਾਲੀ ਆਦਿਕ ਭੀ ਏਥੋਦੀਵਸੋਂ ਦਾ ਤਗੱੜਾ ਭਾਗ ਹਨ। ਬ੍ਰਿਟਿਸ਼ ਰਾਜ ਹੋਣ ਕਰਕੇ ਇਹਨਾਂ ਇਲਾਕਿਆਂ ਵਿਚ ਪ੍ਰਧਾਨ ਤਾਂ ਭਾਂਵੇ ਬ੍ਰਿਟਿਸ਼-ਵ-ਔਵ-ਲਾਈਫ ਹੀ ਹੈ ਤੇ ਹਰ ਕੌਮ ਵਲੋਂ ਹੀਲਾ ਈਹੋ ਹੀ ਕਿ "ਜਥਾ ਰਾਜਾ ਤਥਾ ਪਰਜਾ" ਦੀ ਆਉਂਦੀ ਦਿਸਦੀ ਮੌਤੇ ਨ ਮਰਿਆ ਜਾਇ ਪਰ ਹਰ ਕੌਮ ਦੇ ਆਪਣੀ ਅਸਲੀ ਹਾਂ ਵਿਚ ਡੱਟੇ ਰਹਿਣ ਦੇ ਹਰ ਤਰਲੇ ਦੇ ਬਾਵ ਜੂਦ ਦਿਨ ਬਦਿਨ ਉਪ੍ਰੋਕਤ ਸਾਰੀਆਂ ਕੌਮਾਂ ਕੁਝਨ ਕੁਝ ਆਪਣੀ ਰ ਸਭਿਤਾ ਗੁਆਂਦੀਆਂ ਚਲੀਆ ਜਾ ਰਹੀਆਂ ਹਨ ਤੇ ਸਾਰੇ ਜਤਨ ਪਰ ਜਤਨ ਕਰਦਿਆਂ ਭੀ ਇਹ ਰਾਜ-ਸਭਿਤਾ ਬੜੀ ਤੇਜੀ ਨਾਲ ਏਹਨਾ ਮੁਲਕਾ ਤੇ ਛਾਂਦੀ ਜਾ ਰਹੀ ਹੈ ਖਾਨ ਪਾਨ ਪਹਿਰਾਵਾ ਤੇ ਬੋਲੀ ਤਾਂ ਪ੍ਰਵਾਨ ਕੀਤੇ ਜਾ ਚੁਕੇ ਹਨ। ਰਹਿਣੀ ਬਹਿਣੀ ਬਦਲਦੀ ਜਾ ਰਹੀ ਹੈ। ਜ਼ਹਿਨੀਅਤ ਬਦਲਣ ਦੇ ਬੜੇ ਜਬਰ ਦਸਤ ਅਸਾਰ ਜਾਹਿਰ ਹੋ ਰਹੇ ਹਨ। ਹੋਰ ਕਿਸੇ ਮਤਲਕ ਸਾਡੀ ਚਿੰਤਾ ਬੇ ਅਰਥ ਹੈ ਪਰ ਏਥੋਂਦੇਸਿਖਾਦੇਹੋਨ ਹਾਰਨੌਜਵਾਨਾਂਬਾਰੇਜੋਕਿ ਪੰਥ ਤੇ ਕੌਮਾ ਦਾ ਸਰਮਾਇਆ ਤੇ ਭਵਿਖ ਹਨ ਜਰੂਰ ਦਿਲਾਂ ਵਿਚ ਕੁਝ ਕੁਝ ਹੁੰਦਾ ਹੈ ਤੇ ਖ਼ਾਸਕਰ ਨਾਮਧਾਰੀ ਪੰਥ ਦੀ ਅੰਸ ਮੁਤਲਕ ਅਉਣ ਵਾਲੇ ਏਥੋਂ ਦੇ ਸਮੇਂ ਦਾ ਧਾਰਮਿਕ ਵਾਯੂ ਮੰਡਲ ਬੜਾ ਅਜੀਬ ਹੋਵੇਗਾ ਤੇ ਜਿਨਾਂ ਚਿਰ ਸਾਡੇ ਬੱਰੇ ਬਚੀਆਂ ਚੰਗੇ ਚੋਖੇ ਸਾਦ ਧਾਨ ਨਹੀਂ ਹੋਣਗੇ ਬੜਾ ਮੁਸ਼ਕਲ ਹੋਵੇਗਾ ਉਹਨਾ ਵਾਸਤੇ ਆਪਣੇ ਧਾਰਮਿਕ ਅਸੂਲਾਂ ਤੇ ਕਾਇਮ ਰਹਿ ਸਕਣਾ।

ਸਿਖਾਂ ਦਾ ਏਸ ਮੁਲਕ ਵਿਚ ਆਉਣਾ ਪਿਛਲੀ ਸਦੀ ਦੇਅਖੀਰਲੇ ਸਾਲਾਂ ਵਿਚ ਦਸੀਦਾ ਹੈ ਤੇ ਹੁਣ ਤਕ ਦੇਸ਼ ਤੋਂ ਤੇ ਦੇਸ਼ ਵਲੋਂ ਸਿਖਾਂ ਦੀ ਆਵਾ ਜਾਈ ਜਾਰੀ ਰਹੀ ਹੈ,। ਸਿਖੀ ਅਦ ਸਤਾ ਭੀ ਸਿਖਾਂ ਦੇ ਏਸੇ ਕਰਕੇ ਐਡੀ ਮਾੜੀ

ਏਥੇ ਨਹੀ ਰਹੀ ॥ ਏਥੋ ਦੇ ਹਰ ਵਡ ਸ਼ਹਿਰ ਵਿਚ ਜਿਥੇ ਭੀ ਦਸ ਕੁ ਸਿਖ ਇਕਠੇ ਹੋਏ ਗੁਰਦੁਆਰਾ ਬਣ ਗਿਆ ਤੇ ਮਾੜਾ ਮੋਟਾ ਅਠੀ ਦਸੀ ਦਿਨੀ ਸਿਧਾ ਪਧਰਾ ਗੁਰ ਬਾਣੀ ਜਸ ਕੀਰਤਨ ਵੀ ਏਹਨਾ ਵਿਚ ਹੁੰਦਾ ਰਿਹਾ ॥ ਪਰ ਪਿਛਲੀ ਵੱਡੀ ਸੰਸਾਰ– ਜੰਗ ਤੋਂ ਬਾਹਦ ਵਿਚ ਜਿਥੇ ਸਿਖਾਂ ਦੀ ਗਿਣਤੀ ਵਿਚ ਏਥੇ ਬੜਾ ਵਾਧਾ ਹੋਇਆ ਉਥੇ ਸੁਖ ਅਰਾਮ ਤੇ ਪਦਾਰਥ ਦੀ ਖੁਸ਼ਹਾਲੀ ਕਰਕੇ ਕਬਾਹਤਾਂ ਭੀ ਹਦ ਦਰਜੇ ਦੀਆਂ ਵਧ ਗਈਆਂ ਹਨ।

ਜੈਸਾ ਕਿ ਆਮ ਪਛਮੀ ਮੁਲਕਾਂ ਵਿਚ ਮਾਸ ਮਛੀ ਅੰਡੇ ਤੇ ਸ਼ਰਾਬ ਦੀ ਵਰਤੋਂ ਆਮ ਹੈ। ਏਸੇ ਤ੍ਰਾਂ ਉਪਰੋਕਤ ਪਛਮੀ ਸਭਿਤਾ ਦੇ ਨਵੇਂ ਧਾਰਨੀਮਾਨੁਖਾਂ ਵਿਚ ਯਤਨ ਪ੍ਰਯਤਨ ਕਰਦਿਆਂ ਭੀ ਇਨਾ ਦਾ ਚਸਕਾ ਇਹਨਾਂ ਦੇ ਨਾਮ ਤੋਂ ਡਰਨ ਵਾਲਿਆਂ ਵਿਚ ਭੀ ਵਧ ਰਿਹਾ ਹੈ ॥ ਕੋਈ ਵਿਰਲ ਸਿਖ ਏਸ ਮੁਲਕ ਵਿਚ ਹੋਣਗੇ ਜੋ ਏਸ ਦੀ ਮਾਰ ਤੋਂ ਐਸ ਵੇਲੇ ਬਚੇ ਹੋਏ ਹੋਣਗੇ ਏਸ ਦੇ ਹੱਕ ਵਿਚ ਬੜਾ ਜੋਰ ਦਾ ਪ੍ਰਚਾਰ ਕੀਤਾ ਜਾਂਦਾ ਹੈ ਬੱੜੇ ਬੜੇ ਭੱਦਰ ਪੁਰਸ਼ਾਂ ਵਲੋਂ ਸਮ ਝਾਣ ਦੀ ਕੋਸ਼ਸ਼ ਕੀਤੀ ਜਾਂਦੀ ਹੈ ਕਿ ਜੇਹੜੇ ਸਿਖ ਹੋ ਕੇ ਮਾਸ ਨਹੀਂ ਖਾਂਦੇ ਉਹ ਸਿਖ ਹੀ ਨਹੀਂ ॥ ਸੂਰਬੀਰ ਨਹੀਂ ਕਾਇਰ ਹੈ ॥ ਤੇ ਹੋਰ ਸ਼ਰਾਬ, ਤੇ ਏਸਦੀ ਸਕੀ ਸਪੇਰੀ ਹੋਣੀ ਸਰਦਾਰੀ ਦੀ ਸ਼ਾਨ ਤੇ ਮੇਲ ਮੁਲਾਕਾਤ ਦਾ ਵਸੀਲਾ ਤਾਂ ਏਸੇ ਨੇ ਹੀ ਬਨਾਣਾ ਹੋਇਆ। ਏਹ ਸਰਦਾਰਾਂ ਦੇ ਘਰਾਂ ਵਿਚ ਪ੍ਰਧਾਨ ਭੀ ਕਿਉਂ ਨ ਹੋਵੇ ਜਦ ਕੇ ਸ਼ਰਾਬ ਏਸ ਮੁਲਕਦੀ ਖੁਰੂਣੀ ਹੈ। ਤੇ ਮਾਸਮਛੀ ਤੇ ਆਂਡੇ ਏਸ ਮੁਲਕ ਦੀ ਰੋਟੀ ਹਨ। ਸੋ ਜੇਹੜਾ ਕੋਈ ਏਹਨਾਂ ਨੂੰ ਨਹੀ ਵਰਤਦਾ ਉਹ ਅਹਿੰਸਾ ਵਾਦੀ ਹੀ ਗਿਣਿਆਂ ਜਾਂਦਾ ਹੈ ਤੇ ਭੁਖੇ ਦਿਨ ਕਟਦਾ ਦਸੀਦਾ ਹੈ। ਜੇਹੜੇ ਇਹਨਾਂ ਨੂੰ ਵਰਤਦੇ ਹਨ ਉਹ ਖਾਂਦੇ ਪੀਂਦੇ ਸਮਝੇ ਜਾਂਦੇ ਹਨ। ਤੇ ਉਹ ਸੁਸਇਟੀ ਤੇ ਚਾਰ ਯਾਰੀ ਦੇ ਜੋਗ ਮੰਨੇ ਜਾਂਦੇ ਹਨ ॥ ਵਿਹਾਰਾਂ–ਕਾਰਾਂ ਦੀ ਸਾਂਝ ਦਾ ਵਸੀਲਾ ਇਕੋ ਸ਼ਰਾਬ ਹੀ ਹੈ ਤੇ ਕਾਮਯਾਬੀ ਦੀ ਕੁੰਜੀ ਭੀ। ਸਨ ਡਰ੍ਹਿਨਰ ਤੇ ਡਿਨਰਾਂ (ਸ਼ਰਾਬ ਸ਼ਾਮਦੀਆਂ ਮਾਂਹਫਲਾ ਤੇ ਰੋਟੀਆਂ) ਏਥੇ ਦੇ ਸੋਸਲ–ਜੀਵਨ ਦੀ ਸ਼ਾਨ ਤੇ ਸ਼ਿੰਗਾਰ ਹਨ ॥ ਵਪਾਰਕ ਅਉਕੜਾਂ ਤੇ ਵਿਹਾਰਕ ਗੁੰਝਲਾਂ ਤੇ ਮਇੰਮੇ ਪਿਆਲੀ ਦੀ ਰਾਹੀ ਗੁਭ ਲੱਬ ਵਿਚ ਬਦਲ ਜਾਂਦੇ ਹਨ ਖਾਸ ਕਰਕੇ ਸਾਡੇ ਸਿਖ ਵੀਰ ਤਾਂ ਸੋਸ਼ਲ ਮੇਲ ਜੋਲ ਵਿਚ ਬੜੇ ਹੀ ਅਗੇ ਵਧੇ ਹੋਏ ਹਨ ਤੇ ਕਿਉ ਨ ਹੋਵੇ ਕਿ ਸਾਡੇ ਪੁਤ ਧੀਆਂ ਸਾਥੋਂ ਇਸ ਪਹਿਲੂ ਵਿਚ ਛੜੱਪੇ ਮਾਰਦੇ ਅਗੇ ਲੰਘ ਜਾਣ ਨੂੰ ਉਤਾਵਲੇ ਹੋਣ ।। ਬੀਜ ਨਾਸ ਕਿਸੇ ਚੀਜ ਦਾ ਨਹੀ ਤੇ ਕਈ ਐਸੈ ਵੀਰ ਹਨ ਜੋ ਏਹਨਾਂ ਚੀਜਾਂ ਦੀ ਵਰਤੋਂ ਤੋਂ ਆਪਣੇ ਆਪ ਨੂੰ ਅਜੇ ਤਕ ਬਚਾਈ ਆਉਂਦੇ ਹਨ ਪਰ ਸਾਕਾਂ-ਸਬੰਧਾ ਦੀਆਂ ਜੰਜਾਲੀਆ ਸੰਗਲੀਆਂ ਕਰਕੇ ਏਹਨਾ ਨੂੰ ਨਾਂ ਖਾਣਦਾ ਦਮ ਏਹ ਭੀ ਨਹੀ ਮਾਰ ਸਕਦੇ ॥ ਜੇ ਕਰ ਸਿਧੇ ਏਹਨਾਂ ਨੂੰ ਨਹੀ ਵਰਤਦੇ ਤਾਂ ਵਲ ਪਾਕੇ ਤਾ ਵਰਤਦੇ ਹੀ ਹਨ ਜਦਕਿ ਛਕਣ ਛਕਾਣ ਦਾ ਥਾਂ ਕੁਥਾਂ ਦਾ ਭੇਦ ਏਸ ਮੁਲਕ ਵਿਚ ਨਹੀ ਰਹਿ ਗਿਆ ਹੋਇਆ।। ਤੇ ਨਾ ਹੀ ਚੰਗੇ ਤੇ ਮੰਦੇ ਹਥਾਂ ਦੀ ਵਿਚਾਰ ਹੀ ਏਥੇ ਕੀਤੀ ਜਾਂਦੀ ਹੈ।

ਹੋਰ ਤੇ ਹੋਰ ਸਾਡੇ ਘਰਾਂ ਵਿਚ ਤੇ ਹਰ

Namdhari Elibrary NamdhariElibrary@gmail.com

ਹੋਟਲ ਹਰ ਚਾਹ ਪਾਣੀ ਦੀ ਦੁਕਾਨ ਹਰ ਰੇਸਤੋਰਾਂ ਤੇ ਹਰ ਹਲਵਾਈ ਦੀ ਦੁਕਾਨ ਵਿਚ ਏਸ ਦੇਸ ਦੇ ਜੂਠ ਪਤਲ ਸਦਾ ਪਵਿਤ੍ਰ ਸਰਬ ਗਯ ਧਰਮੀ ਅਤਰੀਕਨ ਭਾਵਰਤੀ ਤੇ ਕੁਕ ਹੀ ਨਹੀ ਮਾਣ॥ ਨ ਇਹਨਾਂ ਨੂੰ ਖੁਦ ਸੁਚ ਜੂਠ ਨਾਲ ਲੇਪ ਹੈ ਤੇ ਨਾਂਹੀ ਇਹ ਕਿਸੇ ਹੋਰ ਵਾਸਤੇ ਇਹਨੂੰ ਜਰੂਰੀ ਸਮਝਦੇ ਹਨ। ਇੰਨੇ ਨਿਰਲੇਪ ਤੇ ਨਿਰਸੰਕ ਹਨ ਕਿ ਬੂਟ ਸਾਫ ਕਰਦਿਆਂ ਨੂੰ ਅਗਰ ਮਾਮਾਂ (ਘਰਦੀ ਮਾਲਕ) ਨੇ ਪਾਣੀ ਦੇ ਗਲਾਸ ਵਾਸਤੇ ਅਵਾਜ ਦਿਤੀ ਹੈ ਤਾਂ ਚਿਤੜਾਂ ਤੇ ਹਥ ਮਾਰਕੇ ਸਿਧੇ ਹੀ ਸੁਚੀ ਹਥੀਂ ਨਿਰਮਲ ਜਲਦਾ ਗਲਾਸ ਮਾਮਾ ਦੀ ਸੇਵਾ ਵਿਚ ਹਾਜਰ ਕਰ ਦੇਣਗੇ। ਛਕਣ ਛਕਾਣ ਨੂੰ ਏਹਨਾਂ ਨੂੰ ਸਭ ਕੁਝ ਪ੍ਰਵਾਨ ਹੈ ਝਟਕਾ ਕੁਠਾ ਹਲਾਲ ਤੇ ਹਰਾਮ ਸਭੋ ਕੁਝ ਹੀ, ਬਹੁਤਿਆਂ ਘਰਾਂ ਵਿਚ ਪਰਸਾਦੇ ਭੀ ਏਹ ਤਿਆਰ ਕਰਦੇ ਹਨ ਤੇ ਪਰੀਹਦੇ ਪਤੇ ਸਦੇ ਭੀ ਈਹੋ ਹਨ ਤੇ ਘਰਾਂ ਦੀਆਂ ਮਾਲਕਾਂ (ਮਾਮਾਂ) ਏਹਨਾਂ ਦੀਆਂ ਸਿਫਤਾਂ ਕਰਦੀਆਂ ਨਹੀਂ ਰਜਦੀਆਂ ਏਹਨਾਂ ਵਿਚ ਵਡਾ ਵਾਧਾ ਇਹ ਹੈ ਕਿ ਬਨ੍ਹੇ (ਮਾਲਕ) ਨੂੰ ਪਰਸਾਦਾ ਪਹੁੰਚਾਣ ਤੋਂ ਪਹਿਲਾ ਭੋਗ ਖੁਦ ਹੀ ਲਾਂਦੇ ਹਨ ਏਸਤਰਾਂ ਨਾਲ ਟਬਰਾਂ ਦਿਆਂ ਟਬਰਾਂ ਨੂੰ ਆਪਣਾਂ ਸੀਤ-ਪ੍ਰਸਾਦ ਕਈ ਵੇਰੀ ਛਕਾ ਛਡਿਆ ਹੋਇਆ ਹੈ। ਓਹ ਭੀ ਬੜੇ ੨ ਪਦਾਰਥ ਪਾਕੇ। ਐਸੇ ਪਦਾਰਥ ਪਾਕੇ ਖਾਣਾ ਤਿਆਰ ਕਰਨ ਦੀ ਸਾਡੀ ਅਖੀ ਡਿਠੀ ਇਕ ਮਸਹੂਰ ਕਥਾ ਹੈ। ਇਕ ਇਕਲਾਪੇ ਸਜਨ ਨੇ ਬੜਾ ਕਾਰੀਗਰ ਪੀ ਸੀ (ਬਾਵਰਚੀ ਦਾ ਅਮਰੀਕਨ ਨਾਮ) ਰਖਿਆ ਹੋਇਆ ਸੀ। ਉਸ ਨੂੰ ਦਾਲ ਭਾਜੀ ਕਿਸੇ ਖਾਸ ਤਰੀਕੇ ਦੀ ਸੁਆਦੀ ਬਨਾਣੀ ਆਉਂਦੀ ਸੀ। ਇਸ ਸਜਨ ਦੇ ਕਈ ਦੋਸਤਾਂ ਮਿਤ੍ਰਾਂ ਨੇ ਭੀ ਏਹ ਸਿਫਤ ਉਸ ਪੀਸੀ ਦੀ ਦੇਖੀ ਸੀ। ਇਕ ਦਿਨ ਸ਼ੌਕੀਆ ਤੌਰ ਤੇ ਮਹਿਫਲ ਵਿਚ ਦਾਲ ਭਾਜੀ ਮੰਗਵਾਈ ਗਈ ਤੇ ਠੀਕ ਸਲਾਹਿਤਾ ਜੋਗ ਸਮਝੀ ਗਈ। ਇਨਾਮ ਕਿਤਾਮਤੇ ਸਾਬਾਸ਼ ਦੇਣ ਵਾਸਤੇ ਨੌਕਰ ਬੁਲਾਇਆ ਗਿਆ ਤੇ ਨਾਲ ਉਸ ਨੂੰ ਪੁਛਿਆ ਗਿਆ ਕਿ ਉਸ ਦੀ ਦਾਲ ਭਾਜੀ ਦੇ ਖਾਸ ਕਿਸਮ ਦੇ ਸੁਆਦੀ ਹੋਣ ਦਾ ਕੀ ਭੇਦ ਸੀ। ਤਾ ਨੌਕਰ ਨੇ ਤਾਂਬੀਆ ਅੱਗੇ ਲਿਆ ਰਖਿਆ ਤੇ ਕੁਛ ਕਢ ਵਿਖਾਇਆ ਵਿਚੋਂ ਕਰੰਗ ਮੋਟੇ ਪਸ਼ੂ ਦਾ ਜੋ ਤਰਕੀਬ ਕਿ ਓਹ ਰੋਜ ਵਰਤਿਆ ਕਰਦਾ ਸੀ। ਏਹਨਾਂ ਬ੍ਰਿਮ ਲੋਕਾਂ ਦੇ ਕਈ ਕਈ ਸੁਆਦਲੇ ਐਸੇ ਵਾਕਿਆਤ ਆਏ ਦਿਨ ਵੇਖੇ ਜਾਂਦੇ ਹਨ। ਜਿਸ ਦਫ-ਤਰ ਵਿਚ ਮੈਂ ਕੰਮ ਕਰਿਆ ਕਰਦਾ ਸਾਂ ਇਕ ਮਦਰਾਸੀ ਵੀਰ ਨੇ ਏਸ ਕਿਸਮ ਦਾ ਕਾਰੀਗਰ ਪੀਸੀ ਰਖਿਆ ਹੋਇਆ ਸੀ ਜੋ ਕਿ ਉਸ ਦੀ ਰੋਟੀ ਦਫਤਰ ਵਿਚ ਲਿਆ-ਇਆ ਕਰਦਾ ਸੀ। ਬਦ ਕਿਸਮਤੀ ਨਾਲ ਇਹ ਨੌਕਰ ਇਕ ਦਿਨ ਰੋਟੀ ਲਿਆਉਣ ਦੇ ਸਮੇਂ ਟੁਟੇ ਜਹੇ ਲੋਕਲ ਫੈਸ਼ਨ ਦੇ ਛਿਤਰ ਪਾਕੇ ਦਫਤਰ ਵਿਚ ਆ ਵੜਿਆ। ਬਾਬੂ ਜੀ ਬੜੇ ਗੁਸੇ ਹੋਏ ਕਿ ਵਲੈਤੀ ਬੂਟਾਂ ਤੋਂ ਸੁਵਾ ਦਫਤਰ ਵਿਚ ਛਿਤਰ ਪੈਰੀ ਪਾਕੇ ਆਉਣਾਂ ਗੁਸਤਾਖੀ ਸੀ ਦੂਸਰੇ ਦਿਨ ਜਦ ਨੌਕਰ ਰੋਟੀ ਲਿਆਇਆ ਤਾਂ ਪੈਰੋ ਨੰਗਾ ਸੀ

Namdhari Elibrary NamdhariElibrary@gmail.com

ਛਿਤਰ ਲਾਹਕੇ ਰੋਟੀ ਵਾਲੀ ਟੋਕਰੀ ਵਿਚ ਟਿਕਾਏ ਹੋਏ ਸਨ ਜੋ ਕਿ ਬਾਬੂ ਜੀ ਦੇ ਮੇਜ਼ ਤੇ ਲਿਆ ਰਖੀ। ਬਾਬੂ ਜੀ ਨੂੰ ਫੇਰ ਗੁਸਾ ਆਉਣਾ ਜਰੂਰੀ ਸੀ ਪਰ ਨੌਕਰ ਦਾ ਭੋਲੇ ਭਾ ਉਤਰ ਸੁਣਕੇ ਟੱਢੇ ਠਾਰਹੋ ਗਏ। ਆਪਨਾ ਮੰਬੀ ਆ ਵੇਹਵੇ ਜਾਨਾਂ ਆਪਨ ਏਹਾ ਵਿਨਾਤੂਹੀ ਡਾਨੀ ਆਫਿਸ। ਆਪ ਨੇ ਹੀ ਨਹੀਂ ਸੀ ਆਖਿਆ ਕਿ ਇਹ ਜੁਤੀਆਂ ਦਫਤਰ ਵਿਚ ਪੈਰੀ ਨਹੀਂ ਪਾਈ ਦੀਆਂ ? ਏਹੋ ਵਫਾਦਾਰ ਸਾਡੇ ਬਚਿਆਂ ਦੇ ਰਾਖੇ ਤੇ ਆਇਆ ਹਨ ਜਿੰਦਗੀ ਦੀ ਆਦਿ ਸਿਖਿਆ ਹਰ ਕੰਮ ਦੀ ਏਹਨਾਂਕੋਲੋਂਹੀਸਾਡੇਬ੍ਰਖਰਦਾਰ ਪ੍ਰਾਪਤ ਕਰਦੇ ਹਨ।

ਇਕਦਰ ਯੂਰਪੀਨ ਫੈਸ਼ਨ ਤੇ ਯੂਰਪੀਨ ਰਹਿਣੀ ਬਹਿਣੀ ਤੇ ਦੂਜੇ ਪਾਸੇ ਇਹ ਹਰ ਮਸਾਲੇ ਪਿਪਲਾ ਮੂਲ, ਸਾਡੇ ਸੇਵਾਦਾਰ ਤੇ ਏਹਨਾਂ ਦੀ ਪੰਜਾਬ ਕਲਚਰ ਦੋਹਾਂ ਵਿਚੋਂ ਜੋ ਕੁਝ ਸਾਡਾ ਏਥੇ ਬਣ ਰਿਹਾ ਹੈ, ਓਹ ਖੌਰੇ ਹੰਸ ਹੋਣਗੇ ਕਿ ਕਾਂ, ਰਬ ਰਹਿਮ ਕਰੇ ਕਿਤੇ ਧੋਬੀ ਦੇ ਕੁਤੇ ਵਾਲੀ ਹੀ ਨ ਸਾਡੇ ਨਾਲ ਹੋਵੇ।

ਖਾਣ ਪੀਣ ਦੇ ਪਰਹੇਜ ਦੀਆਂ ਹਦਾਂ ਟੁਟ ਕਰਕੇ ਏਥੋਂ ਦੀ ਸ੍ਰਿਸਟ ਸਭ ਇਕ ਵਰਨ ਹੋ ਹੀ ਚੁਕੀ ਹੈ। ਜਾਹਿਰਾ ਤੌਰ ਤੇ ਭਾਵੇ ਕੋਈ ਸਿਖ ਪਿਆ ਆਪਣੇਆਪ ਨੂੰ ਅਖਵਾਵੇ ਤੇ ਚਾਹੇਕੋਈ ਹਿੰਦੂ ਬਣ ਖਣ ਬੈਠੇ॥ ਨ ਕੋਈ ਏਥੇ ਹਿੰਦੂ ਰਹਿ ਸਕੇਗਾ ਤੇ ਨ ਸਿਖ॥ ਇਹ ਸਿਰਫ ਆਪਣੇ ਆਪਨੂੰ ਫੋਕੀ ਜਹੀ ਤਸਲੀ ਦੇਣੀ ਹੈਕਿ ਅਸੀ ਆਪਣੇ ਧਰਮ ਤੇ ਕੋਮ ਹਾਂ॥ ਅੰਮ੍ਰਿਤ ਪਾਨ ਕਰਕੇ ਸਿਖ ਦਾ ਧਰਮ ਤਾਂ ਬੇ ਅੰਮ੍ਰਿਤੀਏ ਤੋ ਛਕਣਾਂ ਨਹੀਂ ਹੈ॥ ਤੇ ਏਥੇ ਪੰਜਾ ਪਿਆਰਿਆਂ ਵਿਚਸ਼ਾਮਲ ਹੋਕੇਅੰਮ੍ਰਿਤ ਛਕਾਣ ਵਾਲੇ ਗੁਰ ਮੁਖਾ ਦੇ ਘਰਾਂ ਵਿਚ ਭੀ ਈਹੋ ਨੰਬਰ ਦਾਰਪ੍ਰਧਾਨ ਹਨ। ਧਰਮ ਏਥੇ ਸਭ ਜਾਹਿਰ ਦਾਰੀ ਹੈ ਤੇ ਉਹਵੀ ਫੋਕੀ ਤੇ ਚੰਦ ਦਿਨ ਦੀ॥ ਤੇ ਆਉਣ ਵਾਲੇ ਸਮੇ ਦੇ ਵੀਰਾਂ ਅਗੇ ਇਹੋ ਸਭੋ ਕੁਝ ਰੁੜ੍ਹ ਜਾਣ ਵਾਲੇ ਸਮਿਆਨੇ ਅਸੀ ਖੁਦ ਜਲੇ ਬਨਾਦੇ ਜਾ ਰਹੇ ਹਾਂ॥ ਜਾਂ ਤਾਂ ਅਸੀਂ ਸਾਰੇ ਦੇ ਸਾਰੇ ਖੋਜਿਆਂ ਵਾਂਗ ਪਛਮੀਤੇ ਸਭਿਤਾ ਦੇ ਪਕੇ ਉਪਾਸ਼ਕ ਬਣ ਜਾਵਾਂਗੇ ਤੇ ਜਾਂ ਦਰਮਿਅ ਨ ਹੀ ਲਟਕਦੇ ਰਹਾਂਗੇ ਕਿਉ ਕਿ ਸਿਖੀ ਜਹੀ ਦੁਰਲੱਬ ਵਸਤੂ ਭੀ ਅਸੀ ਛਡ ਨਹੀ ਸਕਦੇ, ਤੇ ਨਾ ਓਧਰ ਏਹਨਾ ਅਸੂਲਾਂ ਦੀ ਪਾਲਣਾਂ ਕਰਦੇਹਾਂ॥ ਖਾਲਸਾ ਖਾਲਸ ਤੱਦੇ ਰਹਿ ਸਕੇਗਾ ਜੇ ਆਪਣਾ ਆਪ ਹਜੂਰ ਦਸ਼ਮੇਸ ਜੀ ਦੇ ਦਸੇ ਤੇ ਹਜੂਰ ੧੨ ਵੀ ਪਾਤਸਾਹੀ ਜੀ ਦੀ ਦ੍ਰਿੜਾਈ ਰਹਿਤ ਮਰਯਾਦਾ ਸੁਚ ਸੋਧ ਵਿਚ ਪਕਾ ਤੇ ਨਿਆਰਾ ਹੋਵੇਗਾ। ਕੁਬਾਹਤਾਂ ਤੋਂ ਬਚਨ ਦਾ ਜਰੀਹਾ ਜਿਨਾਂ ਸੁਚ ਸੋਧ ਏਹਨਾ ਮੁਲਕਾ ਵਿਚ ਹੋ ਸਕਦਾ ਹੈ ਹੋਰ ਕਿਸੇ ਚੀਜਨਾਲਨਹੀਂਹੋ ਸਕਦਾ ਜੇਖਾਲਸੇਦਲੀ ਹੋਟਲਾਂ ਦੀ ਚਾਹ ਮਠਿਆਈ ਹੀ ਛਡ ਦੇਣ ਤਾਂ ਭੀ ਕਾਫੀਫਰਕ ਪੈਸਕਦਾ ਹੈ॥ ਘਰਾਂ ਵਿਚ ਕਪੜੇ ਧੁਆਏ ਤੇ ਝਾੜ ਸਫਾਈ ਆਦਿਕ ਭਾਂਵੇਂ ਨੌਕਰਾਂ ਪਾਸੋ ਕਰਾਨ ਪਰ ਪਰਸਾਦੇ ਵਾਲੇ ਪਾਸੇ ਤੇ ਜਰੂਰ ਇਹਨਾ ਨੂੰ ਸੁਤੰਤਰ ਕਰਨਾ ਚਾਹੀਦਾ ਹੈ। ਪਾਠਕ ਬੜੇ ਅਸਚਰਜ ਹੋਣਗੇ ਇਹਜਾਣਕੇਕਿ ਜੋੜਮੇਲਿਆਂ ਤੇ ਲੰਗਰ ਦੇ ਬਰਤਨਾਂ ਦੀ ਸੇਵਾ, ਕੋਟ ਪਤਲੂਨ ਤੇ ਟਾਈਦੀ ਫਾਹੀ ਵਿਚ ਖਾਲਸਾ ਜੀ ਆਪ ਕਿਉਂਕਿ ਕਰ ਨਹੀ ਸਕਦੇ ਇਸ੍

Namdhari Elibrary NamdhariElibrary@gmail.com

ਦੁਰਲਭ ਸੇਵਾ ਦਾ ਅਵਸਰਭੀ ਇਹਨਾ ਅਫਰੀਕਨ ਸੇਵਾਦਾਰਾਂ ਨੂੰ ਹੀ ਬਖਸਿਆ ਜਾਂਦਾ ਹੈ ॥ ਹੋਰ ਤੇ ਹੋਰ ਦੇਗ ਤਿਆਰ ਕਰਨ ਸਮੇਂ ਅਸਿਸ ਟੈਂਟ ਭੰਡਾਰੀ ਦੀ ਡਿਊਟੀ ਭੀ ਇਹੋ ਅਫਰੀਕਨ ਬ੍ਰਹਿਮ ਰੂਪ ਹੀ ਨਿਭੋਦੇ ਹਨ ॥

ਸਭ ਤੋਂ ਅਖੀਰਲੀ ਗਲ ਪਰ ਸਭ ਤੋਂ ਜਰੂਰੀ ਇਥੋ ਦੇ ਸਿਖ ਨੌਜਵਾਨ ਨੂੰ ਕੁਝ ਤਾ ਪਛਮੀ ਪੋਸ਼ਾਕ ਤੇ ਪਹਿਰਾਵੇ ਦਾ ਅਕੜੇਵਾਂ ਅਕੜਾਈ ਜਾਰਿਹਾ ਹੈ ਤੇ ਦੂਜੇ ਉਸਨੂੰ ਸੁਖ ਦੀ ਖੁਮਾਰੀ ਵਿਚ ਸਹੀ ਨਜ਼ਰ ਆ ਰਿਹਾ ਹੈ ਤੇ ਰਹਿੰਦੀ ਖੂੰਹਦੀ ਮਤ ਓਹਦੀ ਭਖ ਅਭਖ ਨੇ ਮਾਰ ਲਈ ਹੈ ; ਧਰਮ ਤੇ ਕਰਮ ਦੇ ਅਰਥ ਹੀ ਉਸ ਦੇ ਵਾਸਤੇ ਕੁਝ ਨਹੀ। ਸਿਖ ਨਿਤਕਰਮ ਨਿਤ ਨੇਮ ਬਾਣੀ ਓਹ ਸਮਝ ਹੀ ਨਹੀ ਸਕਦਾ । ਤੇ ਸਮਝੇ ਭੀ ਓਹ ਕਿਵੇਂ ਜਦ ਘਰ ਬਾਹਰ ਤੇਆਲੇ ਦੁਆਲੇ ਸਕੂਲ ਆਫਿਸ ਸੋਸਾਇਟੀ ਬਾਜਾਰ ਤੇ ਗਲੀਆ ਵਿਚ ਇਕੋ ਇੰਗਲਿਸ ਹੀ ਬੋਲਦਾ ਤੇ ਇੰਗਲਿਸ ਹੀ ਸੁਣਦਾ ਹੈ। ਇੰਗਲਿਸ਼ ਹੀ ਓਸਦੀ ਸਭਿਤਾ ਤੇ ਇੰਗਲਿਸ਼ ਹੀ ਸਾਹਿਤ ਹੈ ॥ ਇੰਗਲਿਸ਼ ਹੀ ਇਲਮ, ਤੇ ਇੰਗਲਿਸ਼ ਹੀ ਹੁਨਰ ਹੈ ਚਰਚ ਦੇ- ਲਿਬਾਸ ਵਿਚ ਜਾਂਦੇ ਹਨ ਪਰ ਇਥੋ ਦੇ ਸਿਖ ਧਾਰਮਿਕ ਦੀਵਾਨਾਂ ਸਪਤਾ ਹਕਾਂ ਜੋੜ ਮੇਲਿਆਂ ਗੁਰਪੁਰਬਾਂ ਤੇ ਉਚੇਚੇ ਸੂਟ ਪਹਿਨਕੇ ਟਾਈਆਂ ਤੇ ਜਰਾਬਾਂ ਡਾਟਕੇ ਗੁਰਦਵਾਰਿਆਂ ਵਿਚ ਜਾਂਦੇ ਹਨ ਅਤੇ ਮਜੇ ਦਾਰ ਗਲ ਇਹ ਹੈ ਕਿ ਪਤਲੂਨ ਦੀ ਕਰੀਜ਼ (ਤਹਿ) ਦੇ ਟੁਟਣ ਦੇ ਡਰੋਂ ਕਰਕੇ ਓਹ ਚੌਕੜਾ ਮਾਰਕੇ ਬੈਠਣ ਦੀ ਬਜਾਇ ਬੜੀ ਅਜੀਬ ਜਹੀ ਬਹਿਣੀ ਸੰਗਤ ਵਿਚ ਬਹਿੰਦੇ ਹਨ ॥ ਗੋਡੇ ਖੜੇ ਤੇ ਪੈਰ ਅਗਾਂਹ ਵਧੇ ਹੋਇ ਭਾਵੇ ਸੁਆਰਾ ਸਹਿਬ ਵਲ ਹੀ ਹੁੰਦੇ ਹੋਣ ਜਰਾਬਾਂ ਦੀ ਸੜਿਆਂਦ ਨਾਲ ਭਾਵੇਂ ਨਾਲ ਦੇ ਬੈਠਿਆਂ ਦਾ ਨਕ ਸੜ ਜਾਇ ਓਹ ਜਰਾਬਾਂ ਉਤਾਰਕੇ ਆਪਣੀ ਸ਼ਾਨ ਤੇ ਸਰਦਾਰੀ ਵਿਚ ਫਰਕ ਪਾਣ ਨੂੰ ਤਿਆਰ ਨਹੀ। ਏਹ ਮਰ ਯਾਦਾ ਏਥੇ ਸਿਖ ਨੌਜਵਾਨਾਂ ਵਿਚ ਖਾਸ ਕਰਕੇ ਪ੍ਰਚਲਤ ਹੈ। ਕਾਰ ਵਿਹਾਰ ਕਰਕੇ ਭਾਂਵੇ ਓਹ ਹਰਰੋਜ ਮੋਟਰ ਕਾਰਾਂ ਆਦਿਕਦੀ ਰਪੇਅਰ ਕਰਦੇ ਸਾਰਾ ਦਿਨ ਭੋਇ ਪਰਨੇ ਹੋਇ ਰਹਿਣ ॥ ਭਾਉ ਭਗਤ ਤੇ ਧਿਆਨ ਇਸ ਥਿਤ ਹੋਣਾਂ ਜੋ ਧਾਰਮਿਕ ਅਸਥਾਨਾਂ ਵਿਚ ਜਰੂਰੀ ਹੈ ਓਹ ਕੋਟ ਪਤਲੂਨ ਤੇ ਟਾਈ ਦੀ ਫਾਹੀ ਨਾਲ ਕਿਵੇਂ ਆਸਕਦਾ ਹੈ ॥ ਨਿੰਮ੍ਰਤਾ ਸਤਿਕਾਰ, ਨਿਰ ਅਭਿਮਾਨਤਾ ਏਸ ਡਰੈਸ ਦੇ ਪਾਂਦੇ ਸਾਰ ਉਡ ਪੁਡ ਜਾਂਦੇ ਹਨ ਤੇ ਏਹਦੇ ਵਿਚ ਵੜਿਆ ਹੋਇਆ ਮਨੁਖ ਖਾਹ ਮਖਾਹ ਨਕੋਂ ਨੂੰਹੋਂ ਕਰਨ ਲਗ ਪੈਂਦਾ ਹੈ ॥ ਖੁਦੀ ਤਕਬਰਤੇ ਅਕੜੇਵੇਂ ਦਾ ਭੂਤ ਬਿਨ ਬਲਾਇ ਸਿਰ ਸਵਾਰ ਹੋ ਜਾਂਦਾ ਹੈ ਤੇ ਠੀਕ ਏਹ ਸਾਰਾ ਕੁਝ ਖਾਸਕਰ ਏਥੋਂ ਦੇ ਸਿਖ ਨੌਜਵਾਨਾਂਦੇ ਮੂੰਹ ਚੜ ਬੋਲਦਾ ਹਰ ਰੋਜ ਵੇਖਿਆ ਤੇ ਸੁਣਿਆ ਜਾਂਦਾ ਹੈ ॥ ਜਿਸ ਮਨੁਖ ਨੂੰ ਇਸ਼ਟ ਦਾ ਸਤਿਕਾਰ ਨਹੀ ਰਿਹਾ ਓਹਨੂੰ ਮਾਤਾ ਪਿਤਾ ਬਜੁਰਗਾਂ ਦਾ ਅਦਬ ਕਿਵੇਂ ਰਹਿ ਸਕਦਾ ਹੈ ॥ ਤੇ ਸਾਡੇ ਬਜੁਰਗ ਇਹਦੀ ਬਹੁਲਤਾ ਬੜੇ ਤਰਸ ਜੋਗ ਹਾਲਤ ਵਿਚ ਦਸਦੇ ਹਰ ਰੋਜ ਸੁਣੇ ਜਾਂਦੇ ਹਨ।

ਇੰਗਲਿਸ਼ ਹੀ ਉਸ ਦੀ ਜਰੂਰਤ ਤੇ ਇੰਗਲਿਸ਼ ਹੀ ਉਸ ਦਾ ਸਹਾਰਾ, ਰਹਬਰ ਤੇ ਪੇਟ ਪਾਲਣ ਦਾ ਜਰੀਆ ਹੈ, ਤਾਂ ਓਹ

Namdhari Elibrary NamdhariElibrary@gmail.com

ਗੁਰਮੁਖੀ ਤੇ ਗੁਰਬਾਣੀ ਕ੍ਰਿਸ ਵਾਸਤੇ, ਕਾਹਦੇ ਲਈਤੇਕਿਉਂ ਪੜੇ। ਗੁਰੂ ਬਾਣੀ ਦਾ ਸੁਆਦਤੇ ਸਮਝ ਓਹ ਨੂੰ ਕਿਵੇ ਆਵੇ ਜਦੋ ਕਿ ਸਾਧਾ-ਰਣ ਪੰਜਾਬੀ ਜੇਹੜੀ ਕਿ ਓਹ ਦੀ ਮਾਂ ਬੋਲ ਦੀ ਹੈ, ਓਹਨੂੰ ਸਮਝਣ ਵਾਸਤੇ ਅੰਗਰੇਜੀ ਤਰਜਮਾ ਉਸ ਦੇ ਸਮਝਾਣ ਵਾਸਤੇ ਹੋਣਾ ਲਾਜ਼ਮੀ ਹੈ ਦਸੋ ਓਹ ਕਰੇ ਕੀਹ ਵਿਚਾਰਾ ਓਹਦਾ ਕਸੂਰ ਕੀ ਹੈ। ਉਸ ਨੂੰ ਸਿਖੀ ਵਲ ਪ੍ਰੇਰਤ ਤੇ ਇਸ ਦੀ ਸਚਾਈਤੇਉਚਤਾਮੁਤਲਕ ਪ੍ਰਭਾਵਤਕਰਨ ਵਾਸਤੇਕੇਹੜੀ ਚੀਜਪੇਸ਼ਕੀਤੀ ਜਾਂਦੀ ਹੈ ਏਥੇ ਤੇ ਜੋ ਕੁਝ ਪੇਸ਼ ਕੀਤਾ ਜਾਂਦਾ ਹੈ ਓਹ ਉਸਦੇ ਅਨੁਸਾਰਸਿਖੀ ਦੇ ਸਿਧਾਂਤਾਂ ਨੂੰ ਅਨਹੋਣੇ ਨ ਸਮਝੇ ਤੇ ਕੀਹ ਕਰੇ ਉਸਦੀਆਂ ਅਖਾਂ ਸਾਂਹਵੇ ਜਦ ਓਹਦੇ ਬਾਪੂ ਜੀ ਆਪ ਕਦੇ ਸਤ ਬਜੇ ਤੋਂਪਹਿਲਾ ਉਠੇ ਨਹੀਂਤੇ ਉਠਦਿਆਂਹੀ (ਜਾਗਣ ਦੀ ਚਾਹ) ਓਹਨਾਂ ਨੂੰ ਚਾਹੀਦੀ ਹੈ ਤਾਂ ਓਹ ਜੰਗਲ ਜਾ ਸਕਣਗੇ। ਇਸਨਾਨ ਕਰਦਿਆਂ ਅਠ ਬਜ ਗਏ ਦਫਤਰ ਦਾ ਵਕਤ ਹੋਇਆ, ਬਾਪੂ ਜੀ ਨੂੰ ਜਲਦੀ ਸੀ ਓਹ ਕੰਮ ਤੇ ਚਲੇ ਗਏ ਕਾਕਾ ਜੀ ਸਕੂਲ ਗਏ, ਵਾਪਸ ਮੁੜੇ ਸ਼ਾਮ ਹੋਈ, ਬਾਪੂ ਜੀ ਥਕੇ ਟੁਟੇਕੰਮਤੋਂਆਏ ਮਿਲਤ ਗਿਲਤ ਵਾਲੇ ਇਕ ਅਧੇ ਨੂੰ ਨਾਲ ਲਿਆਏ ਆਤਿ ਭਾਗਤ ਲਈ ਬੋਤਲ ਖੁਲੀ। ਓਧਰ ਮਾਤਾ ਜੀ ਨੇ ਮਹਿਮਾਨ ਦੀਖਾਤਰ ਲਈ ਕੜਤਿ ਕੀ (ਅਤ-ਰੀਕਨ ਦਾ ਆਮ ਨਾਮ)ਨੂੰਮੁਰਗਾ ਝਟਕਾਣ ਲਈ ਵਾਜ ਦਿਤੀ ਗਾੜ੍ਹਾ ਲਗਾ ਰੋਟੀ ਤਿਆਰ ਹੋਈ। ਬਾਪੂ ਜੀ ਆਏ ਗਏ ਦੀ ਖਾਤਰ ਵਲੋਂ ਜਰਾ ਖੁਲੇ ਦਿਲ ਵਾਲੇ ਨੇ, ਓਹਨਾਂ ਕੋਲ ਕੋਈ ਨ ਕੋਈ ਸ਼ਾਮ ਨੂੰ ਹਰ ਰੋਜ ਆ ਹੀਬਹਿੰਦਾ ਹੈ।ਇਕ ਆਇਆਦੋਆਏ ਚਾਰ ਆਏ। ਮਹਿਫਲ ਗਰਮ ਹੋਈ। ਚੰਗੀ ਰੋਣਕ ਬਣੀ। ਅਧੀ ਰਾਤ ਗਈ ਗੋਸਤ ਘਰਾਂ ਨੂੰ ਗਏ ਤਾਂ ਬਾਪੂ ਜੀ ਨੂੰ ਅੰਤ ਮੰਜੇ ਤੇ ਪਿਠ ਲਾਣ ਦਾ ਵਕਤ ਮਿਲਿਆ।

ਏਹਨਾਂ ਦੇਸਾਂ ਵਿਚ ਦੇ ਸਿਖਾਂ ਵਿਚ ਇਹ ਕੁਝ ਇਕ ਘਰ ਨਹੀਂ ਦੋਹ ਨਹੀ, ਸਭ ਇਕਤ ਸਾਦ ਹੀ ਮੁਠੀ"ਹੈ ਤੇ ਸਾਡਾ ਗੁਰੂ ਹੀ ਰਾਖਾ ਤਾਂ ਬਚਾਂਗੇ ਨਹੀ ਤੇ ਅਨੰਦ ਹੀ ਅਨੰਦ ਹੈ। [ਮਿਹਰਬਾਨ ਸਿੰਘ

# ਪ੍ਰੀਤਮ ਦੀ ਯਾਦ

ਦੀਦਾਰ ਸਿੰਘ ਬਾਜਵਾ

ਚੋਹਦਾ ਚਿਤ ਉਡੀਕ ਹਜ਼ੂਰ ਦੀ ਵਿਚ, ਕਿਸੇ ਬਾਗ ਅੰਦਰ ਹੋਵੇ ਵਾਸ ਮੇਰਾ।
ਸ਼ਕਲ ਕਲੀ ਦੀ ਬਨਾਂ ਤੇ ਰਾਹ ਤਕਾਂ, ਆਵੇ ਲੰਘਦੇ ਜਾਂਦੇ ਨੂੰ ਬਾਸ ਮੇਰਾ।
ਫੇਰ ਕਲੀ ਖਿਲ ਜਾਏ ਤੇ ਫੁਲ ਬਣ ਜਾਏ, ਹੋਵੇ ਜਨਮ ਤੇਰਾ ਕੰਮ ਰਾਸ ਮੇਰਾ।
ਮਾਲਨ ਤੋੜਕੇ ਪਾ ਲਵੇ ਟੋਕਰੀ ਵਿਚ, ਸੂਈ ਨਾਲ ਸੁਟੇ ਵਿੰਨ੍ਹ ਮਾਸ ਮੇਰਾ।
ਤੇਰੇ ਗਲ ਕੋਈ ਪਾਵੇ ਖ਼ਰੀਦ ਮੈਨੂੰ, ਸੇਹਰਾ ਬਣ ਜਾਵਾਂ ਬਖਸ਼ਨ ਹਾਰ ਤੇਰਾ।
ਛਾਤੀ ਲਗ ਤੇਰੀ ਲਵਾਂ ਠਾਰ ਛਾਤੀ, ਬਾਜਵਾ ਜਗ ਵੇਖੇ ਚਮਤਕਾਰ ਤੇਰਾ।

Namdhari Elibrary NamdhariElibrary@gmail.com

# ਨਾਮ ਦਾਨ ਇਸ਼ਨਾਨ ਏ !

( ਸੂ: ਊਧਮ ਸਿੰਘ ਜੀ 'ਆਜਿਜ,ਮੋਰੀ ਵਾਲਾ )

ਸਾਦਗੀ ਦਾ ਸੋਮਾ ਅਤੇ ਸਾਗਰ ਪਿਆਰਾਂ ਦਾਏ, ਦੇਵਤਾ ਸਰੂਪ ਨਾਮਧਾਰੀ ਇਨਸਾਨਏ।
ਦੀਨਾਂ ਦਾ ਸਹਾਈ,ਤੇ ਹਿਤੈਸ਼ੀ ਦੇਸ਼ ਵਾਸੀਆਂ ਦਾ,ਰਹਿਮਤਾਂ ਤੇ ਬਖਸ਼ਸ਼ਾਂ ਦੀ ਉਚੀ ਸੁਚੀ ਖਾਨਏ।
ਧਰਮ ਦਾ ਖਜ਼ਾਨਾ ਤੇ ਦੀਵਾਨਾਂ ਸਤਿਕਾਰ ਦਾਏ, ਮਾਲਾ ਹਥ ਇਹਦਾ ਸਤਿਨਾਮਹੀ ਨਿਸ਼ਨਏ।
ਨੇਕੀਆਂ ਦੇ ਨਾਲ ਭਰਪੂਰ ਦਿਲ ਏਸ ਦਾਏ, ਨਿਤ ਵਾਲੀ ਕਾਰ ਨਾਮ ਦਾਨ ਇਸ਼ਨਾਨਏ।

ਕਲਮ ਦਾ ਹੈ ਧਨੀ ਕਵੀ ਰਾਜ ਉਚ ਕੋਟੀ ਦਾਏ, ਕੋਮਲ ਹੁਨਰ ਵਿਚ ਰਖਦਾ ਗਿਆਨਏ।
ਲਾਉਂਦਾ ਉਡਾਰੀਆਂ ਅਕਾਸ਼ਾਂ ਚ' ਸਦਾ ਰਹਿੰਦਾ,ਮਾਨ ਸਰੀ ਹੰਸ ਵਾਂਗੂ ਉਚੀ ਇਹਦੀ ਸ਼ਾਨਏ।
ਹਿਮਾਲੀਆ ਦੇ ਵਾਂਗ ਸੀਤ ਸੀਨਾਏ ਪਿਆਰ ਵਾਲਾ, ਮਿਠੀ ੨ ਬੋਲੀ ਚ' ਕਰਦਾ ਬਿਆਨਏ।
ਕਿਰਦੇ ਨੇ ਫੁਲ ਜਦੋਂ ਬੋਲਦਾ ਜ਼ਬਾਨ ਵਿਚੋਂ, ਨਿਤਨੇਮ ਇਹਦਾ ਨਾਮ ਦਾਨ ਇਸ਼ਨਾਨਏ।

ਗਊ ਤੇ ਗਰੀਬ ਦੇ ਇਹ ਦੁਖੜੇ ਨਾ ਦੇਖ ਸਕੇ, ਹਰ ਵੇਲੇ ਏਸ ਪਾਸੇ ਰਖਦਾ ਧਿਆਨਏ।
ਪਿਆਰਾਚੀਨੀ ਵਾਲੇ ਦਾ ਅਕਾਲ ਦਾ ਪੁਜਾਰੀ ਸੰਤ, ਲਖਾਂ ਉਪਕਾਰ ਕਰ ਰਹਿਦਾ ਨਿਰਮਾਨਏ।
ਤਨ ਮਨ ਧਨ ਸਾਰਾ ਦੇਸ਼ ਉਤੋ ਵਾਰਕੇ ਵੀ, ਰਖਦਾ ਪਿਆਰਾ ਕਦੀ ਆਪਣੀ ਨਾ ਜਾਨਏ।
ਏਸੇ ਲਈ ਆਗੂ ਇਹ ਨੂੰ ਆਖਦੇ ਨੇ ਲੀਡਰਾਂ ਦਾ, ਕਰਦਾ ਹਮੇਸ਼ਾ ਨਾਮ ਦਾਨ ਇਸ਼ਨਾਨਏ।

ਧੋਖੇ ਬੇਈਮਾਨੀ ਅਤੇ ਈਰਖਾ ਤੋਂ ਦੂਰ ਨਸੇ, ਸੁੰਦਰ ਖਜ਼ਾਨਾ ਇਹਦਾ ਧਰਮ ਈਮਾਨਏ।
ਇੰਦਰ ਕੋਲੋਂ ਬਲੀ ਦਾਨੀ ਬਿਕ੍ਰਮ ਅਜੀਤ ਕੋਲੋਂ,ਸਾਨੀ ਹੋਰ ਕੋਈ ਇਹਦਾ ਵਿਚਨਾਜਹਾਨਏ।
ਨਿਮਰ੍ਤਾ ਦੀ ਧਾਰਾ ਅਤੇ ਦਿਲ ਦਰਯਾ ਇਹਦਾ, ਕਰਮਾਂ ਦਾ ਬਲੀ ਸਾਊ ਸੁਘੜ ਸੁਜਾਨਏ।
'ਆਜਿਜ' ਪਿਆਰਾ ਲਗੇ ਸਾਰੇ ਦੇਸ਼ ਵਾਸੀਆਂ ਨੂੰ,ਰੀਤ ਇਹਦੀ ਸੋਹਣੀ ਨਾਮ ਦਾਨ ਇਸ਼ਨਾਨਏ।

Namdhari Elibrary NamdhariElibrary@gmail.com

## ਚੀਨੀ ਅਸਵਾਰ ਜੇਹਾ

ਦਸੋ ਨੀ ਸਹੇਲੀਓ ਮੈਂ ਪੁਛ ਪੁਛ ਹਾਰ ਬੈਠੀ,
ਦੇਖਿਆ ਹੈ ਤੁਸਾਂ ਕੋਈ ਮੇਰੇ ਨੀ ਦਾਤਾਰ ਜੇਹਾ।
ਆਨ ਵਿਚ ਸ਼ਾਨ ਵਿਚ ਧਰਮ ਨਿਭਾਣ ਵਿਚ,
ਪੂਰਨ ਗਿਆਨ ਵਿਚ ਸਚੀ ਸੁਕ੍ਰਾਰ ਜੇਹਾ
ਗਊ ਤੇ ਗ਼੍ਰੀਬ ਉਤੇ ਤਰਸ ਰਖਾਣ ਵਿਚ,
ਦੁਖੜੇ ਉਠਾਣ ਵਿਚ ਸਾਡੇ ਅਵਤਾਰ ਜੇਹਾ।
ਤਿਨੇ ਲੋਕ ਢੂੰਢ ਥੱਕੀ ਲਭਿਆ ਨਾ ਸਾਨੀ ਕੋਈ,
ਸੋਹਣਾ ਮਨ ਮੋਹਣਾ ਮੇਰੇ ਚੀਨੀ ਅਸਵਾਰ ਜੇਹਾ।
ਜੰਗਲਾਂ ਤੇ ਬੇਲਿਆਂ ਚੋਂ ਏਹੋ ਨੀ ਆਵਾਜ਼ ਆਵੇ,
ਹੋਰ ਕੋਈ ਜਾਪਦਾ ਨਾ ਮੇਰੇ ਦਿਲਦਾਰ ਜੇਹਾ।
ਨਾਮ ਦੀ ਖੁਮਾਰੀ ਸਦਾ ਚੜ੍ਹੀ ਰਹੇ ਜਿਹਦੇ ਤਾਂਈ,
ਲੱਭੇ ਹੋਰ ਕਿਹੜੀ ਓਹਦੀ ਮਿਲਦੀ ਨੁਹਾਰ ਜੇਹਾ।
ਅਕਾਲ ਦਾ ਪੁਜਾਰੀ ਦਿਲਦਾਰੀ ਕਰੇ ਸਾਰਿਆਂ ਦੀ,
ਰੂਪ ਓਹਦਾ ਨੂਰੀ ਜਾਪੇ ਸਚੇ ਕਰਤਾਰ ਜੇਹਾ।
ਬੁਲਬਲਾਂ ਤੇ ਭੌਰਿਆਂ ਨੇ ਗੀਤਾਂ ਵਿਚ ਆਖਿਆਏ,
ਵੇਖਿਆ ਬਸੰਤ ਕੰਤ ਚੀਨੀ ਅਸਵਾਰ ਜੇਹਾ।
ਦਾਨੀਆਂ ਦਾ ਦਾਨੀ ਅਤੇ ਮਾਨੀਆਂ ਦਾ ਮਾਨੀ ਗੁਰੂ,
ਆਵੇ ਨਾ ਸੁਆਦ ਕਦੇ ਓਹ ਦੇ ਸਤਿਕਾਰ ਜੇਹਾ।
ਨਾਮ ਦਾਨ ਦੇਕੇ ਜਿਹੜਾ ਪਾਪੀਆਂ ਨੂੰ ਤਾਰ ਦੇਵੇ,
ਲਭਦਾ ਨਾ ਨੂਰ ਕਿਤੇ ਗੁਰੂ ਦੇ ਦੀਦਾਰ ਜੇਹਾ।
ਪਾਪੀਆਂ ਨੂੰ ਤਾਰ ਠੰਢਾ ਠਾਰ ਕਰੇ ਤਪਦਿਆਂ ਨੂੰ,
ਮੁਲ ਨਾ ਕੋਈ ਪਾ ਸਕੇ ਓਹ ਦੇ ਉਪਕਾਰ ਜੇਹਾ।
ਖੰਡਾਂ ਤੇ ਬ੍ਰਹਮੰਡਾ ਵਿਚੋਂ ਭਾਲਿਆ ਨਾ ਲਭਦਾਏ,
ਪਰ-ਉਪਕਾਰੀ ਕੋਈ ਚੀਨੀ ਅਸਵਾਰ ਜੇਹਾ।
ਮਥੇ ਉਤੇ ਨੂਰ ਜਾਪੇ ਚਿਹਰੇ ਤੇ ਸਰੂਰ ਦਿਸੇ,
ਲੰਮਾ ਸੋਹਣਾ ਕੱਦ ਨੀਂ ਏ ਸਰੂ ਤੇ ਦਿਉਦਾਰ ਜੇਹਾ।
ਗੋਡਿਆਂ ਤੋਂ ਨੀਵੀਆਂ ਨੇ ਭੁਜਾਂ ਮੇਰੇ ਮਾਹੀ ਦੀਆਂ,
ਨੱਕ ਤਿਖਾ ਜਾਪੇ ਓਹ ਦਾ ਨੰਗੀ ਤਲਵਾਰ ਜੇਹਾ।
ਹਥ ਵਿਚ ਮਾਲਾ ਓਹ ਦੇ ਸਦਾ ਮਸਤਾਨਾ ਰਹਿੰਦਾ,
ਨਾਮ ਦਾ ਪੁਜਾਰੀ ਸਦਾ ਜਾਪੇ ਗਮਖਾਰ ਜੇਹਾ।
ਢੂੰਡ ਢੂੰਡ ਥੱਕੀ ਓਹਦਾ ਸਾਨੀ ਕੋਈ ਲਭਦਾ ਨਾ,
'ਆਜਿਜ਼ਾਂ, ਦਾ ਪਿਆਰਾਗੁਰੂ ਚੀਨੀ ਅਸਵਾਰ ਜੇਹਾ।



* ਸ੍ਰੀ ਹਜ਼ੂਰ ਸਤਿਗੁਰੂ ਪਰਤਾਪ ਸਿੰਘ ਜੀ ਮਹਾਰਾਜ *

Namdhari Elibrary NamdhariElibrary@gmail.com



ਅਫ਼ਰੀਕਾ ਦੀ ਮੱਝ



ਅਫ਼ਰੀਕਾ ਦਾ ਗੈਂਡਾ

Namdhari Elibrary NamdhariElibrary@gmail.com



ਅਫ਼ਰੀਕਾ ਦਾ ਹਾਥੀ



ਅਫ਼ਰੀਕਾ ਵਿਚ ਘੋੜੇ ਦਾ ਕੰਮ ਸ਼ੁਤਰ-ਮੁਰਗ ਤੋਂ ਲਿਆ ਜਾਂਦਾ ਹੈ

Namdhari Elibrary NamdhariElibrary@gmail.com

# ਅਫਰੀਕਨਾਂ ਦੇ ਅਜ਼ਾਦੀ ਦੇ ਘੋਲ

ਅਰਜਨ ਸਿੰਘ ਜੀ ਰੜਰੱਜ

ਬੈਂਡੂੰਗ ਵਿਚ ਹੋਈ ਏਸ਼ੀਆਈ ਅਫ਼ਰੀਕੀ ਦੇਸਾਂ ਦੀ ਕਾਨਫ੍ਰੰਸ ਨੇ ਜਿਸ ਵਿਚ ੨੯ ਦੇਸ਼ ਸ਼ਾਮਲ ਹੋਏ, ਇਹ ਗਲ ਸਿਧ ਕਰ ਦਿਤੀ ਹੈ ਕਿ ਇਹ ਦੇਸ਼ ਦ੍ਰਿੜ ਇਰਾਦਾ ਕਰ ਚੁਕੇ ਹਨ ਕਿ ਉਹ ਸਾਮਰਾਜੀਆਂ ਨੂੰ ਹੋਰ ਲੁਟ ਖਸੁਟ ਕਰਨ ਦੀ ਇਜਾਜ਼ਤ ਨਹੀਂ ਦੇਣਗੇ। ਹੋਰ ਦੇਸਾਂ ਵਾਂਗ ਅਫਰੀਕੀ ਜਨਤਾ ਵੀ ਗੁਲਾਮੀ ਦਾ ਜੂਲਾ ਲਾਹ ਸੁਟਨ ਲਈ ਘੋਲ ਕਰ ਰਹੀ ਅਤੇ ਕੁਰਬਾਨੀਆਂ ਤੇ ਕੁਰਬਾਨੀਆਂ ਦੇ ਰਹੀ ਹੈ, ਅਲਜੀਰੀਆ, ਟੀਊਨਸ, ਮਰਾਕੋ, ਕੈਨੀਆਂ ਤੇ ਹੋਰ ਥਾਵਾਂ ਦੀਆਂ ਅਜ਼ਾਦੀ ਦੀਆਂ ਲਹਿਰਾਂ ਇਸਦਾ ਪ੍ਰਤਖ ਸਬੂਤ ਹਨ। ਸਾਮਰਾਜੀ ਨੁਮਾਇੰਦੇ ਤੇ ਉਨਾਂ ਦੀਆ ਅਖਬਾਰਾਂ ਖੁਦ ਅਪਣੇ ਮੂੰਹੋਂ ਇਸ ਗਲ ਦਾ ਇਕਬਾਲ ਕਰਨ ਲਈ ਮਜਬੂਰ ਹੋਈਆਂ ਹਨ। ਨੋ ਅਬਾਦੀਆਂ ਦਾ ਸਾਬਕਾ ਬਰਤਾਨਵੀ ਸੈਕਟਰੀ ਆਫ ਸਟੇਟਸ ਮਿ: ਲਿਟਲਟਿਨ ਆਖਦਾ ਹੈ। 'ਇਸ ਗਲ ਨੂੰ ਮੰਨਣੋ ਇਨਕਾਰ ਕਰਨਾਂ ਬੇ ਸਮਝੀ ਹੈ ਕਿ ਸਾਰੇ ਦਾ ਸਾਰਾ ਅਫ਼ਰੀਕਾ ਉਬਾਲੇ ਖਾ ਰਿਹਾ ਹੈ ਤੇ ਭੜਕ ਰਿਹਾ ਹੈ। ਅਮ੍ਰੀਕਨ ਰਸਾਲਾ 'ਲਾਈਫ਼' ਲਿਖਦਾ ਹੈ। ਅਫਰੀਕਾ ਦਾ ਮਸਾਲਾ ਐਟਮ ਬੰਬ ਵਾਂਗ ਬਹੁਤੇ ਲੋਕਾਂ ਦੇ ਤੇ ਖਾਸ ਤੌਰ ਪਰ ਅਮਰੀਕਾ ਦੇ ਤਿਆਰ ਹੋਣ ਤੋਂ ਪਹਿਲਾਂ ਹੀ ਸੰਸਾਰ ਇਤਹਾਸ ਵਿਚ ਦਾਖਲ ਹੋ ਗਿਆ ਹੈ"

## ਅਫਰੀਕਾ ਦਾ ਪਿਛਵਾੜਾ

ਸਾਮਰਾਜੀਆਂ ਦਾ ਇਹ ਮੁਢਲਾ ਖ਼ਾਸਾ ਹੈ ਕਿ ਜਿਥੋਂ ਵੀ ਉਨਾਂ ਨੂੰ ਕਚੇ ਮਾਲ ਦੀ ਬੂ ਆ ਜਾਵੇ ਇਲਾਂ ਵਾਂਗ ਝਪਟਾ ਮਾਰਨ ਦਾ ਯਤਨ ਕਰਦੇ ਹਨ। ਚਾਲ ਬਾਜ਼ੀਆਂ ਮਕਰ ਧੋਖੇ ਡੂੰਮ ਡਰਾਵੇ ਤੇ ਜੰਗੋ ਜਦਲ—ਸਾਰੇ ਸਾਮਰਾਜੀਆਂ ਦੇ ਯਰੋਗੀ ਤਰੀਕੇ ਹਨ। ਅਫਰੀਕਾ ਨੂੰ ਗੁਲਾਮ ਬਨੌਣ ਲਈ ਵੀ ਉਨਾਂ ਇਹੋ ਹਥਿਆਰ ਵਰਤੇ।

ਅਫਰੀਕਾ ਦਾ—ਕੁਲ ਰਕਬਾ ੩੨੮੬੨੨੩ ਮੁਰਬਾ ਮੀਲ ਤੇ ਵਸੋਂ ੧੪੨ ੯੦੦੦੬੬ ਹੈ ਅਫ਼ਰੀਕਾ ਫੌਜੀ ਮਹੱਤਤਾ ਵਾਲਾ ਸਨ ਅਤੇ ਖੁਰਾਕ ਦੇ ਕਚੇ ਮਾਲ ਦੀ ਦੌਲਤ ਨਾਲ ਮਾਲਾ ਮਾਲ ਹੈ। ਸੰਸਾਰ ਦੀ ਜਰਾਇਤੀ ਪੈਦਾਵਾਰ ਵਿਚ ਇਸ ਦਾ ਖਾਸ ਥਾਂ ਹੈ। ਕੋਕਾ ਮਾਮ ਦਾ ਤੇਲ ਖੋਪੇ ਮੁੰਗ ਫਲੀ ਅਤੇ ਕਾਹਵਾ ਇਥੋਂ ਦੀ ਖਾਸ ਪੈਦਾਵਾਰ ਹੈ। ਅਫਰੀਕਾ ਦੀ ਇਹੋ ਮਹਤਤਾ ਉਸਨੂੰ ਸਾਮਰਾਜੀ ਗਿਰਝਾਂ ਦੀਆਂ ਨਜ਼ਰਾਂ ਦਾ ਸ਼ਿਕਾਰ ਬਨੌਣ ਦਾ ਕਾਰਨ ਬਣੀ। ਇਕ ਯੂਰਪੀਨ ਲਿਖਾਰੀ ਮਿ: ਲਿਯੂਨਾਰਡ ਵੂਲਫ ਲਿਖਦਾ ਹੈ

"ਯੂਰਪ ਦੇ ਸਾਮਰਾਜੀ ਫੈਲਾਉ ਵਿਚ ਹਰ ਕਦਮ ਤੇ ਹਰ ਆਰਥਕ ਕਾਰਨ ਜ਼ਾਹਰ ਹੈ। ਇਹ ਫੈਲਾਉ ਜੰਗੋ ਜਦਲ ਰਾਹੀਂ ਅਮਲ ਵਿਚ ਲਿਆਂਦਾ ਗਿਆ। ਮਕਸਦ ਆਪਣੇ ਮਾਲ ਦੀ ਵਿਕਰੀ ਲਈ ਮੰਡੀਆਂ, ਕੱਚਾ ਮਾਲ ਤੇ ਮੁਨਾਫੇ ਹਾਸਲ ਕਰਨਾ ਸੀ।

ਸਾਮਰਾਜੀਆਂ ਨੇ ਅਫਰੀਕਾ ਵਿਚ ਕਿਦਾਂ ਪੈਰ ਜਮਾਏ ? ਬਿਲਕੁਲ ਓਸੇ੍ਹਾਂ ਜਿਵੇਂ ਬਰਤਾਨਵੀ ਸਾਮਰਾਜ ਨੇ ਹਿੰਦ ਵਿਚ ਜਮਾਏ ਸਨ। ਹਿੰਦ ਦੇ ਇਤਹਾਸ ਤੋਂ ਵਾਕਫ ਸਜਣ ਜਾਣਦੇ ਹਨ ਕਿ ਈਸਟ ਇੰਡੀਆ ਕੰਪਨੀ ਨੇ ਤਿਜਾਰਤੀ ਭੇਸ ਵਿਚ ਹਿੰਦ ਨੂੰ ਗੁਲਾਮ ਬਨੌਣਾ ਅਰੰਭਿਆ ਸੀ। ਇਸਦੇ ਜ਼ੁਲਮਾਂ ਤੇ ਫਰੇਬਾਂ ਦੀ ਇਕ ਲੰਮੀ ਲੜੀ ਹੈ ਜੇਹੜੀ ਅਡਰ ਲੇਖ ਦੀ ਮੁਥਾਜ ਹੈ।'

੧੮੮੯ ਵਿਚ ਲੰਡਨ ਵਿਖੇ ਬ੍ਰਿਟਿਸ਼-ਸਾਊਥ-ਅਫਰੀਕਾ" ਨਾਮ ਦੀ ਇਕ ਕੰਪਨੀ ਬਣੀ ਜੇੜ੍ਹੀ 'ਈਸਟ ਇੰਡੀਆ ਕੰਪਨੀ ਦੀ ਹੀ ਭੈਣ ਸੀ। ਬਰਤਾਨੀਆ ਨੇ ਏਸ ਕੰਪਨੀ ਨੂੰ ਸ਼ਾਹੀ ਚਾਰਟ ਬਖਸ਼ ਦਿਤਾ। ਅਰ ਬਾਤ ਦੁਨੀਆ ਦੇ ਸਾਮਣੇ ਉਸਨੇ ਆਪਨੇ ਆਪਨੂੰ ਕੰਪਨੀ ਦਾ ਸਰਪ੍ਰਸਤ ਕਬੂਲ ਕਰ ਲਿਆ।

ਇਕ ਸਾਲ ਪਿਛੋਂ—੧੮੯੦ ਵਿਚ—ਕੰਪਨੀ ਨੇ ਅਫਰੀਕਾ ਦੇ ਵਸੀਹ ਰਕਬੇ (ਮਸ਼ੋਨਾ ਲੈਂਡ) ਦੇ ਇਲਾਕੇ ਉਤੇ ਕਬਜ਼ਾ ਕਰ ਲਿਆ ਦੋ ਸਾਲਾਂ ਪਿਛੋਂ (ਰੋਡਸ) ਅਤੇ (ਜੇਮਸਨ) ਦੇ ਮੈਟਾਬਲ ਲੈਂਡ ਉਤੇ ਫੌਜੀ ਚੜ੍ਹਾਈ ਕੀਤੀ ਹਰ ਫੌਜੀ ਨੂੰ ਇਹ ਆਖਕੇ ਉਭਾਰਿਆ ਕਿ ਉਸਨੂੰ ਕਬਜ਼ੇ ਵਿਚ ਆਏ ਇਲਾਕੇ ਚੋਂ ੯ ਮੁਰਬਾ ਮੀਲ ਜ਼ਮੀਨ ਤੇ ਲੁਟ ਦਾ ਹੋਰ ਹਿਸਾ ਵੀ ਦਿਤਾ ਜਵੇਗਾ।

ਕੰਪਨੀ ਨੇ ਓਥੋਂ ਦੇ ਬਦਸ਼ਾ ਬੰਗਲਵਲਾ ਨਾਲ ਝਗੜਾ ਖੜਾ ਕਰਕੇ ਉਸਦਾ ਇਲਾਕਾ ਜਿੱਤ ਲਿਆ ਉਪ੍ਰੰਤ ਕੰਪਨੀ ਨੂੰ ਲੰਡਨ ਵਿਚ ਰਜਿਸਟਰ ਕਰਵਾਇਆ ਗਿਆ ਇਸਤਰਾਂ ਕੰਪਨੀ ਅਫਰੀਕਾ ਦੇ ੧ ਲੱਖ ੪੦ ਹਜ਼ਾਰ ਮੁਰਬਾ ਮੀਲ ਦੇ ਰਕਬ ਅਤੇ ੭ ਲੱਖ ਅਫਰੀਕਨ ਵਸੋਂ ਦੀ ਹੁਕਮਰਾਨ ਬਣ ਗਈ। ਇਹੋ ਇਲਾਕਾ ਅਜ ਕਲ ਰੋਡਸ਼ੀਆ ਅਖਵੌਂਦਾ ਹੈ।

ਯੂਰਪੀ ਸਰਮਾਏਦਾਰਾਂ ਦੇ ਗਰੋਹ ਜਾਂ ਤਿਜਾਰਤੀ ਕੰਪਨੀਆਂ ਹਰ ਇਲਾਕੇ ਉਤੇ ਕਬਜ਼ਾ ਕਰਨ ਲਈ ਇਜੇਹੇ ਢੰਗ ਵਰਤਦੀਆਂ ਸਨ ਜਿਨਾਂ ਨਾਲ ਪੁਰਾਣੀ ਕਿਸਮ ਦੇ ਬਾਦਸ਼ਾਹ ਅਤੇ ਹੋਰ ਭੋਲੇ ਭਾਲੇ ਲੋਕ ਝਬਦੇ ਹੀ ਇਨਾਂ ਦੀ ਕੁੰਡੀ ਵਿਚ ਫਸ ਜਾਂਦੇ ਸਨ। ਇਸ ਗਲ ਬਾਰੇ ਖੁਦ ਇਕ ਯੂਰਪੀ ਇਤਹਾਸਕਾਰ ਮਿ: ਲਿਊਨਾਰਡ ਵੂਲਫ ਲਿਖਦਾ ਹੈ:

"ਇਨਾਂ ਸਿਆਹਾਂ ਨੇ ਜਾਇੰਟ ਸਟਾਕ ਕੰਪਨੀਆਂ ਦੇ ਨਾਮ ਪੁਰ ਅਫਰੀਕਨ ਬਾਦਸ਼ਾਹਾਂ ਅਤੇ ਸਰਮਾਇਦਾਰਾਂ ਨਾਲ ਮੁਆਹਦੇ ਕੀਤੇ ਇਹ ਮੁਆਹਦੇ ਅਜੀਬ ਤਰਾਂ ਦੀਆਂ ਦਸਤਾਵੇਜ਼ਾਂ ਹਨ ਯੂਰਪੀਨ ਸਿਆਹਾਂ ਨੇ ਉਨਾਂ ਨੂੰ ਕਪੜੇ ਦੇ ਕੁਝ ਕੁ ਥਾਨ ਅਤੇ ਸ਼ਰਾਬਦੀਆਂ ਕੁਝ ਬੋਤਲਾਂ ਦੇਕੇ ਉਨਾਂ ਤੋਂ ਇਹ ਲਿਖਵਾਲਿਆ ਕਿ ਉਹ ਉਹਨਾਂ ਦੇ ਤੁਹਫਿਆਂ ਤੇ ਰਾਖੀ ਦੇ ਬਦਲੇ ਵਿਚ

Namdhari Elibrary NamdhariElibrary@gmail.com

ਆਪਣੇ ਸਾਰੇ ਇਲਾਕਿਆਂ ਅਤੇ ਸਾਰੇ ਵਸਨੀਕਾਂ ਉਤੇ ਕੰਪਨੀ ਦੀ ਹਕੂਮਤ ਪਰਵਾਨ ਕਰਦੇ ਹਨ। ਨਾਇਜੀਰੀਆ ਪਰ ਬਰਤਾਨਵੀ ਸਰਕਾਰ ਦੇ ਦਾਅਵੇ ਦੀ ਬੁਨਿਆਦ ਇਜੇਹੇ ਹੀ ਬਹੁਤ ਸਾਰੇ ਮੁਆਹਦਿਆਂ ਦਾ ਮਜਮੂਆ ਹੈ।

ਬਰਤਾਨੀਆਂ ਨੇ ਕੇਨੇਆਂ ਅਤੇ ਯੋਗੰਡਾ ਉਤੇ ਵੀ ਅਜਹੇ ਮੁਆਹਦਿਆਂ ਰਾਹੀਂ ਹੀ ਕਬਜਾ ਜਮਾਇਆ ਸੀ।

ਫਰਾਂਸਨੇ ਮਰਾਕੋ ਤੇ ਕਿਵੇਂ ਕਬਜ਼ਾ ਕੀਤਾ ਉਸਦੀ ਦਾਸਤਾਨ ਵੀ ਨਾਲ ਮਿਲਦੀ ਜੁਲਦੀ ਹੈ ੧੯੦੨ ਵਿਚ ਮਰਾਕੋ ਸੁਲਤਾਨੋਂ ਅਬ-ਦੁਲ ਅਜ਼ੀਜ਼ ਨੇ ਫਰਾਂਸੀਸੀ ਬੈਂਕਰਾਂ ਤੋਂ ਲਗ ਭਗ ਪੌਣੇ ਚਾਰ ਲੱਖ ਪੌਂਡ ਕਰਜ਼ਾ ਲਿਆ (ਯਾਦ ਰਹੇ ਕਿ ਮਿਸਰ ਦੀ ਗੁਲਾਮੀ ਦੇ ਮੁਢ ਹੀ ਯੂਰਪੀਨ ਸਰਮਾਏਦਾਰਾਂ ਦੇ ਕਰਜੇ ਨਾਲਹੀ ਬਝਾ ਸੀ)

੧੯੦੪ ਵਿਚ ਬਰਤਾਨਵੀ ਫਰਾਂਸ ਤੇ ਸਪੇਨ ਦੇ ਦਰਮਿਆਨ ਖੁਫੀਆ ਗੱਲ ਬਾਤ ਹੋਈ। ਖੁਫੀਆ ਫੈਸਲਿਆਂ ਅਨੁਸਾਰ ਮਿਸਰ ਉਤੇ ਬਰਤਾਨੀਆਂ ਦੀ ਪਾਹਰੇਦਾਰੀ ਮੰਨੀ ਗਈ। ਬਰਤਾਨੀਆਂ ਨੇ ਫਰਾਂਸ ਨੂੰ ਮਰਾਕੋ ਨੂੰ ਹੜਪ ਕਰ ਜਾਣ ਲਈ ਇਨਾਂ ਸ਼ਰਤਾਂ ਪੁਰ ਖੁਲ ਦੇ ਦਿਤੀ ਕਿ ਮਰਾਕੋ ਦੇ ਸਾਹਲੀ ਇਲਾਕੇ ਸਪੇਨ ਨੂੰ ਦੇ ਦਿਤੇ ਜਾਣ।

ਇਨੀ ਦਿਨੀ ਮਰਾਕੋ ਵਿਚ ਰੇਲਵੇ ਲਾਈਨ ਦਾ ਠੇਕਾ ਵੀ ਫਰਾਂਸ ਤੇ ਸਪੇਨ ਦੇ ਸਰਮਾਇਦਾਰਾਂ ਦੇ ਇਕ ਸਿੰਡੀਕੇਟ ਕੋਲ ਸੀ ਇੰਜੀਨੀਅਰਾਂ ਨੇ ਇਕ ਪੀਰ ਦੀ ਦਰਗਾਹ ਨੂੰ ਢਾਹ ਦਿਤਾ ਸਥਾਨਕ ਲੋਕ ਭੜਕ ਪਏ ਤੇ ਕੁਝ ਫਰਾਂਸੀਸੀ ਮਾਰਦਿਤੇ ਇਸਦਾ ਬਹਾਨਾਂ ਲੈਕੇ ਫਰਾਂਸ ਦੇ ਕਾਸਬਲਾਕਾਂ ਉਤੇ ਚੜ੍ਹਾਈ ਕਰਦਿਤੀ। ਕਤਲੇ ਆਮ ਲੁਟ ਖਸੁਟ ਤੋਂ ਇਲਾਵਾ ਮਰਾਕੋ ਦੀ ਹਕੂਮਤ ਉਤੇ ੨੪ ਲੱਖ ਪੌਂਡ ਦਾ ਤਾਵਾਨ ਪਾਦਿਤਾ ਗਿਆ ਸੁਲਤਾਨ ਨੂੰ ਤਖਤੋਂ ਲਾਹਦਿਤਾ। ਮੁਲਾਂ ਹਫੀਜ਼ ਨੂੰ ਗਦੀ ਤੇ ਬਹਾਇਆ ਉਸਨੂੰ ਯੂਰਪੀ ਸਰਮਾਇਦਾਰਾਂਨੇ ਕਰਜੇ ਲੈਣਲਈ ਮਜਬੂਰ ਕਰਦਿਤਾ। ਪਿਛਲੇ ਸੁਲਤਾਨ ਅਬਦੁਲ ਅਜ਼ੀਜ਼ ਦਾ ਕਰਜਾ ਸ਼ਾਮਲ ਕਰਕੇ ਨਵੇਂ ਸੁਲਤਾਨ ਵਲ ਸਾਢੇ ੪੦ ਲੱਖ ਪੌਂਡ ਨਵਾਂ ਕਰਜ਼ਾ ਮਿਥ ਲਿਆ ਗਿਆ। ਇਸ ਵਿਚ ਫਰਾਂਸ ਦੇ ਵਧੇਰੇ ਹਿਸੇ ਸਨ ਪਰ ਸੁਲਤਾਨ ਨੇ ਇਸ ਕਰਜ਼ੇ ਉਤੇ ਦਸਖਤ ਕਰਨੋਂ ਇਨਕਾਰ ਕਰਦਿਤਾ ਫਰਾਂਸ ਨੇ ਅਲਟੀਮੇਟਮ ਦੇ ਦਿਤਾ ਸੁਲਤਾਨ ਨੂੰ ਮਜਬੂਰਨ ਮੰਨਣਾਂ ਪਿਆ ਕਰਜੇ ਪੂਰੇ ਕਰਨ ਲਈ ਉਸਨੇ ਲੋਕਾਂ ਉਤੇ ਟੈਕਸ ਲੌਣੇ ਸ਼ੁਰੂ ਕੀਤੇ ਲੋਕਾਂ ਬਗਾਵਤ ਕਰਦਿਤੀ। ਮਰਾਕੋ ਦੀ ਰਾਜਧਾਨੀ ਫੈਜ਼ਵਿਚ ਫਰਾਂਸੀਸੀ ਵੀ ਰਹਿੰਦੇ ਸਨ। ਇਸ ਆੜ ਹੇਠ ਫਰਾਂਸੀਸੀ ਫੌਜਾਂ ਵੀ ਫੈਜ਼ ਵਿਚ ਆਣ ਵੜੀਆਂ ਇਸਤਰਾਂ ਮਰਾਕੋ ਦੀ ਅਜ਼ਾਦੀ ਦਾ ਫਤੀਹਾ ਪੜ੍ਹਿਆ ਗਿਆ। ਜਿਸਤਰਾਂ ਅੰਗ ਰੇਜ਼ਾਂ ਨੇ ਮਲਾਇਆ ਤੇ ਅਮ੍ਰੀਕਨਾਂ ਨੇ ਫਿਲ ਪਾਇਨ ਨੂੰ ਹੜਪ ਕੀਤਾ ਉਸੇਤਰਾਂ ਫਰਾਂਸ ਮਰਾਕੋ ਨੂੰ ਹੜਪ ਕਰ ਗਿਆ। ਫਰਾਂਸ ਨੇ ਅਲਜੀਰੀਆ ਤੇ ਟਿਊਨਸ ਉਤੇ ਵੀ ਇਵੇਂ ਹੀ ਪੰਜਾ ਪਾਇਆ ਤੇ ਹੜਪ ਕੀਤਾ ਸੀ।

ਯੂਰਪੀਨ ਕੰਪਨੀਆਂ ਦੀ ਇਸ ਲੁਟਮਾਰ ਨੇ ਅਜੀਬ ਨਕਸ਼ਾ ਬੰਨ ਰਖਿਆ ਸੀ।

Namdhari Elibrary NamdhariElibrary@gmail.com

੧੯ ਵੀਂ ਸਦੀ ਦੇ ਆਖ਼ਰੀ ਵੀਹ ਸਾਲਾਂ ਵਿਚ ਜਰਮਨੀ ਬਿਲਜੀਆ ਫਰਾਂਸ ਤੇ ਬਰ ਤਾਨੀਆਂ ਦੀਆਂ ਸਟਾਕ ਕੰਪਨੀਆਂ ਨੇ ੫ ਕਰੋੜ ਦੀ ਭਾਰੀ ਵਸੋਂ ਨੂੰ ਆਪਣਾ ਗੁਲਾਮ ਬਣਾਇਆ ਸੀ।

ਇਸੇਤਰਾਂ ਟਰਪੋਲੀ ਉਤੇ ਇਟਲੀ ਦਾ ਕਬਜ਼ਾ ਹੋਇਆ। ਬਰਤਾਨਵੀ, ਫਰਾਂਸੀਸੀ ਤੇ ਇਤਾਲਵੀ ਮੁਆਹਦਿਆਂ ਬਾਰੇ ਮਿਃ ਮੋਰਲ ਲਿਖਦੇ ਹਨ "ਚੋਰਾਂ ਵਿਚਕਾਰ ਇਤਹਾਦ ਮੁਕੰਮਲ ਹੋ ਗਿਆ।"

ਟਰਪੋਲੀ ਉਤੇ ਏਨ੍ਹੀਂ ਦਿਨੀ ਤੁਰਕੀ ਦਾ ਕਬਜ਼ਾ ਸੀ। ੩੦ ਸਤੰਬਰ ੧੯੧੧ ਨੂੰ ਇਟਲੀ ਨੇ ਬਰਤਾਨੀਆਂ ਤੇ ਫਰਾਂਸ ਦੀ ਮਦਦ ਨਾਲ ਜੰਗ ਦਾ ਐਲਾਨ ਕਰ ਦਿਤਾ ਇਸ ਲਈ ਜੇੜ੍ਹਾ ਬਹਾਨਾ ਘੜਿਆ ਗਿਆ ਉਸ ਬਾਬਤ ਅਮ੍ਰੀਕਨ ਸਿਆਹ ਮਿਃ ਰਿਚ ਰਡ ਨਾਰਟਨ ਨੇ ਲਿਖਿਆ ਹੈ:—

"ਇਟਲੀ ਨੇ ਟਰਪੋਲੀ ਉਤੇ ਚੜ੍ਹਾਈ ਲਈ ਜੇੜ੍ਹੇ ਕਾਰਨ ਦਿਤੇ ਹਨ, ਟਰਪੋਲੀ ਵਾਲੇ ਉਸ ਦਾ ਠਠਾ ਉਡੌਂਦੇ ਹਨ। ਜੇ ਇਟਲੀ ਦੀ ਸਰਕਾਰ ਨੇ ਟਰਪੋਲੀ ਹੜਪ—ਕਰ ਜਾਣ ਦਾ ਇਰਾਦਾ ਕਰ ਰਖਿਆ ਹੈ ਤਾਂ ਕਰ ਲਵੇ ਪਰ ਇਸ ਲਈ ਜੇੜ੍ਹੇ ਉਜਰ ਪੇਸ਼ ਕੀਤੇ ਗਏ ਹਨ ਦੁਨੀਆਂ ਉਨ੍ਹਾਂ ਤੋਂ ਗੁਮਰਾਹ ਨਹੀਂ ਹੋਵੇਗੀ

ਸ਼ੁਰੂ ਸ਼ੁਰੂ ਵਿਚ ਇਟਲੀ ਦੇ ਬੇੜੇ ਨੇ ਟਰਪੋਲੀ ਅਤੇ ਬਿਨਗਾਜ਼ੀ ਉਤੇ ਬੰਬ ਵਰ੍ਹਾਏ ਤੁਰਕੀ ਸੁਨਾਰ ਨੇ, ਹੋਰ ਸਰਕਾਰਾਂਅਗੇਬੜੇਰੀ ਹਾਲ ਪਾਹਰਿਆਕੀਤਾ ਪਰਕੋਈਮਦਦ ਲਈ ਨ ਬਹੁੜਿਆ ਕੁਝ ਦਿਨਾਂ ਬਾਅਦਹੀ ੨੫ ਹਜ਼ਾਰ ਇਤਾਲਵੀ ਫੌਜੀ ਟਰਪੋਲੀ ਵਿਚ ਉਤਾਰ ਦਿਤੇ ਗਏ ਤੇ ਉਸ ਉਤੇ ਕਬਜ਼ਾ ਕਰ ਲਿਆ ਗਿਆ। ਇਕ ਸਾਲ ਪਿਛੋਂ ਅਰ ਥਾਤ ੧੯੧੨ ਦੇ ਮੁਆਹਦੇ ਦੀ ਰੂਨਾਲ ਤੁਰਕੀ ਤੇ ਟਰਪੋਲੀ ਨੂੰ ਇਟਲੀ ਦੇ ਹਵਾਲੇ ਕਰ ਦਿਤਾ।

## ਅਫਰੀਕਨਾਂ ਉਤੇ ਅਤਿਆਚਾਰ

ਸਾਮਰਾਜੀਆ ਨੇ ਅਫਰੀਕਾ ਦੀ ਇਹ ਬਾਂਦਰ ਵੰਡ ਕਰਨ ਲਈ ਨਿਰੇ ਤਿਜਾਰਤੀ ਤਰੀਕੇ ਤੇ ਹੇਰਾ ਫੇਰੀਆਂ ਹੀ ਨਹੀਂ ਵਰਤੀਆਂ ਸਗੋਂ ਏਨ੍ਹਾਂ ਅਫਰੀਕਾ ਦੀ ਨਿਹੱਥੀ ਜਨਤਾ ਉਤੇ ਹੋਰ ਵੀ ਬੜੇ ਅਤਿਅਚਾਰ ਢਾਹੇ ਲੇਕ ਯੂਰਪੀਨ ਇਤਹਾਸਕਾਰ ਮਿਃ ਮੋਰਵ ਨੇ ਅਪਣੀਬਲੈਕਮੈਨਜ਼ ਬ: ਕਾਲੇਆਦਮੀ ਦਾ ਬੋਝ)ਨਾਮੀਪੁਸਤਕ ਵਿਚ ਲਿਖਿਆ ਹੈ।

ਗੋਰੀਆਂ ਕੌਮਾਂਨੇ ਅਫਰੀਕਾ ਵਿਚ ਨੌਅਬਾਦੀਆਂ ਹਾਸਲ ਕਰਨ ਲਈ ਅਫਰੀਕਨਾਂ ਦਾ ਦਿਨੇ ਖੁਲੇ ਪੈਮਾਨੇ ਉਤੇ ਕਤਲੇ ਆਮ ਕੀਤਾ ਕਿ ਲਾਸ਼ਾਂ ਦੇ ਢੇਰ ਲਗ ਗਏ। ਅਫਰੀਕਨਾਂ ਉਤੇ ਅਪਣਾ ਸਿਆਸੀ ਗਲਬਾ ਠੋਸਣ ਲਈ ਅਫਰੀਕਾ ਦੇ ਚਹੁੰਪਾਸੀ ਲਹੂ ਦੀਆਂ ਨਦੀਆਂ ਵਹਾ ਦਿਤੀਆਂ।

ਇਕ ਹੋਰ ਯੂਰਪੀਨ ਇਤਹਾਸ ਕਾਰ ਨੇ ਲਿਖਿਆ ਹੈ

ਯੂਰਪੀਨ ਹਾਕਮਾ ਵਲੋਂ ਦੂਜੇ ਦੇਸਾਂ ਉਤੇ ਗਲਬਾ ਹਾਸਲ ਕਰਨ ਲਈ ਜੇੜੀਆਂ ਚਾਲਾਂ ਚਲੀਆਂ ਜਾਰਹੀਆਂ ਸਨ। ਉਨਾਂ ਵਿਚ ਅਫਰੀਕਾ ਦੇ ਕਰੋੜਾਂ ਬੰਦੇ ਤੇ ਜ਼ਮੀਨ ਇਲਾਕੇ

Namdhari Elibrary NamdhariElibrary@gmail.com

ਸਿਰਫ ਸ਼ਤਰੰਜੀ ਮੁਹਰੇ ਬਣਕੇ ਹੀ ਰਹਿ ਗਏ। ਫਰਾਂਸ ਨੇ ਜਿਸ ਸ਼ਰਮਨਾਕ ਢੰਗ ਨਾਲ ਮਰਾਕੋ ਨੂੰ ਹੜਪ ਕੀਤਾ ਅਤੇ ਇਟਲੀ ਨੇ ਜਿਸ ਬੇਰਹਿਮੀ ਨਾਲ ਟਰਪੋਲੀ ਦੇ ਗਲ ਵਿਚ ਗੁਲਾਮੀ ਦੀਆਂ ਜੰਜੀਰਾਂ ਪਹਿਨਾਈਆਂ, ਉਨ੍ਹਾਂ ਨਾਲ ਯੋਰਪੀ ਅਖ਼ਲਾਕ ਦਾ ਹੀ ਦਿਵਾਲਾ ਨਿਕਲ ਗਿਆ।

ਟਰਪੋਲੀ ਤੇ ਕਬਜਾ ਕਰਨ ਵੇਲੇ ਇਟਲੀ ਦੀਆਂ ਫੌਜਾਂ ਨੇ ਜੋੜ੍ਹਾ, ਜ਼ੁਲਮ ਢਾਹਿਆ ਉਸ ਬਾਰੇ ਅਮਰੀਕਨ ਅਖਬਾਰ "ਨਿਊਯਾਰਕ ਨੇ ਪਹਿਲੀ ਖਬਰ ਵਿਚ ਇਉਂ ਲਿਖਿਆ ਸੀ।

ਇਹ ਕਤਲੇਆਮ ਤਿੰਨ ਦਿਨ ਜਾਰੀ ਰਿਹਾ। ਲੰਵੇ ਲੂਲ੍ਹੇ ਤੇ ਅੰਨੇ ਫਕੀਰਾਂ ਤਕ ਨੂੰ ਵੀ ਜਾਣ ਬੁਝਕੇ ਗੋਲੀਆਂ ਦਾ ਨਸ਼ਾਨਾਂ ਬਨਾਇਆ ਗਿਆ ਘਰਾਂ ਨੂੰ ਖੁਲੇ ਪੈਮਾਨੇ ਪੁਰ ਅਗਾਂ ਲਾ ਦੇਣ ਕਰਕੇ ਬਹੁਤ ਸਾਰੇ ਬੀਮਾਰ ਪਾਣੀ ਦੀ ਇਕ ਇਕ ਬੂੰਦ ਖੁਣੋਂ ਸੜਕਾਂ ਉਤੇ ਤੜਫਦੇ ਮਰ ਗਏ।

ਮਿ: ਮੋਰਲ ਆਪਣੀ ਬਲੈਕ ਮੇਨਜ਼ ਬਰਡਨ ਨਾਮੀ ਪੁਸਤਕ ਵਿਚ ਲਿਖਦਾ ਹੈ—

ਮਰਾਕੋ ਉਤੇ ਫਰਾਂਸੀਸੀ ਕਬਜੇ ਅਤੇ ਟਰਪੋਲੀ ਪਰ ਇਤਾਲਵੀ ਕਬਜ਼ੇ ਯੂਰਪ ਦੇ ਸਾਮਰਾਜੀ ਦੌਰ ਦੀ ਲੁਕੀ ਹੋਈ ਰਾਜਨੀਤੀ (ਡਿਪਲੋਮੇਸੀ) ਤੇ ਮਕਾਰੀਆਂ ਨੂੰ ਨੰਗਾਕਰਦੇ ਹਨ।

ਇਹ ਮਕਾਰੀਆਂ ਤੇ ਡਿਪਲੋਮੇਸੀ ਸਾਮਰਾਜੀਆਂ ਵਲੋਂ ਅਫਰੀਕਾ ਦੀ ਬਾਂਦਰ ਵੰਡ ਕਰਨ ਲਈ ਸਨ। ਇਹ ਬਾਂਦਰ ਵੰਡ ਕੌਮਾਂਤਰੀ ਸਿਆਸਤ ਵਿਚ ਖਿਚੋਤਾਣ ਵਧਾਣ ਕਾਰਨ ਬਣੀ ਕਿਉਂਕਿ ਬਰਤਾਨੀਆਂ ਤੇ ਫਰਾਂਸ ਨੂੰ ਵਸੀਹ ਰਕਬੇ ਮਿਲ ਗਏ ਪਰ ਜਰਮਨੀ ਨੂੰ ਬੜਾ ਥੋੜਾ ਹਿਸਾ ਮਿਲਿਆ ਸੀ। ਉਸਨੇ ਵੀ ਉਨਾਂ ਦੀ ਰੀਸੇ ਵਧੇਰੇ ਵਸੀਹ ਰਕਬੇ ਨੂੰ ਹਥਿਔਣਾ ਚਾਹਿਆ ਜਿਸਦਾ ਨਤੀਜਾ ਪਹਿਲੀ ਵਡੀ ਜੰਗ ਵਿਚ ਨਿਕਲਿਆ।

## ਦੋ ਜੰਗਾਂ ਦੇ ਵਿਚਕਾਰ ਤੇ ਪਿਛੋਂ

ਪਹਿਲੀ ਵਡੀ ਜੰਗ ਤੇ ਦੂਜੀ ਵਡੀ ਜੰਗਦੇ ਦਰਮਿਆਨ ਅਫ਼ਰੀਕਾ ਵਿਚ ਸਾਮਰਾਜੀਆ ਦੀ ਇਹ ਲੁਟ ਜਾਰੀ ਰਹੀ ਅਤੇ ਅਜ਼ਾਦੀ ਦੀਆਂ ਲਹਿਰਾਂ ਵੀ ਸੁਲਘ ਦੀਆਂ ਰਹੀਆਂ।

ਦੂਜੀ ਵਡੀ ਜੰਗ ਪਿਛੋਂ ਅਫਰੀਕਨ ਪੁਰਾਣੀਆਂਨੋਂ ਅਬਾਦੀ ਤਾਕਤਾਂ ਘਤੇ ਅਮਰੀਕਾ ਵਿਚਕਾਰ ਸਖਤ ਖਿਚੋਤਾਣ ਦਾ ਅਖਾੜਾ ਬਣਗਿਆ। ੧੯੪੦ – ੧੯੫੨ ਦੇਸਮੇਂਵਿਚ ਅਮ੍ਰੀਕਾਦਾਅਫਰੀਕਾਵਿਚਸਿਧਾਲਗਾਹੋਇਆ ਸਰਮਾਇਆ ੧੩ ਕਰੋੜ ੧੦ ਲੱਖ ਡਾਲਰਾਂ ਤੋਂ ਵਧਾਕੇ ੫੦ ਕਰੋੜ ੪੦ ਲੱਖ ਡਾਲਰ ਤਕ ਅਪੜ ਗਿਆਸੀ। ਅਮਰੀਕੀ ਸਰਮਾਏਦਾਰਾਂ ਦੀ ਪੁਜੀਸ਼ਨ—ਬੈਲਜੀਅਨ ਕਾਂਗੋ ਦਖਣੀ ਅਫ਼ਰੀਕਾ ਦੀ ਯੂਨੀਅਟ ਤੇ ਉਤਰੀ ਰੋਡੇਸ਼ੀਆ—ਕੀਮਤੀ ਧਾਂਤਾਂ ਨਾਲ ਸਭ ਤੋਂ ਅਮੀਰ ਦੇਸ਼ਾਂ ਵਿਚ—ਖਾਸਤੌਰ ਪੁਰ ਮਜਬੂਤ ਹੈ।

Namdhari Elibrary NamdhariElibrary@gmail.com

ਸਾਮਰਾਜੀ ਅਫਰੀਕਾ ਨੂੰ ਦੋਹੀਂ ਹਥੀਂ ਲੁਟਣ ਵਿਚ ਇਕ ਦੂਜੇ ਨੂੰ ਪਿਛੇ ਛਡ ਦੇਣਾ ਚਾਹੁੰਦੇ ਹਨ ਉਨਾਂ ਦੇ ਮੁਨਾਫੇ ਤੇ ਲੁਟ ਖਸੁਟ ਵਧ ਰਹੀ ਹੈ ਪਰ ਇਤਹਾਦੀ ਸਭਾ ਦੇ ਅੰਕੜਿਆਂ ਅਨੁਸਾਰ ਅਫਰੀਕਨਾਂ ਦੇ ਹਿਸੇ ਜਿੜੀਆਂ ਖੁਰਾਕੀ ਚੀਜਾਂ ਔਂਦੀਆਂ ਵੀ ਹਨ ਉਹ ਹੋਰ ਦੁਨੀਆਂ ਦੇ ਦੇਸ਼ਾਂ ਨਾਲੋਂ ਕਿਤੇ ਘਟ ਹਨ।

ਅਜੇ ਤਿੰਨ ਚਾਰ ਸਾਲ ਪਹਿਲਾਂ ਪਛਮੀ ਹਾਕਮ ਮਰਲਕੇ ਅਫਰੀਕਾ ਨੂੰ ਨੌਆਬਾਦੀਆਤੀ ਨਜ਼ਾਮ ਦਾ ਭਰੋਸੇ ਯੋਗ ਤੇ ਰਾਖਵਾਂ ਖੰਡ ਸਮਝਦੇ ਸਨ। ਉਹ ਸੋਚਦੇ ਸਨ ਕਿ ਏਸ਼ੀਆ ਦੇ ਬਾਕੀ ਦੇਸ਼ਾਂ ਵਿਚ ਤਾਂ ਅਜ਼ਾਦੀ ਦੀ ਹਵਾ ਵਗ ਪਈ ਹੈ। ਕੁਝ ਦੇਸ਼ ਅਜ਼ਾਦ ਹੋ ਵੀ ਗਏ ਹਨ ਕੁਝ ਛੇਤੀ ਹੀ ਇਨਾਂ ਦੇ ਹਥੋਂ ਨਿਕਲ ਜਾਣ ਵਾਲੇ ਹਨ ਪਰ ਉਹ ਅਫਰੀਕੀ ਨੌ ਆਬਾਦੀਆਂ ਨੂੰ ਬਾਹਰਲੀ ਦੁਨੀਆ ਤੋਂ ਅੜ ਰਖਕੇ ਅਫਰੀਕਨਾਂ ਦੀ ਅੰਨੀ ਲੁੱਟ ਮਚਾਈ ਜਾਣਗੇ ਪਰ ਸਾਮਰਾਜੀਆਂ ਦੀ ਇਹ ਮਨਸ਼ਾ ਵੀ ਪੂਰੀ ਨ ਹੋਈ ਤੇ ਅਫ਼ਰੀਕਨਾਂ ਸਾਮਰਾਜੀਆਂ ਵਿਰੁਧ ਸੁਤੰਤਰਤਾ ਲਈ ਦ੍ਰਿੜ ਘੋਲ ਨੂੰ ਹੋਰ ਵੀ ਤੇਜ਼ ਕਰ ਦਿਤਾ।

ਉਤਰੀ ਅਫਰੀਕਾ ਦੀ ਅਜ਼ਾਦੀ ਦੀ ਲਹਿਰ ਨੂੰ ਕੁਚਲਣ ਲਈ ਸਾਮਰਾਜੀਆਂ ਨੇ ਨਿਰ-ਦਈ ਹੋਕ ਤੇ ਵਿਸ਼ਵਾਸ ਘਾਤੀ ਬਣਕੇ ਲੋਕਾਂ ਉਤੇ ਅਤਿਆਚਾਰ ਕੀਤੇ ਅਜ਼ਾਦੀ ਦਾ ਇਹ ਘੋਲ ੧੫ ਦਸੰਬਰ ੧੯੫੧ ਤੋਂ ਸ਼ੁਰੂ ਹੋਕੇ ਟਿਊਨੀਸ਼ੀਆ ਮਰਾਕੋ ਤੇ ਅਲਜੇਰੀਆ ਦੇ ਨਿਹਥੇ ਲੋਕਾਂ ਉਤੇ ਹਵਾਈਜਹਾਜ਼ਾਂ ਤੇ ਟੈਂਕਾਂ ਤਕ ਦੇ ਹਮਲੇ ਕੀਤੇ ਗਏ ਇਹ ਸਾਮਰਾਜੀ ਅਤਿਆਚਾਰ ਇਥੋਂ ਤਕ ਵਧ ਗਏ ਕਿ ਸਊਦੀ ਅਰਬ ਨੂੰ ਇਤਹਾਦੀ ਸਭਾ ਵਲ ਲਿਖਣਾ ਪਿਆ 'ਇਤਹਾਦੀ ਸਭਾ ਨੂੰ ਉਤਰੀ ਅਫ਼ਰੀਕਾ ਦੀ ਹਾਲਤ ਉਤੇ ਵਿਚਾਰ ਕਰਨੀ ਚਾਹੀਦੀ ਹੈ"।

ਬਰਤਾਨਵੀ ਨੌਆਬਾਦੀ ਕੈਨੇਆਦੇ ਲੋਕਾਂ ਨੇ ਉਸ ਧਰਤੀਦੀ ਵਾਪਸੀ ਦੀਮੰਗ ਕੀਤੀਸੀ ਜੇਹੜੀ ਨੌਆਬਾਦਕਾਰਾਂ ਨੇ ਉਹਨਾਂ ਤੋਂ ਖੋਹ ਲਈ ਸੀ ਜਦੋਂ ਫਰਾਂਸੀਸੀ ਹਕੂਮਤ ਨੇ ਤਿਊਨਸ਼ੀ ਲੋਕਾਂ ਦੀ ਟਿਊਨੇਸ਼ੀਆ ਲਈ ਖੁਦ ਮੁਖਤਾਰੀ ਦੀ ਮੰਗ ਨੂੰ ਰਦ ਕਰ ਦਿਤਾ ਹੋਰ ਵੀ ਤੇਜ ਹੋਗਿਆ।

ਪਰ ਸਾਮਰਾਜੀਆਂ ਨੇ ਇਸਦਾ ਜਵਾਬ ਅਗਾਂ ਫੌਜੀ ਕਾਰਵਾਈ ਕਰਕੇ ਦਿਤਾ। ਕੈਨੇਆਂ ਵਾਸੀਆਂ ਨੂੰ ਬਰਤਾਨਵੀ ਹੁਕਮ ਰਾਨਾ ਵਿਰੁਧ ਅਜ਼ਾਦੀ ਦਾ ਘੋਲ ਕਰ ਦਿਆਂ ਤੀਜਾ ਵਰਹਾ ਲਗਾ ਹੋਇਆ ਹੈ। ਕੀਕੀਊ ਇਲਾਕੇ ਦੇ ਰਾਖਵੇਂ ਜੰਗਲਾਂ ਵਾਲੇ ਇਲਾਕਿਆਂ ਵਿਚ ਤੋਪਾਂ ਗਰਜ ਰਹੀਆਂ ਹਨ ਤੇ ਨੀਵੇਂ ਉਡਦੇ ਹਵਾਈ ਜਹਾਜ ਲੋਕਾਂ ਨੂੰ ਗੋਲੀਆਂ ਨਾਲ ਭੁੰਨ ਰਹੇ ਹਨ। ਪਿੰਡਾਂ ਉਤੇ ਅਗ ਵਰ੍ਹਾਈ ਜਾ ਰਹੀ ਹੈ। ਵਸੋਂ ਦੇ ਖੁਰਾਕ – ਜ਼ਖੀਰੇ ਤਬਾਹ ਕੀਤੇ ਜਾ ਰਹੇ ਹਨ। ੬੦ ਹਜਾਰ ਅਫ਼੍ਰੀਕਨਾਂ ਨੂੰ ਜੇੜ੍ਹੇ ਇਸ ਦੇਸ ਦੀ ਸਾਰੀ ਗੋਰੀ ਵਸੋਂ ਨਾਲੋਂ ੫੦ ਫੀ ਸਦੀ ਵਧੇਰੇ ਹਨ, ਕੇਨਯਾ ਦੇ ਨਜਰਬੰਦੀ – ਕੈਂਪਾਂ ਵਿਚ ਪਾ ਦਿਤਾ ਗਿਆ ਹੈ। ਪਰ ਜ਼ਮੀਨ ਤੇ ਜ਼ਮਹੂਰੀ ਸੁਧਾਰਾਂ ਲਈ ਕੈਨੇਆ ਦੇ ਲੋਕਾਂ ਦਾ ਘੋਲ ਜਾਰੀ ਹੈ।

ਦਖਣੀ ਅਫਰੀਕਾ ਦੀ ਯੂਨੀਅਨ ਵਿਚ ਹਾਲਤ ਏਦੂੰ ਵੀ ਬੁਰੀ ਹੈ। ਇਥੇ ਦੇ ਗੋਰੇ

Namdhari Elibrary NamdhariElibrary@gmail.com

ਹਾਕਮ ਕਾਲੇ ਲੋਕਾਂ ਨੂੰ ਤਾਂ ਆਦਮੀ ਹੀ ਨਹੀ ਸਮਝਦੇ। ਉਹ ਨਸਲੀ – ਭੇਦ ਨੂੰ ਕਾਇਮ ਰਖਣ ਉਤੇ ਖੜੇ ਹਨ ਕਾਂਗਰਸੀ ਆਗੂ ਸ੍ਰੀ ਰਾਜ ਗੁਪਾਲ ਅਚਾਰੀਆ ਅਪਨੇ ੨੧ ਅਪ੍ਰੈਲ ਦੇ ਬਿਆਨ ਵਿਚ ਇਸ ਸਬੰਧੀ ਲਿਖਦੇ ਹਨਃ

ਦਖਣੀ ਅਫਰੀਕਾ ਦੇ ਹਾਕਮਾਂ ਨੇ ਮਨੁਖੀ– ਨਸਲ ਨੂੰ ਕਾਲੇ ਅਤੇ ਗੋਰੇ ਵਿਚ ਵੰਡਣ ਦੇ ਯਤਨ ਕਰ ਰਹੇ ਹਨ। ਦਖਣੀ ਅਫ਼ਰੀਕਾ ਦਾ ਪ੍ਰਧਾਨ ਮੰਤਰੀ ਏਸ ਗਲ ਦਾ ਅਲਾ ਹਮ ਵਜੌਂਦਾ ਹੈ ਕਿ ਜਦ ਤਕ ਗੋਰੀ ਚਮੜੀ ਵਾਲੀ ਘਟ ਗਿਣਤੀ ਦੇ ਲੋਕਾਂ ਦਾ ਰਕਬਾ ਜਾਰੀ ਨਹੀ ਰਹਿੰਦਾ ਉਹਨਾਂ ਲਈ ਨੁਕਸਾਨ ਹੈ।

ਰਾਜਾ ਜੀ ਏਸ ਨਸਲੀ ਭੇਦ ਦੇ ਜਾਰੀ ਰਖਣ ਵਾਲੇ ਪ੍ਰਧਾਨ ਮੰਤਰੀ ਬਾਰੇ ਅਖੀਰ ਵਿਚ ਲਿਖਦ ਹਨ: ਇਹ ਓਹ ਸੱਪ ਨਹੀ ਜੋੜਾ ਘਾਹ ਵਿਚ ਲੁਕਿਆ ਹੋਇਆ ਹੋਵੇ ਇਹ ਓਹ ਖੂੰਖਾਰ ਜੰਗਲੀ ਪਸੂ ਹੈ ਜਿਸ ਦੇ ਦੰਦ ਸਾਫ਼ ਨੰਗੇ ਦਿਸਦੇ ਹਨ।

ਪਿਛਲੇ ਸਾਲ ਦੇ ਅੰਤ ਵਿਚ ਦਖਣੀ ਅਫ਼ਰੀਕਾ ਦੀਆਂ ਕੌਮੀ ਜਮਹੂਰੀ ਜਥੇਬੰਦੀਆਂ ਨੇ ਜਿਨਾਂ ਵਿਚ ਅਫਰੀਕਨ ਹਿੰਦੁਸਤਾਨੀ ਤੇ ਨੁਲਾਂਤੋਂ ਇਕਤਰ ਹਨ, ਇਸ ਨਾਲ ਦੇ ਅੱਧ ਵਿਚ ਇਕ ਲੋਕ ਸੰਮੇਲਨ ਬੁਲਾਣ ਦਾ ਐਲਾਨ ਕੀਤਾ ਸੀ, ਇਹ ਸੰਮੇਲਨ ਅਜ਼ਾਦੀ ਦਾ ਇਕ ਚਾਰਟਰ ਤਿਆਰ ਕਰੇਗਾ।

## ਘੋਲਾਂ ਦੀ ਸ਼ਕਲ

ਅਫਰੀਕੀ ਦੇਸ਼ ਭਗਤਾ ਦੀ ਅਗਵਾਈ ਹੇਠ ਅਫਰੀਕਨਾਂ ਦੀ ਜੰਗ ਅਜ਼ਾਦੀ ਦਾ ਘੋਲ ਮਿਹਨਤ ਕਸ਼ਾਂ ਦੀਆਂ ਆਮ ਹੜਤਾਲਾਂ ਦੀ ਸੂਰਤਧਾਰਨਕਰ ਰਿਹਾ ਹੈ ਚਲਦੇ ਸਾਲਦੇ ਪਹਿਲੇਤਿੰਨਾਂਮਹੀਨਿਆਂਵਿਚਫਰਾਂਸੀਸੀ ਨੌਅਬਾਦੀ ਸੇਨੇਗਾਲਤੇਬਰਤਾਨਵੀਯੂਗੰਡਾਸੀਏਰਾ ਲਿਉਨ,ਕੀਨਯਾ ਤੇ ਉਤਰੀ ਰੋਡੇਸ਼ੀਆ ਵਿਚ ਹੜਤਾਲਾਂਹੋਈਆਂਸੀਏਰਾ ਲਿਉਨ ਵਿਚ ਹੜਤਾਲਾਂਦੇਦੌਰਾਨਫਰੀਟਾਉਨਵਿਚ ਹੁਕਮਰਾਨਾਂ ਵਲੋਂ ਭੜਕਾਈਆਂ ਗਈਆਂ ਖੂੰਨੀ ਟਕੱਰਾਂ ਵੀ ਹਈਆਂ ਤਾਂਬੇ ਦੀਆਂ ਖਾਣਾਂ ਦੇ ੩੫ ਹਜ਼ਾਰ ਮਜ਼ਦੂਰਾਂ ਨੇ ਉਤਰੀ ਰੋਡੇਸ਼ੀਆ ਦੀ ਹੜਤਾਲ ਵਿਚ ਹਿਸਾ ਲਿਆ ਇਹ ਹੜਤਾਲ ਦੋ ਮਹੀਨੇ ਚਲਦੀ ਰਹੀ। ਫਰਾਂਸੀਸੀ ਅਖਬਾਰ "ਲਾ-ਮੌਂਡ" ਲਿਖਦਾ ਹੈ ਇਸ ਹੜਤਾਲ ਨੇ ਤਾਂਬੇ ਮੰਡੀ ਨੂੰ ਹਿਲਾ ਦਿਤਾ ਸੀ।

ਉਕਤ ਸਾਰੇ ਹਾਲਾਤ ਦਾ ਨਚੋੜ ਇਹ ਹੈ ਕਿ ਅਫ਼ਰੀਕਾ ਨੂੰ ਅਜ ਵੀ ਸਾਮਰਾਜੀਏ ਓਸੇ ਤਰਾਂ ਲੁੱਟ ਦਾ ਅਡਾ ਬਨਾਈ ਰਖਣ ਲਈ ਵਿਤੋਂ ਵਧ ਜ਼ੋਰ ਲਾ ਰਹੇ ਹਨ ਅਤੇ ਉਹ ਇਕ ਦੂਜੇ ਦੀ ਮਦਦ ਨਾਲ ਇਹ ਕੁਝ ਕਰ ਰਹੇ ਹਨ ਕਿਉਕਿ ਉਨਾ ਦਾ ਸਾਂਝਾ ਤੇ ਇਕੋ ਮਕਸਦ ਹੀ ਲੁਟ ਘਸੁਟ ਕਰਨਾ ਹੈ ਅਜ ਸੰਸਾਰ ਵਿਚ ਅੰਗ੍ਰੇਜ ਫਰਾਂਸ ਤੇ ਅਮਰੀਕਨ ਸਾਮਰਾਜ ਜਿਵੇਂ ਅੰਗ੍ਰੇਜ ਅਮਰੀਕਾ ਤੇ ਫਰਾਂਸ ਦੀ ਮਦਦ ਨਾਲ ਮਲਾਇਆ ਤੇ ਕੀਨਿਆ ਨੂੰ ਲੁਟ ਰਿਹਾ ਹੈ। ਫਰਾਂਸ ਬਰਤਾਨੀਆਂ ਤੇ ਅਮਰੀਕਾ ਦੀ ਮਦਦ ਨਾਲ ਮਰਾਕੋ ਅਲਜੇਰੀਆ ਤੇ ਟੀਊਨਸ਼ ਨੂੰ ਸ਼ਿਕਾਰ

Namdhari Elibrary NamdhariElibrary@gmail.com

# ਉਤਰੀ ਅਫਰੀਕਾ

ਵਲੋਂ ਗੁਰਬਖ਼ਸ਼ ਸਿੰਘ ਜੀ ਸ਼ੌਕ ਨੈਰੋਬੀ ਅਫਰੀਕਾ

ਉਤਰੀ ਅਫਰੀਕਾ ਦਾ ਟਾਪੂ ਦਖਣੀ ਅਫਰੀਕਾ ਨਾਲੋਂ ਬਿਲਕੁਲ ਅਲੱਗ ਹੈ। ਪਰੰਤੂ ਭਾਰਤ ਵਾਸੀ ਬਹੁਤ ਵਾਰ ਇਸ ਬਾਰੇ ਟਪਲਾ ਖਾ ਜਾਂਦੇ ਨੇ। ਇਥੋਂ ਤਕ ਕਿ ਕਈ ਵਾਰ ਅੱਛੀਆਂ ੨ ਅਖਬਾਰਾਂ ਚਿ' ਉਤਰੀ ਅਫਰੀਕਾ ਦੇ ਸਮਾਚਾਰ ਦਖਣੀ ਅਫਰੀਕਾ ਦੇ ਸਿਰ ਲੇਖ ਹੇਠ ਦਿਤੇ ਜਾਂਦੇ ਹਨ । ਕਈ ਵੇਰ ਦੇਸੋਂ ਆਈਆਂ ਚਿਠੀਆਂ ਤੇ ਭੀ ਦਖਣੀ ਅਫਰੀਕਾ ਲਿਖਿਆ ਹੁੰਦਾ ਹੈ। ਪਰ ਮਹਿਕਮਾ ਡਾਕ ਦੀ ਵਾਕਫੀਅਤ ਕਰਕੇ ਇਥੇ ਦੇ ਸ਼ਹਿਰ ਦੇ ਨਾਮ ਹੋਣ ਕਰਕੇ ਪਤ੍ਰਿਕ ਉਤਰੀ ਅਫਰੀਕਾ ਭੇਜ ਦਿਤੀ ਜਾਂਦੀ ਹੈ।

ਸੈਲ ਸਪਾਟੇ ਜਾਂ ਉਂਞ ਥੋੜੇ ਚਿਰਾਂ ਦੀ ਰਿਹੈਸ਼ ਲਈ ਆਇਆਂ ਸੱਜਨਾ ਨੂੰ ਉਤਰੀ ਅਫਰੀਕਾ ਸਵਰਗ ਜਾਪਦੀ ਹੈ। ਤੇ ਕਿਸੇ ਸਮੇਂ ਇਹ ਗੱਲ ਅਫਰੀਕਾ ਬਾਰੇ ਢੁਕਦੀ ਤੇ ਫਬਦੀ ਭੀ ਸੀ ਪਰ ਅੱਜਕਲ ਦੂਜੀ ਮਹਾਨ ਜੰਗ ਤੋਂ ਉਪ੍ਰੰਤ ਦੂਰ ਦੇ ਢੋਲ ਸੁਹਾਵਣੇ ਵਾਲੀ ਕਹਾਵਤ ਹੈ। ਭਾਵੇਂ ਦੇਖਣ ਚਾਖਣ ਨੂੰ ਸਾਰੇ ਖੁਸ਼ਹਾਲ ਨੇ।

---

ਬੈਠਾ ਹੈ। ਅਮਰੀਕਾ ਇਨਾਂ ਦੋਹਾਂ ਦੀ ਮਦਦ ਨਾਲ ਫਿਲਪਾਈਨ ਤੇ ਜਪਾਨ ਉਤੇ ਪੰਜੇ ਜਮਾਈ ਬੈਠਾ ਹੈ।

ਲੁੱਟ ਦੀਆਂ ਇਨਾਂ ਸਾਜ਼ਸ਼ਾਂ ਨੂੰ ਕਾਇਮ ਰਖਣ ਲਈ ਹੀ ਫੌਜੀ ਪੇਕਟ ਕੀਤੇ ਜਾ ਰਹੇ ਹਨ। ਜਿਵੇਂ ਏਸ਼ੀਆ ਤੇ ਅਫ਼ਰੀਕਾ ਵਿਚ ਆਪਣੀ ਬਚੀ ਖੁਚੀ ਤਾਕਤ ਨੂੰ ਕਾਇਮ ਰਖਣ ਅਤੇ ਲੁੱਟ ਨੂੰ ਹੋਰ ਤੇਜ਼ ਕਰਨ ਲਈ 'ਸੀਟੋ' ਨਾਮ ਦਾ ਇਕ ਪਰਪੰਚ ਰਚਿਆ ਗਿਆ ਹੈ। ਜਿਸਦੇ ਮੁਖੀ ਮੈਂਬਰ ਅਫਰੀਕਾ ਉਤੇ ਪੰਜਾ ਪਾਈ ਬਠੇ ਸਾਮਰਾਜੀਏ ਹੀ ਹਨ।

ਅਫ਼ਰੀਕਾ ਦੇ ਲੋਕਾਂ ਦੀ ਏਸ ਹੱਕੀ ਜਦੋ ਜਿਹਦ ਨੂੰ ਹਰ ਜਮਹੂਰੀ ਅੰਨਸਰ ਦੀ ਹਮਦਰਦੀ ਤੇ ਹਮੈਤ ਹਾਸਲ ਹੈ। ਇਹੋ ਕਾਰਨ ਹੈ ਕਿ ਬੈਡੂੰਗ ਕਾਨਫ੍ਰੰਸ ਨੇ ਬੀ ਟੀਊਨੇਸ਼ੀਆ, ਮਰਾਕੋ ਤੇ ਹੋਰ ਅਫਰੀਕੀ ਅਜ਼ਾਦੀ ਦੇ ਘੋਲਾਂ ਦੀ ਹਮੈਤ ਵਿਚ ਅਵਾਜ਼ ਉਠਾਈ ਹੈ ਤੇ ਸਾਮਰਾਜੀਆਂ ਨੂੰ ਚਿਤਾਵਨੀ ਦਿਤੀ ਹੈ ਕਿ ਉਨਾਂ ਦਾ ਇਹ ਅੜੰਗਾ ਵਧੀਕ ਚਿਰ ਨਹੀ ਰਹਿਣ ਦਿਤਾ ਜਾਵੇਗਾ ਅਤੇ ਹਿੰਦੁਸਤਾਨ, ਬਰਮਾ ਤੇ ਹੋਰ ਅਜ਼ਾਦ ਹੋ ਚੁਕੇ ਦੇਸ਼ਾਂ ਵਾਂਗ ਅਫਰੀਕਨਾਂ ਦੀ ਇੰਚ ਇੰਚ ਧਰਤੀ ਵੀ ਸਾਮ੍ਰਾਜੀ ਬੰਧਨਾਂ ਤੋਂ ਮੁਕਤ ਕਰਵਾ ਲਈ ਜਾਵੇਗੀ।

Namdhari Elibrary NamdhariElibrary@gmail.com



ਅਫ਼ਰੀਕਾ ਦਾ ਬੱਬਰ ਸ਼ੇਰ



ਕਬੋਕੋ (ਪਾਣੀ 'ਚਿ ਰਹਿਣ ਵਾਲੀ ਮੱਝ)

Namdhari Elibrary NamdhariElibrary@gmail.com



ਅਫ਼ਰੀਕਾ ਦੀਆਂ ਗਊਆਂ ਤੇ ਸਾਂਡ



ਅਫ਼ਰੀਕਾ ਦੇ ਮਗਰ ਮੱਛ

Namdhari Elibrary NamdhariElibrary@gmail.com

ਚਾਰ ਪ੍ਰਾਂਤ—ਕੀਨੀਆ, ਯੂਗੰਡਾ, ਟਾਂਗਾ ਨੀਕ ਤੇ ਜ਼ਾਂਜ਼ੀਬਾਰ ਮਿਲਕੇ ਉਤਰੀ ਅਫ਼ਰੀਕਾ ਦਾ ਮਹਾ ਟਾਪੂ ਬਣਦਾ ਹੈ। ਜੋ ਲਗਭਗ ੬੮੩੦੨੦ ਮੁਰੱਬਾ ਮੀਲ ਦੇ ਘੇਰੇ ਵਿਚ ਹੈ। ਅਫ਼ਰੀਕਾ ਦਾ ਸਭ ਤੋਂ ਵੱਡਾ ਸ਼ਹਿਰ ਕੀਨੀਆਂ ਵਿਚ ਨਰੋਬੀ ਹੈ ਜਿਸ ਦੀ ਵਸੋਂ ੧੩੪੦੦੦ ਹੈ ਤੇ ਕੇਵਲ ਭਾਰਤੀਆਂ ਦੀ ਗਿਣਤੀ ਹੀ ੪੫੦੦੦ ਹੈ। ਭਾਰਤ ਸਰਕਾਰ ਦੇ ਕਮਿਸ਼ਨਰ ਦਾ ਦਫ਼ਤਰ ਭੀ ਏਥੇ ਹੀ ਹੈ। ਮਾਉ ਮਾਉ ਦੇ ਰੌਲੇ ਗੌਲੇ ਤੋਂ ਪਹਿਲਾਂ ਇਸ ਸ਼ਹਿਰ ਦੀਆਂ ਰੌਣਕਾਂ ਵੇਖਣ ਵਾਲੀਆਂ ਸਨ ਰਾਤ ਦਿਨ ਦਾ ਕੋਈ ਫ਼ਰਕ ਨਹੀਂ ਸੀ।

ਇਸ ਤੋਂ ਹੇਠ ਉਤਰਕੇ ਦੂਜੇ ਨੰਬਰ ਤੇ ਕੀਨੀਆਂ ਦਾ ਹੀ ਸ਼ਹਿਰ ਮੁਬਾਸਾ ਹੈ, ਜਿਸ ਦੀ ਆਬਾਦੀ ੧੦੨੦੦੦ ਹੈ। ਇਹ ਬਹੁਤ ਵਡੀ ਤੇ ਮਸ਼ਹੂਰ ਬੰਦਰਗਾਹ ਹੈ। ਕੀਨੀਆ ਦੇ ਹੋਰ ਮਸ਼ਹੂਰ ਸ਼ਹਿਰ ਨਕੋਰ, ਕਸੂਮੋ, ਐਲਡੋਰਟ, ਕਰੀਚੋ, ਆਦਿ ਨੇ। ਕੀਨੀਆਂ ਦੇ ਕਈ ਛੋਟੇ ਛੋਟੇ ਨਗਰ ਵਡਿਆਂ ਨਾਲੋਂ ਭੀ ਵਿਸ਼ੇਸ਼ਤਾ ਰਖਦੇ ਨ। ਜਿਵੇਂ ਮੇਵੇ ਕਰਕੇ ਰਮੀਸੀ, ਬਾਟਾ ਦਾ ਕਾਰਖਾਨਾ ਕਰਕੇ ਲਿਮੋਰ, ਮਾਓ ਮਾਓ ਕਰਕੇ ਨਿਕਿਧੋ ਫਿਰਕੇ ਦਾ ਨਗਰ ਨਿਊਧੋ, ਜਿਥੇ ਕਰੀਬਨ ਅੱਧਾ ਮੀਲ ਮੁਰਬਾ ਧਰਤੀ ਅਜੇਹੀ ਹੈ ਜੋ ਪਾਣੀ ਤੇ ਹੈ।

ਤੁਰਦਿਆਂ ਇਉਂ ਲਗਦਾ ਹੈ ਜਿਵੇਂ ਕ੍ਰਿਸ਼ਨ ਵਾਲੇ ਮੰਜੇ ਤੇ ਚਲੀਦਾ ਹੈ।

ਉਪਜਾਊ ਭੋਂ ਦੇ ਮਾਲਿਕ ਗੋਰੇ ਲੋਕ ਹੀ ਹਨ। ਏਥੇ ਦੇ ਵਾਸੀਆਂ ਨੂੰ ਥੋੜੀ ਥੋੜੀ ਮਾੜੀ ਜ਼ਮੀਨ ਦੇਕੇ ਪਰਚਾਇਆ ਗਿਆ ਹੈ। ਪਰ ਭਾਰਤੀਆਂ ਲਈ ਉਹ ਭੀ ਨਹੀਂ।

ਯੂਗੰਡਾ—ਸਮੁੰਦਰੋਂ ਪੰਜ ਕੁ ਸੌ ਮੀਲ ਦੀ ਵਿਥ ਤੇ ਹੈ ਪਹਾੜੀ ਇਲਾਕਾ ਹੈ। ਮਸ਼ਹੂਰ ਮਸ਼ਹੂਰ ਸ਼ਹਿਰ ਕੰਪਾਲਾ, ਜੀਂਜਾ, ਮੁਬਾਨੀ ਮਸਿੰਦੀ, ਮਸਾਕਾ, ਅੰਟੇਬੇ ਆਦਿ ਹਨ। ਏਥੇ ਦੀ ਧਰਤੀ ਜਹੀ ਜੇ ਕਿਤੇ ਹਿੰਦੁਸਤਾਨ ਵਿਚ ਹੁੰਦੀ ਤਾਂ ਸਾਰੀ ਦੁਨੀਆਂ ਲਈ ਅਨਾਜ ਪੈਦਾ ਕੀਤਾ ਜਾ ਸਕਦਾ ਸੀ। ਨ ਹਲ ਚਲਾਇਆ ਜਾਂਦਾ, ਨ ਗੋਡੀਆਂ ਤੇ ਨ ਪਾਣੀ ਦਿਤੇ ਜਾਂਦੇ ਨ। ਬੀਜ ਸੁਟ ਦਿਓ ਤੇ ਮਹੀਨੇ ਦ ਮਹੀਨੇ ਦੇ ਅੰਦਰ ੨ ਹੀ ਕਣਕ ਤੋਂ ਛੁਟ ਜੋ ਜੀ ਚਾਹੇ ਵਢ ਲਓ। ਵਡੇ ਵਡੇ ਸੇਠ ਯੂਗੰਡੇ, ਚਿ ਇਟ ਚਕਿਆਂ ਮਿਲਦੇ ਨੇ। ਕਪਾਹ ਦੇ, ਕਾਫੀ ਦੇ, ਖੰਡ ਦੇ ਕਾਰਖਾਨੇ ਆਮ ਨੇ। ਇਥੋਂ ਦੇ ਨਿਕੇ ਜਹੇ ਸ਼ਹਿਰ ਟਰੋਰੋ ਵਿਚ ਸੀਮਿੰਟ ਦਾ ਕਾਰਖਾਨਾ ਸੇਠ ਡਾਲਮੀਆ ਦੀ ਯਾਦ ਕਰਾ ਦਿੰਦਾ ਹੈ। ਭਾਵੇਂ ਬਿਰਲਾ ਏਥੇ ਕੋਈ ਨਹੀਂ। ਪਰ ਰੋਟੀ ਕਪੜਿਓਂ ਤੰਗ ਭੀ ਦੇਸ ਵਾਂਗ ਕੋਈ ਨਹੀਂ।

ਯੂਗੰਡੇ ਦੇ ਕੁਝ ਇਲਕੇ ਚਿ ਅਫਰੀਕਨਾ ਦਾ ਆਪਣਾ ਰਾਜ ਹੈ। ਜਿਥੇ ਦਾ ਰਾਜਾ (ਬਾਕ) ਅਜ ਕਲ ਜਿਲਾ ਵਤਨ ਹੈ। ਭਾਂ ਭੀ ਏਥੇ ਅਫਰੀਕਨਾ ਪਾਸ ਹੀ ਹੈ।

ਟਾਂਗਾਨੀਕਾ— ਸਮੁੰਦਰ ਦੇ ਲਾਗ ੨ ਦੀ ਹੈ। ਦਾਰਾਸਲਾਮ ਮਸ਼ਹੂਰ ਬੰਦਰਗਾਹ ਹੈ। ਇਸ ਦੇ ਬੜੇ ਬੜੇ ਸ਼ਹਿਰ ਟਾਂਗਾ ਅਰੂਸ਼ਾ ਮੋਸ਼ੀ, ਮਸੋਮਾ, ਡੋਡੋਮਾ ਆਦਿ ਨੇ। ਏਥੇ ਸਾਈਸਲ ਦੀ ਪੈਦਾਵਾਰ ਬੇਹਿਸਾਬੀ ਹੈ। ਸੂਰਜ ਮੁਖੀ ਭੀ ਬਹੁਤ ਹੁੰਦੀ ਹੈ ਜਿਸਤੋਂ ਤੇਲ ਬਣਾਇਆ ਜਾਂਦਾ ਹੈ। ਮੂੰਗਫਲੀ ਦੀ

Namdhari Elibrary NamdhariElibrary@gmail.com

ਪੈਦਾਵਾਰ ਭੀ ਬਹੁਤ ਹੈ।

ਜ਼ਾਂਜ਼ੀਬਾਰ 'ਚਿ ਰਾਜੇ ਦਾ ਰਾਜ ਹੈ। ਇਹ ਬੰਦਰ ਹੈ ਤੇ ਏਥੇ ਦੇ ਲੌਂਗ ਸਾਰੀ ਦੁਨੀਆਂ 'ਚਿ ਮਸ਼ਹੂਰ ਨੇ।

ਸਮੁਚੇ ਤੌਰ ਤੇ ਸਾਰੀ ਉਤਰੀ ਅਫਰੀਕਾ 'ਚਿ ਬਾਰਾਂ ਮਹੀਨੇ ਬਸੰਤ ਰਹਿੰਦੀ ਹੈ। ਵਨਸਪਤੀ ਦੀਆਂ ਕਿਸਮਾਂ ਅਗਣਿਤ ਹਨ। ਮਾਨੋ ਧਰਤੀ ਕਾਮਧੇਨ ਹੈ।

ਕਿਹੜਾ ਫੁਲ' ਤੇ ਫਲ, ਤੇ ਸਬਜ਼ੀ ਹੈ ਜੋ ਇਥੇ ਨਹੀਂ ਹੁੰਦੀ। ਕਾਫੀ ਦੇ ਫਸਲ ਦੁਨੀਆਂ ਤੋਂ ਛੇਵੇਂ ਦਰਜੇ ਤੇ ਹਨ ਤੇ ਕਪਾਹ ਭਾਰਤ ਤੋਂ ਦੂਜੇ ਦਰਜੇ ਤੇ।

ਕਈ ਨਿਕੀਆਂ ਵਡੀਆਂ ਸੋਨੇ ਦੀਆਂ ਖਾਨਾਂ ਨੇ। ਹੀਰੇ ਦੀਆਂ ਭੀ ਇਕ ਦੋ ਖਾਨਾਂ ਨੇ। ਅਬਰਕ ਟੀਨ ਆਦ ਭੀ ਮਿਲਦਾ ਹੈ।

ਅਮ੍ਰੀਕਾ ਤੋਂ ਛੁਟ ਸਾਰੀ ਦੁਨੀਆਂ ਦਾ ਮਾਲ ਏਥੇ ਦੀਆਂ ਮੰਡੀਆਂ ਚਿ ਆਂਦਾ ਹੈ। ਪਰ ਅਮਰੀਕਾ ਤੋਂ ਕਿਤੇ ੨ ਨਾਮੀ ਨਾਮੀ ਚੀਜ਼ ਹੀ ਔਂਦੀ ਹੈ।

ਏਥੇ ਦੀਆਂ ਕੁਝ ਝੀਲਾਂ ਦੁਨੀਆਂ ਦੀਆਂ ਮੰਨੀਆਂ ਹੋਈਆਂ ਝੀਲਾਂ ਚੋਂ ਹਨ ਜਿਵੇਂ ਝੀਲ ਵਿਕਟੋਰੀਆ ੨੬੨੦੦ ਮੁਰੱਬਾ ਮੀਲ ਹੈ। ਦਰਿਆ ਕੇਵਲ ਇਕੋ ਹੀ ਹੀ ਹੈ, ਜਿਸਨੂੰ ਨਾਈਲ ਕਹਿੰਦੇ ਨੇ। ਗੁਜਰਾਤੀ ਦੀ ਇਕ ਬਹੁਤ ਪੁਰਾਣੀ ਪੁਸਤਕ ਚੋਂ ਇਹ ਲਿਖਿਆ ਮਿਲਦਾ ਹੈ ਕਿ ਨਲ ਨੀਲ ਦੇ ਨਾਮ ਤੇ ਇਸ ਦਰਿਆ ਦਾ ਨਾਓਂ ਨੀਲ ਸੀ ਜੋ ਬਦ-ਲਕੇ ਅੱਜ ਨਾਈਲ ਹੋ ਰਿਆ ਹੈ।

ਪਹਾੜ ਭੀ ਬਹੁਤ ਨੇ। ਸਭਤੋਂ ਉਚਾ ਪਹਾੜ ਕਿਲਮਨਜਾਰੋ ਹੈ ਜਿਸਦੀ ਉਚਾਈ ੧੯੫੬੫ ਫੁਟ ਹੈ। ਤੇ ਜਿਸ ਬਾਰੇ ਅਲਾਦੀਨ ਦਾ ਚਰਾਗ ਵਾਲਾ ਕਿਸਾ ਮਸ਼ਹੂਰ ਹੈ। ਸਾਰੇ ਪਹਾੜ ਬਰਫ ਨਾਲ ਢਕੇ ਰਹਿੰਦੇ ਨੇ।

ਹਵਾ ਪਾਣੀ ਹਰੇਕ ਥਾਂ ਦਾ ਜੁਦਾ ੨ ਹੈ। ਕਿਤ ਸਦਾ ਠੰਡ ਤੇ ਕਿਤੇ ਸਦਾ ਗਰਮੀ। ਭਾਰਤ ਦੀ ਤ੍ਰਾਂ ਅੱਤਦੀਆਂ ਸਰਦੀਆਂ ਗਰਮੀਆਂ ਨਹੀਂ ਹਨ ਰਾਤ ਨੂੰ ਸਾਰੇ ਠੰਢ ਹੋ ਜਾਂਦਾ ਹੈ ਤੇ ਲੋਕੀ ਸਭ ਅੰਦਰੀਂ ਸੌਂਦੇ ਹਨ। ਏਥੇ ਆਕੇ ਭਾਰਤੀ ਇਕ ਦੋ ਸਾਲਾਂ ਪਿਛੋਂ ਇਹ ਮਾਸੂਸ ਕਰਦੇ ਨੇ ਕਿ ਭਾਰਤ ਦਾ ਪਾਣੀ ਘਿਓ ਜਿਹਾ ਤੇ ਏਥੇ ਦਾ ਘਿਓ ਪਾਣੀ ਜਿਹਾ। ਬੰਦ ਦੇਖਣ ਨੂੰ ਗਾਮੇ ਲਗਦੇ ਨੇ ਪਰ ਅੰਦਰੋਂ ਪੋਲੇ ਤੇ ਮੂਹ ਬਰਸਾਤ ਦੇ ਡੱਡੂ ਵਾਂਗ ਪੀਲੇ।

ਨਿਜੀ ਟੈਕਸ ਤੇ ਆਮਦਨ ਟੈਕਸ (ਕਰ) ਨਾਲ ਸਰਕਾਰ ਨੂੰ ਬੇਅੰਤ ਪੈਸਾ ਜਾਂਦਾ ਹੈ ਜਿਸ ਨਾਲ ਸਰਕਾਰੀ ਸਕੂਲ' ਹਸਪਤਾਲ ਕਲੱਬਾਂ ਆਦਿ ਚਲਦੇ ਨੇ ਸੜਕਾਂ ਨੂੰ ਚੰਗੀ ਹਾਲਤ ਵਿਚ ਰਖਿਆ ਜਾਂਦਾ ਹੈ।

ਸਰਕਾਰੀ ਸਕੂਲ ਸਭ ਸ਼ਹਿਰੀ ਤੇ ਗਰਾਂਈਂ ਮਿਲਦੇ ਨੇ। ਕੌਮੀ ਸਕੂਲ ਵੀ ਕਾਫੀ ਨੇ। ਖੋਜਾ, ਮੁਸਲਮਾਨ, ਸਨਾਤਨੀ ਆਰੀਆ, ਪਟੇਲ ਗੁਜਰਾਤੀ ਜਾਤੀਅ ਨੇ ਆਪਣੇ ੨ ਸਕੂਲ ਖੋਲੇ ਹੋਏ ਨੇ।

ਸਿੱਕਾ ਸ਼ਲਿੰਗ ਤੇ ਸੈਂਟ ਨੇ। ਇਕ ਸ਼ਲਿਂਗ ਦੇ ੧੦੦ ਸੈਂਟ ਹੁੰਦੇ ਨੇ। ੧੦੦' ੧੦ ਤੇ ਪੰਜ ਸ਼ਲਿੰਗ ਦੇ ਨੋਟ ਚਲਦੇ ਨੇ ਤੇ ਅੱਧੇ ਸ਼ਲਿੰਗ ਨੂੰ ਮਾਨੂਨੀ ਆਖਦੇ ਨੇ।

ਭਾਰਤ ਵਾਂਗ ਛੋਟੀਆਂ ੨ ਰਿਆਸਤਾਂ ਭੀ ਨੇ

Namdhari Elibrary NamdhariElibrary@gmail.com

ਜਿਨ੍ਹਾਂ ਦੇ ਕਰਤੇਧਰਤੇ ਚੋਰ ਅਖਵਾਂਦੇ ਨੇ। ਅਫਰੀਕਨ ਸਾਰੇ ਦੇ ਸਾਰੇ ਮਾਸਾਹਾਰੀ ਨੇ। ਘਰ ਦੀ ਸ਼ਰਾਬ ਵਰਤਦੇ ਨੇ ਇਨ੍ਹਾਂ ਦੀ ਸੁਹਬਤ ਤੇ ਅਸਰ ਹੇਠ ਤੇ ਕੁਝ ਲਕਸ਼ਮੀ ਦੇ ਪਰਤਾਪ ਨਾਲ ਭਾਰਤੀ ਭੀ ਉਂਗਲੀਆਂ ਤੇ ਗਿਣਮੇ ਹੀ ਇਨ੍ਹਾਂ ਇਲਤਾਂ ਤੋਂ ਬਚੇ ਨੇ।

ਪਸ਼ੂ ਪੰਛੀਆਂ ਦੀਆਂ ਭੀ ਅਨੇਕ ਕਿਸਮਾਂ ਹਨ। ਹਾਥੀ, ਸ਼ੇਰ ਹਿਰਨ ਗੈਂਡੇ,ਜੰਗਲੀ ਮਹੀਆਂ ਸ਼ੁਤਰਮੁਰਗ ਮਗਰਮੱਛ,ਦਰਿਆਈ ਘੋੜੇ (ਕਬੇਰੇ,,ਜੰਗਲੀ ਊਠ(ਜ਼ਿਰਾਫ), ਚਿਤਰੇ ਸੂਅਰ, ਲੰਗੂਰ ਆਮ ਨੇ। ਸੱਪਾਂ ਦੀਆਂ ਭੀ ਬੇਅੰਤ ਕਿਸਮਾਂ ਨੇ ਤੇ ਸਗਲਾਂ (ਬੜਰ ਸੱਪ) ਬੇਅੰਤ ਨੇ। ਅੰਟੇਬੇ ਵਿਚ ਇਕ ਪਹਾੜੀ ਦਾ ਨਾਂ ਹੀ(ਸਨੇਕ ਹਿਲ)ਸਰਪ-ਪਹਾੜ ਹੈ। ਤੀਹ ਫੁਟ ਲੰਬੇ ਤੇ ਦੋ ਫੁਟ ਦੀ ਮੋਟਾਈ ਵਾਲੇ ਸੱਪ ਦੇਖੇ ਹਨ। ਅੰਟੇਬ ਦੀ ਇਕ ਹੋਰ ਦੇਖਣ ਵਾਲੀ ਜਗ੍ਹਾ ਹੈ ਬਨਸਪਤੀ ਬਾਗ ਜੋ ਸਰਕਾਰੀ ਹੈ ਤੇ ਲਗ ਭਗ ਦੁਨੀਆਂ ਭਰ ਦੇ ਦਰਖਤ, ਬਨ ਬੂਟੇ ਮਿਲਦੇ ਨੇ।

ਉਚ ਵਿੱਦਿਆ ਲਈ ਕੰਪਾਲਾ (ਯੁਗੰਡਾ) ਵਿਚ ਮਕਰੇਰੇ ਯੂਨੀਵਰਸਟੀ ਕਾਲਜ ਹੈ ਤੇ ਇਕ ਨਰੋਬੀ (ਕੀਨੀਆ) ਵਿਚ ਇਨ੍ਹਾਂ ਦੀਆਂ ਡਿਗਰੀਆਂ ਵਲਾਇਤ ਦ ਬਰਾਬਰ ਮਨੀਆਂ ਹੋਈਆਂ ਨੇ।

ਰੇਲਵੇ ਲਾਈਨ ਮੁਬਾਸੇ ਤੋਂ ਦਾਰਾਸਲਾਮ ਤਕ ਤੇ ਮੁਬਾਸ ਤੋਂ ਟੋਰੋ ਤਕ ਹੈ। ਸੜਕਾਂ ਦਾ ਜਾਲ ਵਿਛਿਆ ਪਿਆ ਹੈ। ਰੇਲ, ਮੋਟਰ ਤੋਂ ਛੁਟ ਹਵਾਈ ਜਹਾਜ਼ਾਂ ਦਾ ਸਫਰ ਵਧੇਰੇ ਪ੍ਰਚਲਤ ਹੋ ਰਿਹਾ ਹੈ। ਤੇ ਲੋਕਾਂ ਦੀ ਆਮ ਹਾਲਤ ਅੱਛੀ ਹੋਣ ਕਰਕੇ ਪੈਸਿਆਂ ਦੀ ਸੰਕੋਚ ਨਾਲ ਵਰਤੋਂ ਵਲ ਘਟ ਹੀ ਧਿਆਨ ਦਿਤਾ ਜਾਂਦਾ ਹੈ।

ਗੁਰਦੁਆਰੇ, ਮੰਦਰ, ਮਸੀਤਾਂ, ਗਿਰਜੇ ਥਾਂ ਥਾਂ ਨੇ। ਨੈਰੋਬੀ ਹੈ ਕਈ ਸ਼ਹਿਰਾਂ ਵਿ ਛੇ ੨ ਗੁਰਦੁਆਰੇ ਤੇ ਮੰਦਰ ਭੀ ਹਨ ਤੇ ਨਾਲ ਹੀ ਏਨੇ ਗੁਣਾਂ ਆਪਸ ਵਿਚ ਫੁਟ

ਖੋਜੇ, ਪਟੇਲ, ਵੋਹਰੇ ਪੰਜਾਬੀਆਂ ਨਾਲੋਂ ਜ਼ਿਆਦਾ ਉਨਤ ਨੇ। ਸਿੱਖਾਂ ਨੇ ਅਜੇ ਤਾਈਂ ਦੁਕਾਨ ਦਾਰੀ ਤੇ ਵਿਉਪਾਰ ਵਲ ਬਹੁਤ ਘਟ ਗਹੁ ਕੀਤਾ ਹੈ ਮਜ਼ਦੂਰੀ ਕਲਰਕੀ, ਠੇਕੇ ਦਾਰੀ ਆਦ ਵਲ ਜ਼ਿਆਦਾ ਝੁਕਾਉ ਹੈ।

ਕੀਨੀਆਂ ਵੱਚ ਅਜੇ ਤਾਈ ਰੰਗ ਤੇ ਜ਼ਾਤ ਦਾ ਭਿੰਨ ਭੇਦ ਹੈ ਪਰ ਯੁਗੰਡਾ ਤੇ ਟਾਂਗਾ ਵਿਚ ਨਹੀਂ।

ਅਫਰੀਕਨਾਂ ਦੇ ਕੋਈ ਸਵਾ ਦੋ ਸੌ ਦੇ ਕਰੀਬ ਕਬੀਲੇ ਨੇ ਤੇ ਸਾਰਿਆਂ ਦੀ ਭਾਸ਼ਾ ਭੀ ਅੱਡ ਅੱਡ। ਪਰੰਤੂ ਸਹੇਲੀ ਅਥਵਾ ਸਵਹੇਲੀ ਪਰਧਾਨ ਹੈ ਜੋ ਸਾਰੀ ਥਾਈਂ ਬੋਲੀ ਜਾਂਦੀ ਹੈ।

ਮੋਟਰਾਂ ਦੀ ਗਿਣਤੀ ਭੀ ਏਥੇ ਹੋਣੀ ਮੁਸ਼ਕਲ ਹੈ। ਟਿਡੀ ਦਲ ਵਾਂਗ ਨਜ਼ਰ ਆਂਦੀਆਂ ਨੇ। ਗਲ ਕੀ ਆਦਮੀ ਘੱਟ ਤੇ ਮੋਟਰਾਂ ਵਧ। ਅਫਰੀਕਨ ਲੋਕਾਂ ਦੇ (ਗੋਮਾ) ਨਾਚ ਦੇਖਣ ਵਾਲੇ ਹੁੰਦੇ ਨੇ।

ਪਾਣੀ ਦੀਆਂ ਢਾਲਾਂ। ਬਾਗ ਬਗੀਚੇ, ਮੁਊਜ਼ਮਾਂ ਤੇ ਮਨਖਿੜਾਨ ਦੇ ਹੋਰ ਹਜ਼ਾਰਾਂ ਕੁਦਰਤੀ ਵਸੀਲ ਨੇ।

ਮਰਚਿਜ਼ਨ ਫਾਲ ਦੇਖਣ ਯੋਗ ਹੈ। ਮਗਰ ਮੱਛ ਤੇ ਕਬੋਕੇ ਇਜੜਾਂ ਦੇ ਇਜੜ ਨੇ।

Namdhari Elibrary NamdhariElibrary@gmail.com

ਟਾਂਗਾਨੀਕਾ ਵਿਚ ਮਸਾਈ ਕੌਮ ਦੇ ਲੋਕ ਬੜੇ ਸੋਹਣੇ ਜੁਆਨ ਹੁੰਦੇ ਨੇ। ਇਹਨਾ ਦਾ ਹਰੇਕ ਬੰਦਾ ਲੜਕੇ ਸ਼ੇਰ ਮਾਰਦਾ ਹੈ। ਹਰ ਵੇਲੇ ਤੀਰ ਕਮਾਨ ਹਥ ਰਖਦੇ ਤੇ ਬਹੁਤ ਲੜਾਕੇ ਨੇ। ਸਰੀਰ ਨੂੰ ਨੰਗਾ ਰਖਕੇ ਬਹੁਤ ਖੁਸ਼ ਨੇ।

ਹਾਥੀ ਦੰਦ ਭੀ ਆਮ ਮਿਲਦਾ ਹੈ। ਕੀਨੀਆਂ ਵਿਚ ਇਕ ਨੈਸ਼ਨਲ ਪਾਰਕ ਹੈ ਜਿਥੇ ਸਭ ਕਿਸਮ ਦੇ ਜਾਨਵਰ ਦੇਖ ਸਕੀਦੇ ਹਨ। ਯੁਗੰਡੇ ਵਿਚ ਦੋ ਨੈਸ਼ਨਲ ਪਾਰਕ ਨੇ, ਇਨਾਂ ਦਾ ਇੰਤਜ਼ਾਮ ਸਰਕਾਰ ਦੇ ਹੱਥ ਹੈ।

ਡਾਕਘਰੀਂ ਦੇਣ ਜਾਣਦਾ ਰਿਵਾਜ ਨਹੀ। ਲੋਕਾਂ ਦੇ ਆਪਣੇ ੨ ਨਿਜੀ ਪੱਤਰ ਬਕਸ ਨੇ।

ਸ਼ਕਲ ਦੇਖਕੇ ਅਫਰੀਕਾ ਦੇ ਵਾਸ਼ੀਆਂ ਦੀ ਉਮਰ ਨਹੀ ਦੱਸੀ ਜਾ ਸਕਦੀ। ੮੦, ੯੦ ਵਰ੍ਹੇ ਦੇ ਮਰਦ ਤੀਮੀਆਂ ਜੁਆਨ ਜਾਪਦੇ ਨੇ। ਇਤਫਾਕ ਇਨ੍ਹਾਂ ਦਾ ਮਿੱਠਿਆ ਹੋਇਆ ਹੈ। ਜੰਗਲਾਂ ਵਿਚ ਹਰ ਕਿਸਮ ਦੀ ਲਕੜੀ ਮਿਲਦੀ ਹੈ। ਬਿਜਲੀ ਖਭ ਤਕ ਭੀ ਇਕ ਕਿਸਮ ਦੀ ਲਕੜੀ ਦੇ ਨੇ।

ਅੱਜ ਕਲ ਛੇ ਬੈਂਕ ਨੇ ਥਾਂ ਥਾਂ ਬਰਾਂਚਾਂ ਖੋਲ ਰਖੀਆਂ ਨੇ। ਪੈਸਾ ਘਰ ਕੋਈ ਨਹੀਂ ਰਖਦਾ ਤੇ ਲੈਣ ਦੇਣ ਆਮ ਕਰਕੇ ਚੈਕਾਂ ਦੁਆਰਾ ਹੁੰਦਾ ਹੈ।

ਡੇਅਰੀ ਫਾਰਮ ਬਹੁਤ ਨੇ ਜਿਥੇ ਹੱਛੀ੨ ਕਿਸਮ ਦੀਆਂ ਗਾਈਆਂ ਤੇ ਸਾਂਡ ਹਨ। ਫਾਰਮਾਂ ਦੇ ਮਾਲਕ ਅਧਕਤਰ ਅੰਗਰਜ ਨੇ।

ਗੁਰਮੁਖੀ ਤੋਂ ਛੁਟ ਸਾਰੀਆਂ ਜ਼ਬਾਨਾਂ ਦੀਆਂ ਅਖਬਾਰਾਂ ਨਿਕਲਦੀਆਂ ਹਨ। ਗੁਰਮੁਖੀ ਵਿਦਿਆ ਭੀ ਕੇਵਲ ਕੀਨੀਆਂ ਵਿਚ ਪੜ੍ਹਾਈ ਜਾਂਦੀ ਹੈ। ਬਾਕੀ ਕੌਮਾਂ ਨੇ ਉਦਮ ਕਰਕੇ ਉਰਦੂ, ਹਿੰਦੀ, ਗੁਜਰਾਤੀ ਸਰਕਾਰੀ ਸਕੂਲਾਂ ਵਿਚ ਮਨਜ਼ੂਰ ਕਰਾਈ ਹੋਈ ਹੈ। ਪਰ ਪੰਜਾਬੀ ਪ੍ਰੇਮ ਕਾਣ ਹੀ ਹਨ।

ਲੜਾਈ ਪਿਛੋਂ ਵਲਾਇਤੀ ਕੰਪਨੀਆਂ ਧੜਾ ਧੜ ਏਥੇ ਆ ਰਹੀਆਂ ਹਨ। ਕਪੜਾ ਸ਼ਰਾਬ (ਬੀਅਰ) ਬਿਸਕੁਟ ਡਬਲਰੋਟੀ, ਮਸ਼ੀਨਾ ਆਦ ਦੇ ਨਿਤ ਨਵ ਕਰਖਾਨੇ ਖੁਲ੍ਹ ਰਹੇ ਹਨ।

ਕਈ ਇਮਾਰਤਾਂ ਕਾਰੀਗਰੀ ਦਾ ਨਮੂਨਾ ਹਨ। ਆਰਕੀਟੈਕਟ ਦੇ ਬਣਾਏ ਤੇ ਸਰਕਾਰ ਦੇ ਪਾਸ ਕੀਤੇ ਹੋਏ ਨਕਸ਼ੇ ਤੋਂ ਬਗੈਰ ਕੋਈ ਮਕਾਨ ਨਹੀਂ ਬਣ ਸਕਦਾ।

ਸਾਰੀਆਂ ਸ਼ੈਆਂ ਦੇ ਨਿਰਖਾਂ ਤੇ ਸਰਕਾਰੀ ਕਨਟਰਲ ਹੈ ਹਰੇਕ ਕੰਮਾਂ ਤੇ ਦੁਕਾਨ ਤੇ

ਵਿਉਪਾਰ ਲਈ ਰਜਿਸਟਰ ਹੋਣ ਦੀ ਲੋੜ ਹੈ, ਮਾਉ ਮਾਉ ਦੇ ਰੌਲੇ ਵਿਚ ਬਹੁਤ ਸਾਰੇ ਭਾਰਤੀਆ ਨੂੰ ਬੰਦੂਕ, ਰੀਵਾਲਵਰ ਤੇ ਪਸਤੌਲ ਮਿਲ ਗਏ। ਪਹਿਲਾਂ ਭਾਰਤੀਆਂ ਨੂੰ ਹਥਿਆਰ ਲੈਣ ਚ, ਬਹੁਤ ਕਠਨਾਈਆਂ ਸਨ।

ਭਾਰਤੀਆਂ ਨੂੰ ਇਥੇ ਆਇਆਂ ੧੦੦ ਸਾਲ ਤੋਂ ਘਟ ਹੀ ਸਮਾਂ ਹੋਇਆ ਹੈ। ਪਹਿਲੇ ਪਹਿਲ ਸਰਕਾਰ ਨੇ ਇਨਾਂ ਨੂੰ ਆਮ ਕੇਵਲ ਮਜ਼ਦੂਰਾਂ ਵਾਂਗ ਲਿਆਂਦਾ। ਓਸ ਸਮੇਂ ਏਥੇ ਭੀ ਰੁਪਏ ਚਲਦੇ ਸਨ। ਕੁਲ ਭਾਰਤੀਆਂ ਦੀ ਗਿਣਤੀ ਮਸਾਂ ਪੌਣੇ ਤਿੰਨ ਕੁ ਲੱਖ ਹੈ। ਇਸ ਵਿਚ ਗੋਏ ਤੇ ਪਾਕਸਤਾਨੀ ਭੀ ਸ਼ਾਮਿਲ ਨੇ। ਅਜ ਕਲ ਭਾਰਤੀਆਂ ਦੀ ਆਵਾ ਜਾਈ ਤੇ ਪਾਬੰਦੀਆਂ ਲਾ ਦਿਤੀਆਂ ਗਈਆਂ ਨੇ। ਨਵੇਂ ਬੰਦੇ ਦਾ ਔਣਾ ਲਗ ਭਗ ਅਸੰਭਵ ਹੀ ਹੋ ਰਿਹਾ ਹੈ।

Namdhari Elibrary NamdhariElibrary@gmail.com

ਅਸੈਂਬਲੀਆਂ ਤੇ ਮਿਉਨਸੀਪੈਲੀਟੀਆਂ ਦੀਆਂ ਚੋਣਾਂ ਵੋਟਾਂ ਨਾਲ ਹੁੰਦੀਆਂ ਹਨ। ਮੰਬਾਸੇ ਤੋਂ ਬੰਬਈ ਤਕ ਕੋਈ ੭-੮ ਦਿਨ ਦਾ ਜਹਾਜ਼ ਦਾ ਸਫਰ ਹੈ।

ਸਿੱਖਾਂ ਚੋਂ ਬਾਹਲਾ ਧਨਾਢ ਇੰਦਰ ਸਿੰਘ ਗਿਲ ਹੈ, ਤੇ ਠੇਕੇਦਾਰਾਂ ਚੋਂ ਹੇਮ ਸਿੰਘ। ਉਂਞ ਕੇਹਰ ਸਿੰਘ ਕਲਸੀ ਐਂਡ ਸਨਜ਼, ਨਿਰੰਜਨ ਸਿੰਘ ਐਂਡ ਬ੍ਰਾਦਰਜ਼ ਆਦਿ ਕਈ ਮੰਨੇ ਪ੍ਰਮੰਨੇ ਠੇਕੇਦਾਰ ਨੇ।

ਭਾਰਤ ਚੋਂ ਸਿਖਾਂ ਤੋਂ ਛੁਟ ਸਾਰੀਆਂ ਜ਼ਾਤੀਆਂ ਦੇ ਕਲਾਕਾਰ ਏਥੇ ਆਕੇ ਪੈਸੇ ਬਣਾਕੇ ਵਾਪਸ ਜਾਂਦੇ ਰਹਿੰਦੇ ਨੇ। ਰਾਗੀ, ਕਵੀ, ਲੈਕਚਰਾਰ ਆਦਿ।

ਬਿਜਲੀ ਤੇ ਨਲਕੇ ਰੌਸ਼ਨੀ ਤੇ ਪਾਣੀ ਵਾਸਤੇ ਆਮ ਹਨ। ਦੇਵੇ ਤੇ ਹਰੀਕੇਨਾਂ ਖੂਹਾਂ ਤੇ ਹਲਟਾਂ ਦਾਂ ਰਿਵਾਜ ਨਹੀਂ।

ਨਾਮਧਾਰੀਆਂ ਦੀ ਉਘ ਸੁਘ ੨੫ ਕੁ ਵਰ੍ਹੇ ਤੋਂ ਪਹਿਲਾਂ ਨਹੀਂ ਲਗਦੀ। ਤੇ ਇਹ ਪਾਹਲੋਂ ਨੌਕਰੀ ਲਈ ਏਥੇ ਆਏ। ਸੂਬਾ ਲਾਲ ਸਿੰਘ ਜੀ, ਬਾਬੂ ਮਿਹਰਬਾਨ ਸਿੰਘ ਪ੍ਰਧਾਨਕੇਸਰਸਿੰਘ ਪੁਰਾਣੇ ਨਾਮਧਾਰੀਆਂ ਚੋਂ ਹੈ। ਪਹਿਲੀਆਂ ਵਿਚਇਕ ਨਾਮਧਾਰੀ ਸਜਨ ਬਿਨਾ ਪਾਸਪੋਰਟ ਏਥੇ ਆਇਆ ਜਿਸਨੂੰ ਕਿਸੇ ਕੋਈ ਰੋਕ ਟੋਕ ਨ ਕੀਤੀ। ਓਹ ਕਿਨਾ ਕੁ ਚਿਰ ਰਿਹਾ ਤੇ ਕਦ ਚਲਾ ਗਿਆ ਇਸਦੀ ਖੋਜ ਲੋੜੀਂਦੀ ਹੈ।

੨੨ ਮਾਘ ੧੯੮੬ ਦੇ ਸਤਿਜੁਗ ਬਸੰਤ ਅੰਕ ਵਿਚ ਕਵੀ ਦਿਆਲ ਸਿੰਘ ਜੀ ਨੈਰੋਬੀ ਦੀ ਕਵਿਤਾ ਹੈ। ਓਸ ਦਾ ਭੀ ਅਜੇ ਤਕ ਪਤਾ ਨਹੀਂ ਚਲ ਸਕਿਆ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਆਗਮਨ ਤੋਂ ਪਹਿਲੋਂ ਨਾਮਧਾਰੀਆਂ ਦੀ ਗਿਣਤੀ ਮਸਾਂ ਦੋ ਦਰਜਨ ਹੋਵੇਗੀ—ਪਰ ਹੁਣ ਪੰਜ ਹਜਾਰ ਦੇ ਏੜ ਗੇੜ ਹੈ। ਪਰ ਪ੍ਰਚਾਰ ਦੀ ਅਜੇ ਵੀ ਬੜੀ ਘਾਟ ਹੈ। ਭਾਵੇਂ ਗਿਣਤੀ ਪੰਜ ਹਜ਼ਾਰ ਹੈ ਪਰ ਇਸ ਵੇਲੇ ਸ਼ਰਧਾ ਸੱਚੇ ਪਾਤਸ਼ਾਹ ਤੇ ਕਈ ਹਜ਼ਾਰਾਂ ਦੀ ਹੈ।

ਦੀਨ ਦਿਆਲ ਅਟਲ ਪਰਤਾਪੀ ਸਤਿਗੁਰੂ ਪਰਤਾਪ ਸਿੰਘ ਜੀ ਮਹਾਰਾਜ ਨੇ ਪਹਿਲੀ ਵੇਰੀਂ ੧੬ ਸੇਵਕਾਂ ਦੇ ਜਥੇ ਸਮੇਤ ਸਮੁੰਦਰੀ ਜਹਾਜ ਅਰੋਂਡਾ 'ਚਿ ੪ ਅਪ੍ਰੈਲ ੧੯੫੩ ਨੂੰ ਮੁਬਾਸੇ ਦੀ ਧਰਤੀ ਤੇ ਪਾਵਨ ਚਰਨ ਪਾਏ। ਤੇ ਦੂਜੀ ਵੇਰਾਂ ਹਵਾਈ ਜਹਾਜ਼ ਰਾਹੀਂ ੧੧ ਨਵੰਬਰ ੧੯੫੩ ਨੂੰ ਨਰੋਬੀ। ਇਸ ਵੇਰਾਂ ਦੋ ਦਿਨ ਪੁਛੋਕੇ ਸ੍ਰੀ ਬਾਬਾ ਬੀਰ ਸਿੰਘ ਜੀ ਭੀ ਹਵਾਈਜਹਾਜ ਰਾਹੀਂ ਪਧਾਰੇ। ਪਹਿਲੇ ਦੌਰੇ ਚ ਦੋ ਅਖੰਡ ਪਾਠ ਮਰਿਯਾਦਾ ਨਾਲ ਹੋਏ ਤੇ ਦੂਸਰ ਦੌਰੇ 'ਚਿ ਦੋ ਅਨੰਦ ਕਾਰਜ। ਅਜ ਕਲ ਨਰੋਬੀ, ਕੁਸ਼ਮੋ, ਜੀਜਾ, ਕੰਪਾਲਾ ਆਦਿ ਸ਼ਹਿਰੀ ਪਰਘਟ ਤੇ ਵਰਨੀਆਂ ਦਾ ਨੇਮ ਬਣਿਆ ਹੋਇਆ ਹੈ। ਤੇ ਨਰੋਬੀ ਨਾਮਧਾਰੀ ਗੁਰਦੁਆਰਾ ਭੀ ਕਾਇਮ ਹੋ ਗਿਆ ਹੈ।

ਹਜ਼ੂਰ ਸਚੇ ਪਾਤਸ਼ਾਹ ਨੇ ਏਥੇ ਰਾਗ ਦਰਬਾਰ ਕੀਤੇ, ਪਾਠਾਂ ਦੀ ਸੁਧਾਈ ਦੀ ਪ੍ਰੀਕਸ਼ਾ ਕੀਤੀ, ਤੇ ਫਾਰਮਾਂ ਤੇ ਜਾਕੇ ਚਗੇ ੨ ਪਸ਼ੂਆਂ ਨੂੰ ਭੀ ਤਕਿਆ। ਜੇਹੀ ਜਹੀ ਡੰਡਉਤ ਹਜੂਰ ਨੂੰ ਜੀਂਜੇ ਦੇ ਇਕ ਭਾਈ ਮਨੀ ਭਾਈ ਪਟਲ ਨੇ ਕੀਤੀ ਸਿਖ ਭਰਾ ਅਜੇ ਭੀ ਅਜੇਹੀ ਡੰਡਉਤ ਕਰਨ 'ਚਿ ਲੱਜਾ ਸਮਝਣਗੇ।

ਅਨੇਕਾਂ ਸਜਨਾਂ ਨੇ ਸ੍ਰੀ ਹਜੂਰ ਜੀ ਦੀਆਂ ਅਜ਼ਮਾਇਸ਼ਾਂ ਲਈਆਂ। ਸੂ: ਸੁਰਿੰਦਰ ਸਿੰਘ

Namdhari Elibrary NamdhariElibrary@gmail.com

ਜੀ ਮੂਸਾਪੁਰੀ ਨੇ ਅੰਗੂਰਾਂ ਦੀ ਪੇਟੀ ਦੋ ਦਿਨ ਪਹਿਲਾਂ ਲੁਕੋ ਰਖੀ। ਤੇ ਦਿਲ ਚ ਧਾਰਿਆ ਕਿ ਦੇਖੀਏ ਸੱਚੇ ਪਾਤਸ਼ਾਹ ਬੁਝ ਲੈਂਦੇ ਹਨ, ਕਿ ਨਹੀਂ। ਹਜ਼ੂਰ ਨੇ ਆਂਦਿਆਂ ਹੀ ਸੂਤ ਖਾਵਾ ਸਿੰਘ ਜੀਂਜੇ ਵਾਲਿਆਂ ਦੇ ਬੱਚੇ ਨੂੰ ਜੋ ਉਥੇ ਰੋ ਰਿਹਾ ਸੀ, ਆਖਿਆ।

ਕਾਕਾ ਰੋ ਨਾ- ਇਥੋਂ ਤਾਂ ਤੈਨੂੰ ਅੰਗੂਰ ਮਿਲਣੇ ਨੇ! ਦੂਸਰੀ ਪ੍ਰੀਖਸ਼ਾ ਭੀ ਏਨਾਂ ਲਈ ਜੋ ਵਿਸਤਾਰ ਨਾਲ ਫੇਰ ਕਦੀ ਦਿਤੀ ਜਾਗਿਗੀ।

ਬਾਬੂ ਮਰਬਾਨ ਸਿੰਘ, ਸੰਤ ਸੂਰਤਸਿੰਘ ਸੰਤ ਸੁਖਦੇਵ ਸਿੰਘ, ਸੰਤ ਬਾਵਾ ਸਿੰਘ, ਤੇ ਦਾਸ (ਗੁਰਬਖਸ਼ ਸਿੰਘ 'ਸ਼ੌਕ') ਨੇ ਸਚੇ ਪਾਤਸ਼ਾਹ ਦੀ ਅਨੇਕ ਪਰਕਾਰ ਪ੍ਰੀਖਸ਼ਾ ਕੀਤੀ। ਪਰ ਫਿਰ ਭੀ ਇਸ ਧਰਤੀ ਦੇ ਆਸੁਰੀ ਅਸਰ ਦੇ ਆਧੀਨ ਅਸੀਂ ਪੂਰੇ ਨਾਮਧਾਰੀ ਨ ਬਣ ਸਕੇ। ਸਾਹਿਬ ਸੱਚੇ ਪਾਤਸ਼ਾਹ ਨੇ ਅਨੇਕਾਂ ਕੌਤਕ ਏਥੇ ਵਖਾਏ ਜਿਨ੍ਹਾਂ ਨੂੰ ਸਧਾਰਨ ਭਾਵ ਕਰਕੇ ਲਿਖਣ ਤੋਂ ਸੰਕੋਚ ਕੀਤਾ ਜਾਂਦਾ ਹੈ। ਗਰੀਬ ਨਿਵਾਜ ਨੇ ਮਿਹਰ ਕੀਤੀ ਤਾਂ ਫੇਰ ਕਿਸੇ ਸਮੇਂ ਵਿਸਤਾਰ ਪਰਵਕ ਸਭ ਕੁਝ ਲਿਖਿਆ ਜਾਏਗਾ।

ਜੀਂਜ ਵਿਚ ਨਾਮਧਾਰੀ ਵੀਰਾਂ ਨਾਲੋਂ ਮਾਈਆਂ ਚਿ ਉਤਸ਼ਾਹ ਜ਼ਿਆਦਾ ਹੈ। ਤੇ ਹਰ ਵੀਰ ਵਾਰ ਚੀਨੀ ਵਾਲੇ ਪਾਤਸ਼ਾਹ ਦੀ ਯਾਦ ਵਿਚ ਅਰਜੋਈਆਂ ਕਰਦੀਆਂ ਨੇ।

ਕੀਨੀਆ— ਤੇ ਯੂਗੰਡੇ ਦੀਆਂ ਹਿੰਦੂ ਜਾਤੀਆਂ ਸਤਿਗੁਰੂ ਸੱਚੇ ਪਾਤਸ਼ਾਹ ਦਾ ਸਿਖਾਂ ਨਾਲੋਂ ਵਧ ਸਤਿਕਾਰ ਕਰਦੀਆਂ ਨੇ। ਅਹਿਮਦੀ ਭਰਾ ਭੀ ਆਪ ਜੀ ਦੇ ਦਰਸ਼ਨ ਵਿਚ ਮੌਲਾ ਤੁਆਲਾ ਦੇਖਦੇ ਨੇ।

ਸ਼ੌਕੀਨ ਅਤੇ ਪੇਸ਼ਾਵਰ ਫੋਟੋ ਗਰਾਫਰਾਂ ਨੇ ਸੱਚੇ ਪਾਤਸ਼ਾਹ ਦੇ ਦੋਨਾਂ ਦੌਰਿਆਂ ਵਿਚ ਕਰੀਬਨ ਤਿਨ ਸੌ ਫੋਟੋ ਲਈਆਂ ਤੇ ਤਿਨ ਚਾਰ ਬੜੀਆਂ ਮੂਵੀ ਫਿਲਮਾਂ ਭੀ। ਇਕ ਦੋ ਥਾਵੀਂ ਦੀਨ ਦਯਾਲ ਦੇ ਕੀਰਤਨ ਦਾ ਟੇਪ ਰੀਕਾਰਡਿੰਗ ਭੀ ਕੀਤਾ ਗਿਆ।

ਕੰਪਾਲੇ(ਯੂਗੰਡਾ)'ਚਿ ਫਰਨੀਚਰ ਦੀ ਇਕ ਦੁਕਾਨ ਦਾ ਨਾਮ 'ਨਾਮਧਾਰੀ ਫਰਨੀਚਰ ਵਰਕਸ' ਹੈ।

ਇਕ ਫੋਟੋ ਸਟੂਡੀਓ 'ਪਰਤਾਪ ਸਟੂਡੀਓ' ਨਾਮ ਤੇ ਰਜਿਸਟਰ ਹੋ ਚੁਕਾ ਹੈ।

—ੴ—ੴ—

ਖੁਸ਼ੀਆਂ, ਰੀਝਾਂ, ਸਧਰਾਂ ਅੰਦਰ,
ਨੱਸੀ ਫਿਰੇ ਲੁਕਾਈ।
ਚੜ੍ਹਿਆ ਵਰਸ ਨਵਾਂ ਸੰਕਟ ਹਰਿ,
ਸੁਖਦ ਵਿਸਾਖੀ ਆਈ।
ਪਰ ਮੈਂ ਫਿਸ ਪਿਆ ਕਰ ਯਾਦ,
ਵਸਾਖੀ ਉਂਨੀਂ ਵਾਲੀ।
ਰਹਿੰਦੀ ਸਹਿੰਦੀ ਅਠਤਾਲੀ ਨੇ,
ਤਨ ਚੋਂ ਜਾਨ ਸੁਕਾਈ। "ਸ਼ੌਕ"

Namdhari Elibrary NamdhariElibrary@gmail.com

# ਸ੍ਰੀ ਸਤਿਗੁਰੂ ਜੀ ਦਾ ਅਫ਼ਰੀਕਾ ਦੋਰਾ

(ਵਲੋਂ ਬਾਬੂ ਮਿਹਰਬਾਨ ਸਿੰਘ ਜੀ)

੧੧ ਨਵੰਬਰ ੧੯੫੩ ਨੂੰ ਸ੍ਰੀ ਸਤਿ - ਗੁਰੂ ਜੀ ਦਾ ਹਵਾਈ ਜਹਾਜ ੧੧ ਬਜਕੇ ੨੦ ਮਿੰਟ ਤੇ ਨੈਰੋਬੀ ਪਹੁੰਚਾ ਬੇਅੰਤ ਸੰਗਤਾਂ ਹਜੂਰਦੇ ਦਰਸ਼ਨਾਂ ਹਿਤ ਸਧਰਾਂ ਭਰੇ ਦਿਲਾਂ ਨਾਲ ਹਵਾਈ ਅਡੇ ਤੇ ਇੰਤਜਾਰ ਕਰ ਰਹੀਆਂ ਸਨ। ਭਾਵੇਂ ਦਫਤਰਾਂ, ਤੇ ਕੰਮਾਂ ਕਾਰਾਂ ਤੋਂ ਛੁਟੀ ਨਹੀਂ ਸੀ, ਫਿਰ ਭੀ ਦਰਸ਼ਨ ਅਭਲਾਖੀਆਂ ਨਾਲ ਹਵਾਈ ਪੋਰਟ ਭਰਿਆ ਹੋਇਆ ਸੀ । ਜਦੋਂ ਹੀ ਹਜੂਰ ਨੇ ਚਰਨ ਕੰਵਲ ਪੋਰਟ ਦੇ ਵੇਟਿੰਗ ਰੂਮ ਤੋਂ ਬਾਹਰ ਪਾਏ,ਸਤਿ ਸ੍ਰੀ ਅਕਾਲ ਦੇ ਜੈਕਾਰਿਆ ਨਾਲ ਅਸਮਾਨ ਗੂੰਜ ਉਠਿਆ। ਹਰ ਇਕ ਸਜਣ ਦਰਸ਼ਨ ਪ੍ਰਾਪਤ ਕਰਨ ਲਈ ਇਕ ਦੂਜੇ ਤੋਂ ਕਾਹਲਾ ਸੀ,ਪਰ ਸੁਆਗਤ ਕਮੇਟੀ ਦੀਆਂ ਬੇਨਤੀਆਂ ਤੇ ਫੁਲ ਚਾੜਦ ਹੋਏ ਮਾਈ ਭਾਈ ਤਰਤੀਬ ਵਾਰ ਸੜਕਾਂ ਦੇ ਦੋਹੀਂ ਪਾਸੀ ਕਤਾਰਾਂ ਵਿਚ ਪਰੇਮ ਦੇ ਆਂਸੂ ਲੈ ਹਥ ਵਿਚ ਰੰਗੀਲੇ ਹਾਰ ਫੜ ਖੜੇ ਸਨ। ਜਿਵੇਂ ਹੀ ਹਜੂਰ ਆਪਣੀ ਜਲਾਲੀ ਸੂਰਤ ਤੇ ਮੰਦ ਮੰਦ ਮਧਰ ਚਾਲ ਅਗੇ ਵਧੇ, ਚਰਨ ਬੰਦਨਾ ਨਮਸ਼ਕਾਰਾਂ ਤੇ ਹਾਰਾਂ ਦੇ ਢੇਰ ਪੇਸ਼ ਹੋਣ ਲਗੇ। ਉਪ੍ਰੰਤ ਸੰਗਤਾਂ ਨੂੰ ਦਰਸ਼ਨ ਦੇਣ ਦੇ ਬਾਹਦ ਹਜੂਰ ਦੀ ਸਵਾਰੀ ਵਾਸਤੇ ਹਜੂਰ ਦੇ ਸੇਵਕ ਸ੍ਰੀ ਸੈਣ ਸਿੰਘ ਜੀ ਤੀਹ ਹਜ਼ਾਰ ਦੀ ਨਵੀਂ ਕਾਰ ਲਈ ਖੜੇ ਸਨ,ਜੋ ਕਿ ਸਤਿ ਗੁਰੂ ਜੀ ਦੇ ਚਰਨ ਪਵਾਕੇ ਪਵਿਤ੍ਰ ਹੋਣ ਪਰ ਵਰਤੋਂ ਵਿਚ ਆਂਦੀ ਜਾਣੀ ਸੀ। ਓਧਰ ਸੁ: ਪ੍ਰੀਤਮ ਸਿੰਘ ਜੀ ਮਬਾਲੀ ਬੰਗੈਤੇ ਵਾਲੇ ਭੀ ਆਪਣੀ ਨਵੀਂ ਕਾਰ ਲਈ ਏਸੇ ਆਸ਼ੇ ਅਨੁਆਰ ਇੰਤਜ਼ਾਰ ਵਿਚ ਹਾਜ਼ਰ ਖੜੇ ਸਨ। ਦੋਹਾਂ ਦੀ ਭਾਂਵਨਾਂ ਜਾਣਕੇ ਹਜੂਰ ਨੇ ਫੁਰਮਾਇਆ ਕਿ ਹਵਾਈ ਅਡੇ ਤੋਂ ਸ਼ਹਿਰ ਪਹੁੰਚਣ ਦਾ ਅੱਧਾ ਸਫਰ ਇਕ ਵਿਚ ਤੇ ਬਾਕੀ ਅੱਧਾ ਇਕ ਵਿਚ, ਦਰਸ਼ਨ ਮੇਲੇ ਵੇਲੇ ਨੈਰੋਬੀ ਸ਼ਹਿਰ ਦੀਆਂ ਸਾਰੀਆਂ ਸਿਖ ਸੰਸਥਾਵਾਂ ਦੇ ਪਤਵੰਤੇ ਤੇ ਸ਼ਹਿਰ ਦੇ ਉਘੇ ਉਘੇ ਸਜਣ ਹਾਜਰ ਸਨ। ਨਾਮਧਾਰੀ ਜਥਾ ਕੰਪਾਲਾ' ਜੀਂਜਾ ਤੇ ਹੋਰ ਪਤਵੰਤੇ ਰਾਤੋ ਰਾਤ ਤਿੰਨ ਤਿੰਨ ਸੌ ਮੀਲ ਦਾ ਸਫਰ ਕਰਕੇ ਪਹੁੰਚੇ ਹੋਏ ਸਨ। ਨੈਰੋਬੀ ਮਿਊਸਪੈਲਿਟੀ ਦੇ ਕੌਂਸਲ ਸ੍ਰ: ਗੰਗਾ ਸਿੰਘ ਸ੍ਰ: ਬਖਸ਼ੀਸ਼ ਸਿੰਘ ਅਤੇ ਆਲਡਰਮੈਨ ਸ੍ਰ: ਮੋਹਨ ਸਿੰਘ ਭੀ ਹਾਜਰ ਸਨ। ਈ: ਅਫਰੀਕਾ ਰਾਮਗੜੀਆ ਬੋਰਡ ਦੇ ਪ੍ਰਧਾਨ ਸ੍ਰ: ਧਰਮ ਸਿੰਘ ਜੀ ਪ੍ਰਧਾਨ ਤੇ ਸਕਤ੍ਰ ਸ੍ਰ: ਭਗਤ ਸਿੰਘ ਮੈਨੇਜਰ ਸ੍ਰ ਅਛਰ ਸਿੰਘ ਜੀ ਪ੍ਰਧਾਨ ਸੀ ਗੁਰਦੁਆਰਾ ਰਾਮਗੜੀਆ ਨੈਰੋਬੀ ਤੇ ਓਥੋਂ ਦੇ ਸਕਤ੍ਰ ਸ੍ਰ: ਰਾਮ ਸਿੰਘ ਅਤੇ ਮੀਤ ਸਕੱਤ੍ਰ ਸ੍ਰ: ਸੂਰਤ ਸਿੰਘ ਭੀ ਹਾਜਰ ਸਨ। ਸਤਾਨਕ ਨਾਮਧਾਰੀ ਜਥਾ ਸੂਬਾ ਲਾਲ ਸਿੰਘ ਜੀ ਦੀ ਕਮਾਂਡ ਤੇ ਪ੍ਰੋ: ਕੇਸਰ ਸਿੰਘ ਜੀ ਦੀ ਆਗਿਆ ਵਰ ਸਾਰੇ ਦਾ ਸਾਰਾ ਹਾਜ਼ਰ ਸੀ। ਸਾਰਾ ਦ੍ਰਿਸ਼ਯ ਅਕਥਨੀਯ ਤੇ ਅਲੌਕਿਕ ਸੀ,

ਸ਼ਾਮ ਦਾ ਦੀਵਾਨ ਸੁਆਗਤ ਕਮੇਟੀ ਦੇ ਬਣਾਏ ਪੰਡਾਲ ਰਾਮਗੜੀਆ ਰੋਡ ਨੈਰੋਬੀ ਪਰ ਬੜੀ ਸਜ ਧਜ ਨਾਲ ਸਜਿਆ। ਸਥਾਨਕ ਸੁਆਗਤ ਕਮੇਟੀ ਦੇ ਪਤਵੰਤਿਆਂ ਵਲੋਂ ਸਤਿਗੁਰੂ ਜੀ ਦਾ ਖਾਸ ਸਤਿਕਾਰ ਕੀਤਾ ਗਿਆ ਤੇ ਪ੍ਰਧਾਨ ਸਾਹਿਬ ਵਲੋਂ "ਜੀ ਆਇਆਂ" ਆਖਿਆ ਗਿਆ। ਇਸ ਮੌਕੇ ਤੇ ਦੂਸਰਿਆਂ ਹੋਰਨਾਂ ਸੁਸਾਇਟੀਆਂ ਦੇ ਪਤਵੰਤੇ ਭੀ ਸਦੇ ਹੋਏ ਸਨ। ਇੰਡੀਅਨ ਕਾਂਗਰਸ ਦੇ ਪ੍ਰਧਾਨ ਸ੍ਰੀ ਐਲ ਡੀ. ਡੀ. ਪੁਰੀ ਜੀ, ਆਨਰੇਬਲ ਚੰਨਣ ਸਿੰਘ ਜੀ ਬੈਰਿਸਟਰ, ਸ੍ਰੀ ਸ਼ਰਮਾ ਜੀ ਪ੍ਰਿੰਸੀਪਲ ਡੀ. ਏ. ਵੀ. ਕਾਲਜ ਨੈਰੋਬੀ ਤੇ ਅਹਿਮਦੀਆ (ਮੁਸਲਮ) ਜਮਾਤ ਦੇ ਪ੍ਰੈਜ਼ੀਡੈਂਟ ਮਿ. ਏ. ਐਸ ਭਟੀ ਤੇ ਓਹਨਾਂ ਦੇ ਮਨੈਂਜਮੈਂਟ ਦੇ ਹੋਰ ਪਤਿਵੰਤੇ ਭੀ ਹਾਜਰ ਸਨ। ਸੰਖੇਪ ਤੌਰ ਤੇ ਕਹਿੰਦਿਆਂ ਹਰਮਜ਼ਬ ਮਿਸ਼ਨ ਦੀ ਪ੍ਰਤੀਨਿਧਤਾ ਇਸ ਦੀਵਾਨ ਦੀ ਰੌਣਕ ਵਧਾ ਰਹੀ ਸੀ। ਹਰ ਜਸ ਤੇ ਗੁਰਬਾਣੀ ਕੀਰਤਨ ਬਾਦ ਸ੍ਰੀਸਤਿਗੁਰੂ ਰਾਮਸਿੰਘ ਜੀ ਦਾ ਜ਼ੀਵਨ ਸੰਖੇਪ ਤੌਰ ਤੇ ਮੇਹਰਬਾਨ ਸਿੰਘ ਜੀ ਨੇ ਪੇਸ਼ ਕੀਤਾ। ਉਪ੍ਰੰਤ ਸ੍ਰੀ ਸਤਿਗੁਰੂ ਜੀ ਨੇ ਆਪਣੇ ਮੁਖਾਰ ਬਿੰਦ ਤੋਂ ਅੰਮ੍ਰਿਤ ਬਚਨ ਉਚਾਰੇ, ਜ਼ਿਸਦਾ ਅਸਰ ਸ੍ਰੋਤਿਆਂ ਤੇ, ਖਾਸ ਕਰਕੇ ਦੂਜੀਆਂ ਸ਼੍ਰੇਣੀਆਂ ਦੇ ਸਜਨਾਂ ਤੇ ਬੜਾ ਗਹਿਰਾ ਹੋਇਆ ਅਤੇ ਓਹਨਾਂ ਨੇ ਸਤਿਕਾਰ ਨਾਲ ਇਹ ਬਚਨ ਸਰੇਖਮ ਤਸਲੀਮ ਕੀਤੇ।

ਉਪ੍ਰੰਤ ਪ੍ਰੋਗਰਾਮ ਦੀ ਵਿਉਂਤ, ਹਜੂਰ ਨੇ ਈਸਟ ਅਫਰੀਕਾ ਦੇ ਸਾਰੇ ਆਏ ਨੁਮਾਇੰਦਿਆਂ ਵਲੋਂ ਅਰਜ ਸੁਨਣ ਬਾਹਦ ਇਓਂ ਅਰਸ਼ਾਦ ਕੀਤਾ—

੧. ਨਕੁਰੋ ਸ਼ਨੀ ਤੇ ਐਤ ੨੧-੨੨ ਨਵੰਬਰ
੨. ਐਲਡੋਰੇਟ ਸੋਮ ੨੩ "
੩. ਕਿਟਾਲੀ ਮੰਗਲ ੨੪ "
੪. ਮਬਾਲੀ ਬੁਧ ਤੇ ਵੀਰ ੨੫ ੨੬ "
੫. ਜੀਂਜਾ ਸ਼ੁਕ੍ਰ-ਸ਼ਨੀ ਤੇ ਐਤ ੨੭ ੨੮ ਤੇ ੨੯ ਨਵੰਬਰ
੬. ਕੰਪਾਲਾ ਐਤ ਸੋਮ ਮੰਗਲ ਤੇ ਬੁਧ ੨੯ ੩੦ ਨਵੰਬਰ ੧.੨. ਦਸੰਬਰ
੭. ਜੀਂਜਾ ਵੀਰ ੩ ,,
੮. ਕਿਸ਼ਮੋ (ਕੀਨੀਆਂ) ਸ਼ੁਕਰ ਸ਼ਨਿਚਰ ਤੇ ਐਤ ੪.੫.੬. ਦਸੰਬਰ
੯. ਕਰੀਚੋ ਸੋਮ ੭ ,,
ਵਾਪਸ ਨੈਰੋਬੀ ਮੰਗਲ ਤੋਂ ਵੀਰ ਤਕ ੮ ਤੋਂ ੧੭ ਦਸਬਰ ਤਕ

ਮੌਜੂਦਾ ਹੁਕਮ ਅਨਸਾਰ ਸਤਿਗੁਰੂ ਜੀ ੧੮ ਦਸੰਬਰ ਸ਼ੁਕਰਵਾਰ ਐਥੋਂ ਹਵਾਈ ਜਹਾਜ਼ ਵਿਚ ਬੈਠਣਗੇ।

ਇਹ ਅਰਸ਼ੀ ਰੰਗ ਬਝਿਆਂ ਅਜੇ ਦੋ ਦਿਨ ਹੀ ਹੋਏ ਸਨ ਕਿ ਇਸ ਸ਼ਾਨਦਾਰ ਸਮਾਗਮ ਨੂੰ ਚਾਰ ਚੰਨ ਲੌਣ ਲਈ, ਸ੍ਰੀ ਬਾਬਾ ਬੀਰ ਸਿੰਘ ਜੀ ਵੇ੧੫-੫੧ ਪ੩ ਦੇ ਹਵਾਈ ਜਹਾਜ ਵਿਚ ਪਹੁੰਚਣ ਦੀ ਖਬਰ ਆ ਪਹੁੰਚੀ ਜਿਸਦੀ ਉਡੀਕ ਵਿਚ ਸੰਗਤਾਂ ਅਗੇ ਹੀ ਬੇਹਬਲ ਸਨ। ਅਤਿ ਸਤਿਕਾਰ ਸਹਿਤ ਜੀਉ ਆਇਆਂ ਆਖਿਆ। ਸ੍ਰੀ ਬਾਬਾ ਜੀ ਦੇ ਪਹੁੰਚਣ ਨਾਲ ਸੋਨੇ ਤੇ ਸੁਹਾਗੇ, ਵਾਲੀ ਬਾਤ ਬਣੀ, ਸ਼ਾਮ ਦੇ ਦੀਵਾਨ ਵਿਚ ਸ੍ਰੀ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਬਾਵ, ਸਫਰ ਥਕੇ ਹੋਣ ਤੇ ਭੀ ਸ੍ਰੀ ਬਾਬਾ ਜੀ ਨੇ ਧੁਰ-

Namdhari Elibrary NamdhariElibrary@gmail.com

ਪਤ ਮਰਯਾਦਾ ਵਿਚ ਕੁਝ ਸ਼ਬਦ ਗਾਏ, ਜਿਸਨੂੰ ਸੁਣਕੇ ਸੰਗਤਾਂ ਦੀ ਖੁਸ਼ੀ ਹੋਰ ਭੀ ਡੁਲ੍ਹ ਡੁਲ੍ਹ ਪੈਣ ਲਗੀ, ਦੀਵਾਨ ਵਿਚ ਕਈ ਜੈਕਾਰੇ ਲਗਾਏ ਗਏ।

ਸੰਗਤਾਂ ਦੀ ਗਿਣਤੀ ਹਜ਼ਾਰਾਂ ਵਿਚ ਸੀ, ਆਸਾ ਜੀ ਦੀ ਵਾਰ ਦਾ ਕੀਰਤਨ, ਸੰਤ ਦਰਸ਼ਨ ਸਿੰਘ ਜੀ ਨੇ ਐਸੇ ਰੰਗ ਵਿਚ ਕੀਤਾ ਕਿ ਜਿਸਦਾ ਬਿਆਨ ਅਕਥਨੀਯ ਹੈ। ਆਪਦੇ ਰਸੀਲੇ ਗਲੇ, ਤੇ ਮਧਰ ਕੋਇਲ ਰੂਪ ਅਵਾਜ਼ਾਂ ਤੇ ਆਪਣੇ ਢੰਗ ਦੀ ਆਪ ਮਿਸਾਲ ਮਰਯਾਦਾ ਵਿਚ ਗਾਈ ਗੁਰਬਾਣੀ ਨੇ ਹਰ ਹਾਜ਼ਰ ਸ੍ਰੋਤੇ ਨੂੰ ਬੇਖੁਦ ਬਣਾ ਦਿਤਾ, ਹਰ ਦਿਲ ਉਸ ਅਰਸ਼ੀ ਦਿਲਦਾਰ ਗੁਰੂ ਨਾਨਕ ਦੇ ਚਰਨਾਂ ਨਾਲ ਪ੍ਰੋਤਾ ਪਿਆ ਸੀ। ਹਰ ਸਿਰ ਮਸਤ ਵਿਚ ਝੂਮ ਰਿਹਾ ਸੀ ਤੇ ਅੰਮ੍ਰਿਤ ਕੁੰਡ 'ਅੰਮ੍ਰਿਤਸਰ ਸਤਿਗੁਰ ਸਤਿਵਾਦੀ' ਪੁਨਾਂ 'ਸਤਿਗੁਰ ਪੁਰਖ ਅੰਮ੍ਰਿਤਸਰ ਵਡਭਾਗੀ ਆਵੈ ਨਾਇ,। ਦਰਸ਼ਨਾਂ ਵਿਚ ਜਗਤ ਜਲੰਦੇ ਦੀ ਤਪਸ਼ ਤੋਂ ਰਿਹਾਈ ਪਾਕੇ ਹਰ ਜੀਉੜਾ ਠੰਢਾ ਠਾਰ ਥੀ ਰਿਹਾ ਸੀ, ਇਹਨਾਂ ਗੁਰੂ ਸਵਾਰਿਆਂ ਕੀਰਤਨੀ ਮਹਾਂ ਪੁਰਸ਼ਾਂ ਦੀ ਉਸਤਤੀ ਆਪ ਮੁਹਾਰੀ ਹਰ ਮੂੰਹ ਤੋਂ ਨਿਕਲ ਰਹੀ ਸੀ। ਆਸਾ ਦੀ ਵਾਰ ਦੇ ਕੀਰਤਨ ਉਪ੍ਰੰਤ ਸ੍ਰੀ ਪੂਜਨੀਕ ਸੂਬਾ ਦਸੌਂਧਾ ਸਿੰਘ ਜੀ ਦੇ ਜਥੇ ਨੇ ਢਲਕ ਛੈਣਿਆਂ ਦੇ ਕੀਰਤਨ ਦਾ ਉਹ ਰੰਗ ਬਧਾ ਜੋ ਕਹਿਣ ਤੋਂ ਪਰੇ ਸੀ। ਸੂਬਾ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਜੀਵਨ ਤੇ ਸਾਢੇ ਤਿੰਨ ਘੰਟੇ ਵਖਿਯਾਨ ਕੀਤਾ, ਸੰਗਤਾਂ ਮੰਨ ਗਈਆਂ ਕਿ ਜੇ ਕਿਸੇ ਐਨੀ ਵਿਦਵਤਾ ਪੂਰਤ ਤਰੀਕੇ ਨਾਲ ਸਤਿਗੁਰੂ ਜੀ ਦਾ ਜੀਵਨ ਵਿਸਥਾਰ ਪੂਰਵਕ ਦਰਸਾਇਆ ਹੈ ਤਾਂ ਉਹ ਇਹਨਾਂ ਹੀ ਕ੍ਰਿਪਾ ਕੀਤੀ ਹੈ।

ਸ਼ਾਮ ਦਾ ਦੀਵਾਨ ਇੰਨ ਬਿੰਨ ਇਸੇ ਜੋਬਨ ਠਾਠ ਵਿਚ ਲਗਾ ਤੇ ਸ੍ਰੀ ਸਤਿਗੁਰੂ ਜੀ ਨੇ ਅੰਮ੍ਰਿਤ ਬਚਨ ਅਪਣੇ ਮੁਖਾਰਬਿੰਦ ਤੋਂ ਸੁਣਾਏ। ਹਜ਼ੂਰ ਨੇ ਗੁਰੂ ਨਾਨਕ ਦੇਵ ਜੀ ਦੀ ਦਸੀ 'ਜੀਵਨ ਜੁਗਤ' ਪ੍ਰਗਟਾਈ ਤੇ ਕਲਜੁਗ ਵਿਚ ਉਧਾਰ ਦਾ ਏਸੇ ਇਕੋ ਇਕ ਜੁਗਤ ਨੂੰ ਕਮਾਲ ਹੋਣ ਦੇ ਗੁਣ ਰਖਣ ਵਾਲੀ ਦਰਸਾਇਆ। ਬਾਹਰਲੀਆਂ ਆਈਆਂ ਸ਼੍ਰੇਣੀਆਂ ਦੇ ਸਜਣ ਭੀ ਅਤਿ ਅਨੰਦਿਤ ਹੋਏ ਅਤੇ ਸ਼ਲਾਘਾ ਭਰੇ ਦਿਲ ਨਾਲ ਹਜ਼ੂਰ ਦੇ ਚਰਨਾਂ ਤੇ ਨਿਵੇਂ।

ਸਥਾਨਕ ਨਾਮਧਾਰੀ ਜਥੇ ਦੇ ਸਭ ਸੇਵਕ ਅਥਵਾ ਸੂਬਾ ਲਾਲ ਸਿੰਘ ਜੀ, ਆਪਦੇ ਸਪੁਤ੍ਰ ਪੰ: ਕੇਸਰ ਸਿੰਘ ਜੀ, ਪੰਡਤ ਗੁਰਬਚਨ ਸਿੰਘ ਜੀ ਖਜਾਨਚੀ, ਮੀਤ ਪ੍ਰਧਾਨ ਗੁਰਦਿਤ ਸਿੰਘ ਜੀ, ਸੰਤ ਲਾਲ ਸਿੰਘ ਜੀ (ਢੇਰੀਆਂ) ਸੰਤ ਜਿਤ੍ਰੈਣ ਸਿੰਘ ਜੀ ਗ ਖਲ) ਸੰਤ ਅਰਜਨ ਸਿੰਘ ਜੀ, ਸੰਤ ਮੰਗਲ ਸਿੰਘ ਜੀ ਸ ਤ੍ਰ, ਸੰਤ ਪ੍ਰੀਤਮ ਸਿੰਘ ਜੀ (ਸ਼ੰਕਰ) ਸੰਤ ਵਰਆਮ ਸਿੰਘ ਜੀ (ਘਣਜ ਖਾਂ ਅਤੇ ਸ: ਬਸ ਦੇਵ ਸਿੰਘ ਜੀ ਜੋਊਲਰ, ਸੰਤ ਰਘਬੀਰ ਸਿੰਘ ਜੀ ਖਜਾਨਚੀ, ਸ੍ਰ: ਲਖਮੀਰ ਸਿੰਘ ਜੀ ਤੇ ਸ੍ਰ: ਬਚਿਤਰ ਸਿੰਘ ਜੀ ਸ੍ਰ: ਸੋਹਣ ਸਿੰਘ ਜੀ ਬਾਕਸ ਬਾਡੀ ਮੇਕਰਜ਼ (ਨੂਰਪੁਰੀ) ਸ੍ਰ: ਮਘਰ ਸਿੰਘ ਜੀ ਮੀਤ ਪ੍ਰਧਾਨ ਰਾਮਗੜੀਆ ਬੋਰਡ, ਸ੍ਰ: ਜਸਵੰਤ ਸਿੰਘ ਜੀ ਐਂਜੀਨੀਅਰ ਸ੍ਰ: ਹਰਨਾਮ ਸਿੰਘ ਜੀ, ਸ੍ਰ: ਇੰਦਰ ਸਿੰਘ ਜੀ ਜਥੇਦਾਰ ਮਹਿੰਦਰ ਸਿੰਘ ਜੀ, ਭਗਤ ਜਵਾਲਾ ਸਿੰਘ ਜੀ ਸਭ ਹਾਜ਼ਰ ਸਨ। ਸ੍ਰ: ਸੋਹਣ ਸਿੰਘ ਜੀ ਸ੍ਰ: ਕੁਲਦੀਪ ਸਿੰਘ ਸ੍ਰ: ਸਜਨ ਸਿੰਘ ਉਪ੍ਰੰਤ ਸ਼ਹਿਰ ਦੇ ਪਤਵੰਤੇ ਸ੍ਰ:

Namdhari Elibrary NamdhariElibrary@gmail.com

ਮਾਨ ਸ੍ਰ: ਤਾਰਾ ਸਿੰਘ ਅਵਤਾਰ ਸਿੰਘ ਜੀ (ਸ਼ੇਰਗਿਲ) ਕਾਰਨੇਸ਼ਨ ਬਿਲਡਰਜ਼, ਸ੍ਰ: ਰਾਮ ਸਿੰਘ ਜੀ ਸ੍ਰ:ਸੋਹਣ ਸਿੰਘ ਜੀ ਰਾਗੀ ਸ੍ਰ: ਨਾਨਕ ਸਿੰਘ ਜੀ, ਸ੍ਰ; ਸਰਦਾਰਾ ਸਿੰਘ ਜੀ ਪੋਹਰਾ ਬਾਈਸਿਕਲ ਮਰਚੇਂਟਿਸ ਸ੍ਰ: ਪੂਰਨ ਸਿਘ ਜੀ ਬਜਨ ਸ੍ਰ; ਰਾਮ ਸਿੰਘ ਜੀ ਫੋਟੋ ਰਕਾਟਰ ਜਿਨਾਂ ਨੇ ਸਤਿਗੁਰੂ ਜੀ ਦੇ ਆਗਮਨ ਦੀ ਮੂਵੀ ਫਿਲਮ ਫੋਟੋ ਲਾਹੁਣ ਦਾ ਪ੍ਰਬੰਧ ਖਾਸ ਉਚੇਚਾ ਖਰਚ ਕਰਕੇ ਕੀਤਾ। ਸ੍ਰ: ਮੰਗਲ ਸਿੰਘ ਜੀ ਬਾਸਲ। ਸ੍ਰ; ਹਰਦਿਆਲ ਸਿੰਘ ਜ (ਢੇਰੀਆਂ) ਸ੍ਰ; ਕਰਮ ਸਿੰਘ ਜੀ (ਪੂਨੀਆਂ) ਸ੍ਰ; ਧਰਮ ਸਿੰਘ ਜੀ ਨਾਗੀ ਇਸ ਨੋਟ ਨੂੰ ਭੀ ਇਸ ਸੁਭਾਗ ਮੌਕੇ ਵਿਚ ਸ਼ਾਮਲ ਹੋਣ ਤੇ ਦਰਸਨ ਪ੍ਰਾਪਤ ਕਰਨ ਦਾ ਸੁਭਾਗ ਹੀ ਪ੍ਰਾਪਤ ਹੋਇਆ। ਉਪ੍ਰੰਤ ਅਣਗਿਣਤ ਮਾਈ ਭਾਈ ਇਸਤ੍ਰੀ ਸਤਿਸੰਗ ਧਾਰੀਨੀ (ਨੈਰੋਬੀ) ਦੇ ਜਥੇਦਾਰ ਬੀਬੀ ਬਲਵੰਤ ਕੌਰ ਸਮੇਤ ਜਥ ਹਾਜਰ ਸਨ।

ਸ੍ਰੀ ਸਤਿਗੁਰੂ ਜੀ ੨੧ ਨੂੰ ਨਕੋਰੋ ਪਹੁੰਚੇ ਸੰਗਤ ਨੇ ਪਰੇਮ ਪੂਰਵਕ ਸੁਆਗਤ ਕੀਤਾ ਸ੍ਰ: ਸਾਧੂ ਸਿੰਘ ਪ੍ਰਧਾਨ ਤੇ ਸ੍ਰ: ਸ਼ਿਵ ਸਿੰਘ ਜੀ ਤੇ ਹੋਰ ਸੰਗਤ ਨੇ ਵੀ ਬੜੀ ਸੇਵਾ ਕੀਤੀ।

੨੩ ਨੂੰ ਸਤਿਗੁਰੂ ਜੀ ਨੇ ਕਟੀਚੋ ਸ੍ਰ: ਪੂਰਨ ਸਿੰਘ ਜੀਦੇ ਘਰ ਚਰਨ ਪਾਏ। ੨੪ ਨੂੰ ਸ੍ਰ. ਕੰਵਰ ਸਿੰਘ ਜੀ ਦੇ ਘਰ ਚਰਨ ਪਾਏ। ਜਿਨਾਂ ਬੜੇ ਪ੍ਰੇਮ ਨਾਲ ਹਥੀ ਸੇਵਾ ਕੀਤੀ। ਹੋਰ ਸ੍ਰ: ਰਜਣ ਸਿੰਘ ਜੀ ਦੇ ਘਰ ਚਰਨ ਪਾਏ ਤੇ ਸ਼ਾਮ ਦਾ ਦੀਵਾਨ ਲਗਿਆ। ਸ੍ਰ: ਮਿਤ ਸਿੰਘ ਜੀ ਜਿਨਾਂ ਦੀ ਮੋਟਰ ਸਤਿਗੁਰੂ ਜੀ ਦੇ ਦੌਰੇ ਨਾਲ ਰਹੀ ਆਪਦੇ ਨਵੇਂ ਮਕਾਨ ਵਿਚ ਚਰਨ ਪਵਾਏ,੨੫ ਨੂੰ ਕਿਟਾਲੀ ਪਹੁੰਚੇ ਜਿਥੇ ਸੰਗਤ ਨੇ ਬਹੁਤ ਸੇਵਾ ਕੀਤੀ (ਨਾਂ ਓਹਨਾਂ ਦੇ ਯਾਦ ਨਹੀਂ) ਸਤਿਗੁਰੂ ਜੀ ਨੇ ਰਾਤ ਨੂੰ ਕਥਾ ਕੀਤੀ ਜਿਸ ਵਿਚ ਰਲਕੇ ਬੈਠਣ ਤੇ ਗਰੀਬਾਂ ਦੀ ਮਦਦ ਕਰਨੀ ਆਦਮੀ ਦਾ ਜਰੂਰੀ ਫ਼ਰਜ਼ ਦਸਿਆ ਕਿਟਾਲੀ ਵਿਚ ੨੬ ਦੀ ਸਵੇਰ ਨੂੰ ਬਹੁਤ ਸਜਣਾਂ ਨੇ ਭਜਨ ਪੁਛਿਆ ਤੇ ਅੰਮ੍ਰਿਤ ਛਕਕੇ ਜਨਮ ਸਫਲ ਕੀਤਾ।

ਮੰਬਾਸੀ ਤੋਂ ਸ੍ਰ. ਪ੍ਰੀਤਮ ਸਿੰਘ ਜੀ ਪ੍ਰਧਾਨ ਕਈ ਮੋਟਰਾਂ ਲੈਕੇ ਕਿਟਾਲੀ ਪਹੁੰਚ ਗਏ ਸਨ ਸਤਿਗੁਰੂ ਜੀ ਨੂੰ ਮੁਬਾਸੀ ਲੇ ਜਾਣ ਵਾਸਤੇ ੨੬ ਨੂੰ ਸਵਾ ਸੌ ਮੀਲ ਦਾਸਫਰਕਰਕੇਸਤਿਗੁਰੂ ਜੀਮੁਬਾਸੀਪਹੁੰਚੇਸੰਗਤਨੇਸ਼ਹਿਰੋਂਬਾਹਰ ਆਕੇ ਸੁਆਗਤ ਕੀਤਾ। ਏਥੇ ਕੁਛ ਇਲਾਕੇ ਦੇ ਰਹਿਣ ਵਾਲੇ ਹਿੰਦੋਸਤਾਨੀਆ ਨੇ ਆਪਣੀ ਧਰਮਸ਼ਾਲਾ ਵਿਚ ਸਤਿਗੁਰੂ ਜੀ ਤੋਂ ਕਥਾ ਸ੍ਰਵਣ ਕੀਤੀ ਤੇ ਰਾਗੀਆਂ ਦਾ ਦੀਵਾਨ ਲਵਾਇਆ। ਸ੍ਰ. ਪ੍ਰੀਤਮ ਸਿੰਘ ਪ੍ਰਧਾਨ ਸ੍ਰ. ਹਰੀ ਸਿੰਘ ਜੀ ਭੋਗਲ ਸ੍ਰ. ਨਾਨਕ ਸਿੰਘ ਜੀ ਸ੍ਰ. ਬਾਵਾ ਸਿੰਘ ਜੀ ਕਿਤਰ ਵਾਲੇ ਤੇ ਹੋਰ ਬਹੁਤ ਸਜਣਾਂ ਨੇ ਸੇਵਾ ਕੀਤੀ। ਏਥੇ ਵੀ ਅੰਮ੍ਰਿਤ ਪ੍ਰਚਾਰ ਹੋਇਆ। ੨੭ ਨੂੰ ਵੀ ਸਤ ਪਾਤਸ਼ਾਹ ਮੁਬਾਸੀ ਰਹੇ।

੨੮ ਦਸੰਬਰ ਨੂੰ ਸ੍ਰ. ਸੋਹਣ ਸਿੰਘ ਜੀ ਆਪਦੀ ਮੋਟਰ ਤੇ ਸਵਾਰ ਕਰਾਕੇ ਜੀਂਜੇ ਲੈ ਆਏ। ਜੀਂਜੇ ਦੇ ਨਵੇਂ ਰਾਮਗੜੀਆ ਹਾਲ ਵਿਚ ਦੀਵਾਨ ਲਵਾਇਆ। ਸਤਿਗੁਰੂ ਜੀ ਨੇ ਕਥਾ ਵਿਚ ਦਸਿਆਕਿਪੂਰਨਗੁਰਸਿਖਬਣੋ। ਹੋਰ ਸੰਗਤ ਨੇ ਵਧ ਚੜਕੇ ਸੇਵਾ ਕੀਤੀ। ਸ੍ਰ. ਪ੍ਰੀਤਮ ਸਿੰਘ ਜੀ (ਇੰਡੀਅਨ ਬਿਲਡਿੰਗ ਕੰਟ੍ਰੈਕਟਰ) ਸ. ਬਾਵਾ ਸਿੰਘ ਤੇ ਸ. ਹਜਾਰਾ

Namdhari Elibrary NamdhariElibrary@gmail.com

ਸਿੰਘ ਨੇ ਵੜੀ ਦਿਲਚਸਪੀ ਨਾਲ ਪ੍ਰੋਗ੍ਰਾਮ ਵਿਚ ਹਿਸਾ ਲਿਆ।

੩੦ ਨਵੰਬਰ ਤੇ ੧-੨ ਦਸੰਬਰ ਨੂੰ ਗੁਰੂ ਜੀ ਕਪਾਲੇਬਿ... । ਸ. ਅਵਤਾਰ ਸਿੰਘ (ਜਿਨਾਂ ਅਗੇ ਤੋਂ ਪਗ ਸਿਧੀ ਰਖਣ ਦਾ ਪ੍ਰਣ ਕੀਤਾ) ਸ ਗੁਰਬਚਨ ਸਿੰਘ ਸੂ. ਗੁਰਬਖਸ਼ ਸਿੰਘ ਜੀ ਸ਼ੌਕ ਸੂ. ਕਿਹਰ ਸਿੰਘ ਆਦ ਸਜਣਾਂ ਨੇ ਖੁਲਾਯਾ ਯਗ ਸੇਵਾ ਕੀਤੀ ਕਈ ਸਜਣਾਂ ਨੇ ਅੰਮ੍ਰਿਤ ਛਕਿਆ।

੩ ਨੂੰ ਜੀਂਜੇ ਰਾਤ ਰਹਿਕੇ ੪-੫-੬ ਨੂੰ ਕੁਸਮੋ ਦਰਸ਼ਨ ਦਿਤੇ। ਏਥੇ ਆਰੀਆ ਸਮਾਜ ਨੇ ਆਪਦੇ ਮੰਦਰ ਵਿਚ ਸਤਿਗੁਰੂ ਜੀ ਨੂੰ ਕਥਾ ਕਰਨ ਤੇ ਦਰਸ਼ਨ ਦੇਣ ਲਈ ਅਰਜ ਕੀਤੀ। ਆਰੀਆ ਸਮਾਜਦੇ ਪ੍ਰਧਾਨ ਨੇ ਸੁਆਗਤ ਕੀਤਾ ਤੇ ਬੀਬੀਆਂ ਭਜਨ ਗਾਵਿਆ ਸਤਿਗੁਰੂ ਜੀ ਨੇ ਕਥਾ ਵਿਚ ਦਸਿਆ ਕਿ ਅਜ ਕਲ ਸਿਨੇਮਾ ਦਾ ਬਹੁਤ ਪ੍ਰਚਾਰ ਹੈ, ਪਰ ਹੈ ਏਹ ਬਹੁਤ ਬੁਰਾ, ਇਸਦਾ ਚਾਲ ਚਲਣ ਤੇ ਬੁਰਾ ਅਸਰ ਪੈਂਦਾ ਹੈ ਤੁਸਾਨੂੰ ਇਸ ਤੋਂ ਬਚਣਾਂ ਚਾਹੀਦਾ ਹੈ। ਨਾਮ ਸਭ ਨੂੰ ਜਪਣਾਂ ਚਾਹੀਦਾ ਹੈ ਤੇ ਚਾਲ ਚਲਣ ਨੂੰ ਉਚਿਆਂ ਕਰਨਾ ਚਾਹੀਦਾ ਹੈ। ਕੁਸਮੋ ਵਿਚ ਸੂ. ਗੁਰਬਖਸ਼ ਸਿੰਘ ਜੀ ... ਅਤੇ ਸੂ. ਚੰਨਣ ਸਿੰਘ ਜੀ ਦੀ ਦਪੁੜੀ ਨਾਲ ਸਤਿਗੁਰੂ ਜੀ ਦੀ ਹਜੂਰੀ ਵਿਚ ਨੰਗੇ ਮੂੰਹ ਹੋਯਾ। ਸੂ. ਅਮਰ ਸਿੰਘ ਸੂ. ਪ੍ਰੀਤਮ ਸਿੰਘ ਸੂ ਚੰਨਣ ਸਿੰਘ ਪ੍ਰਦੁਮਨ ਸਿੰਘ ਜੀ ਆਦ ਪਰੇਮੀਆਂ ਨੇ ਰਜਕੇ ਸੇਵਾ ਕੀਤੀ, ਕਈਆਂ ਅੰਮ੍ਰਿਤਛਕਿਆ।

ਕਰੀਚੋ ਵਿਚ ਹਾਈ ਸਕੂਲ ਦੇ ਮਾਸ਼ਟਰਾਂ ਤੇ ਬੱਚਿਆਂ ਨੇ ਆਰਡ ਆਫ਼ ਆਨਰ ਪੇਸ਼ ਕੀਤਾ, ਏਥੋਂ ਦੇ ਮਾਸਟਰ ਜੀ ਨਾਮਧਾਰੀ ਸਨ। ਸਤਿਗੁਰੂ ਜੀ ਫੁਰਮਾਇਆ ਬਚਿਆਂ ਨੂੰ ਵਰਜਸ਼ ਕਰਨੀ ਚਾਹੀਦੀ ਹੈ ਤੇ ਪੂਜਾ ਪਾਠ ਵੀ, ਆਚਰਨ ਤੁਹਾਡਾ ਬਹੁਤ ਉਚਾ ਹੋਣਾ ਚਾਹੀਦਾ ਹੈ।

ਰਾਤ ਨਕੋਰੋ ਰਹਿਕੇ ੮-੯-੧੦-੧੧ ਨੂੰ ਸਤਿਗੁਰੂ ਜੀ ਨੈਰਬੀ ਵਿਰਾਜੇ।

ਨੈਰਬੀ ਵਿਚ ਬਹੁਤ ਸਾਰੇ ਸਜਣਾਂ ਨੂੰ ਰੋਣ ਵਜੌਣ ਦਾ ਸ਼ੋਕ ਹੈ। ਅਸੀਂ ਹੈਰਾਨ ਹਾਂ ਕਿ ਓਥੇ ਪੰਜਾਬ ਵਾਲੋਂ ਸਿਆਣੇ ਗਵਈਏ ਸਨ। ਨੈਰੋਬੀ ਵਿਚ ਸੰਗੀਤ ਸਭਾ ਵੀ ਹੋਈ ਜੋ ਬੜੀ ਸੁਆਦਲੀ ਸੀ ਪਾਠੀ ਕਾਨਫ੍ਰੰਸ ਵੀ ਹੋਈ ਜਿਸ ਵਿਚ ਸੰਤ ਜਿਉਣ ਸਿੰਘ ਜੀ ਅਵਲ ਆਏ। ਗਵਈਆਂ ਨੂੰ ਸਿਰੋ ਪਾਓ ਤੇ ਸ਼ਲਿੰਗ ਦੇਕੇ ਵਿਦਾ ਕੀਤਾ ਗਿਆ। ਸ੍ਰੀ ਸਤਿਗੁਰੂ ਜੀ ਨੇ ਔਣ ਜਾਂਗਿਆਂ ਫੁਰਮਾਇਆ ਸੀ ਕਿ ਭਾਈ ਇਕ ਦੂਸਰੇ ਦੀ ਮਦਦ ਕਰੋ ਤੁਸੀਂ ਪ੍ਰਦੇਸ ਵਿਚ ਬੈਠੇ ਹੋ। ਇਕ ਟਰਸਟ ਬਣਾਓ ਜਿਸ ਵਿਚ ਕਮਾਈ ਦਾ ਭਾਵੇਂ ਸੌਵਾਂ ਹਿਸਾ ਜਮਾਂ ਕਰੋ ਜਦੋਂ ਕੋਈ ਕਮਜ਼ੋਰ ਹੋ ਜਾਵੇ ਉਸ ਵੇਲੇ ਉਸਨੂੰ ਰੁਪੇ ਦੇਕੇ ਖੜਾ ਕਰ ਦਿਉ, ਪਰ ਐਬੀ ਨੂੰ ਨਹੀਂ। ਹਿੰਦੂ ਸਿਖ ਰਲਕੇ ਰਹੋ। ਜਿਹੜੇ ਭੇਦ ਜਾਣਦੇ ਗੁਰੂ ਨਾਨਕ ਦੇ ਸਿਧਾਂਤ ਨੂੰ ਛਡਿ ਦਿੰਦਾ ਹੈ ਕਿਉਂਕਿ ਗੁਰੂ ਜੀ ਕਹਿੰਦੇ ਹਨ ਕਰਮਾਂ ਉਪਰ ਨਿਬੜੇ ਕਿਆ ਹਿੰਦੂ ਕਿਆ ਮੁਸਲਮਾਨਈ।

ਇਸਤੋਂ ਪਿਛੋਂ ਹਵਾਈ ਜਹਾਜ਼ ਰਾਹੀਂ ਸਤਿਗੁਰੂ ਜੀ ਬੰਬਈ ਆ ਉਤਰੇ ਜਿਥੋਂ ਦੀ ਸੰਗਤ ਦੀ ਸੇਵਾ ਅਕਥਨੀਯ ਹੈ।



Namdhari Elibrary NamdhariElibrary@gmail.com

# ਅਫਰੀਕਾ ਦਾ ਸਫਲ ਦੌਰਾ

(ਸੰਤ ਨਿਧਾਨ ਸਿੰਘ ਜੀ 'ਆਲਿਮ')

੯ ਦਿਨਾਂ ਤਕ ਬੰਬਈ ਦੀਆਂ ਸੰਗਤਾਂ ਨੂੰ ਨਿਹਾਲ ਕਰਨ ਉਪ੍ਰੰਤ ਸੱਚੇ ਪਾਤਸ਼ਾਹ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਨਾਮਧਾਰੀ ਮਿਸ਼ਨ ਦੇ ਉਪਦੇਸ਼ਕਾਂ ਅਤੇ ਸੇਵਕਾਂ ਸਮੇਤ ਈਸਟ ਅਫਰੀਕਾ ਦੀਆਂ ਸਗਤਾ ਦੀ ਹਿਰਦੇ ਅਭਿਲਾਖਾ ਪੂਰਨ ਕਰਨ ਦੇ ਮੰਤਵ ਨਾਲ ਬੋਰੀ ਬੰਦਰ ਦੇ ਪਲੇਟ ਫਾਰਮ ਤੇ ਪੁਜੇ।

## ਜਹਾਜ ਸਵਾਰ

੨੭ ਮਾਰਚ ਦਾ ਪਿਛਲਾ ਪਹਿਰ। ਪੰਜ ਬਜੇ ਦਾ ਸਮਾ ਤੇ ਵਾਰ ਸ਼ੁੱਕਰ। ਭਾਰਤ ਦੇ ਸਭ ਤੋਂ ਵੱਡੇ ਸਮੁੰਦਰੀ ਬੰਦਰ ਬੰਬਈ ਦਾ ਪਲੈਟ ਫਾਰਮ (ਜਿਸ ਨੂੰ ਬੋਰੀ ਬੰਦਰ ਆਖਦੇ ਹਨ)ਨਰ ਨਾਰੀਆਂ ਤੇ ਬਚਿਆਂ ਦੀ ਚਹਿਲ ਪਹਿਲ ਦਾ ਦ੍ਰਿਸ਼ ਪੇਸ਼ ਕਰਦਾ ਸੀ ਕਾਫੀ ਭੀੜ ਭੜੱਕਾ ਸੀ। ਏਸ ਰੌਣਕ ਖਾਨੇ ਵਿਚ ਦੁਧ ਜੇਹੇ ਸਫੈਦ ਬਸਤ੍ਰਾਂ ਸਿਧਿਆਂ ਦਸਤਾਰਿਆਂ ਤੇ ਗਲਾਂ ਵਿਚ ਮੋਤੀਏ ਦੀਆਂ ਬੰਦ ਕਲੀਆਂ ਦੇ ਸਮਾਨ ਮਣਕਿਆਂ ਦੀਆਂ ਚਿਟੀਆ ਮਾਲਾਂ ਦੇ ਧਾਰਨੀ ਨਾਮਧਾਰੀ ਸਿਖ ਵੀ ਅਪਣੇ ਪ੍ਰਵਾਰਾਂ ਸਮੇਤ ਕਾਫੀ ਗਿਣਤੀ ਵਿਚ ਐਧਰ ਅਧਰ ਵਿਚਰ ਰਹੇ ਸਨ। ਪਲੈਟਫਾਰਮ ਦੇ ਨਾਲ ਲਗਦਾ ਬਾਰਾਂ ਹਜ਼ਾਰ ਟੱਨ ਵਜ਼ਨੀ ਪੰਜ ਮੰਜਲਾ ਜ਼ਹਾਜ ਅਰੋਂਡਾ ਖੜਾ ਸੀ ਇਹ ਪੰਜ ਸੌ ਫੁਟ ਲੰਮਾ, ੭੫ ਫੁਟ ਚੌੜਾ ੩੫ ਫੁਟ ਜਲ ਤੋਂ ਉਚਾ ਅਤੇ ੨੫ ਫੁਟ ਦੇ ਕਰੀਬ ਪਾਣੀ ਦੇ ਅੰਦਰ ਸੀ ਇਸ ਉਤੇ ਅਜ਼ਾਦ ਭਾਰਤ ਦਾ ਚਿੰਨ੍ਹ ਤਿਰੰਗਾ ਝੰਡਾ ਇਕ ਖਾਸ ਅੰਦਾਜ਼ ਨਾਲ ਲਹਿਰਾ ਰਹਾ ਸੀ। ਇਸ ਉਤੇ ਇਕੱ ਵਿਸ਼ੇਸ਼ ਵਿਅਕਤੀ ਆਪਨੇ ੧੯ ਸੇਵਕਾਂ ਸਮੇਤ ਸਵਾਰ ਸੀ ਜਿਸ ਦਾ ਭਾਰਤ ਸੁਤੰਤ੍ਰਤਾ ਦੇ ਇਤਹਾਸ ਨਾਲ ਵਿਸ਼ੇਸ਼ ਸਬੰਧ ਹੈ। ਜਿਸ ਦੇ ਮਾਤਾ ਅਤੇ ਪਿਤਾ ਜੀ ਨੇ ਆਪਣੀ ਆਯੂ ਦਾ ਲਗ ਭਗ ਬੇਹਤਰੀਨ ਹਿੱਸਾ ਅੰਗ੍ਰੇਜ਼ੀ ਸਾਮ੍ਰਾਜ ਦੀ ਨਜਰ ਬੰਦੀ ਅਤੇ ਕੈਦ ਵਿਚ ਕੱਟਿਆ। ਜਿਸ ਦੇ ਤਾਇਆ ਜੀ ਨੇ ਅੰਗਰੇਜੀ ਰਾਜ ਨਾਲ ਮਥਾ ਲਾਕੇ ਉਸ ਭਿਆਨਕ ਸਮੇਂ ਵਿਚ ਮੁਤਵਾਜੀ ਹਕੂਮਤ ਕਾਇਮ ਕੀਤੀ ਇਸ ਨਾਲ ਅੰਗ੍ਰੇਜ਼ੀ ਸ਼ਾਹੀ ਦਾ ਕਲੇਜਾ ਧੜਕ ਉੱਠਿਆ। ਜਿਸ ਦੀ ਕੂਕਾ ਮੂਵਮੈਂਟ ਦੇ ਸਿਪਾਹੀਆਂ ਨੇ ਦੇਸ਼ ਦੇ ਗਲੋਂ ਗੁਲਾਮੀ ਦਾ ਤੌਕ ਲਾਹੁਣ ਦੇ ਮੰਤਵ ਨਾਲ ਅੰਗ੍ਰੇਜ਼ ਦੀਆਂ ਤੋਪਾਂ ਅਤੇ ਫਾਂਸੀਆਂ ਨਾਲ ਸ਼ਹਾਦਤ ਦੇ ਲਬਾਲਬ ਜਾਮ ਛਕਣ ਦਾ ਫਖਰ ਹਾਸਿਲ ਕੀਤਾ ਜਿਸ ਦੇ ਭਾਈ

ਸ੍ਰੀ ਮਹਾਰਾਜ ਨਿਹਾਲ ਸਿੰਘ ਜੀ ਨੇ ਕਾਂਗਰ ਪ੍ਰੋਗਰਾਮ ਅਨੁਸਾਰ ਜੇਲਾਂ ਕੱਟੀਆਂ, ਜਿਸਦੇ ਪ੍ਰਲੋਕ ਵਾਸੀ ਭ੍ਰਾਤਾ ਸ੍ਰੀ ਮਹਾਰਾਜ ਗੁਰਦਿਆਲ ਸਿੰਘ ਜੀ ਨੇ ਸਾਰੀ ਉਮਰ ਕਾਂਗਰਸ ਨਾਲ ਰਲਕੇ ਦੇਸ਼ ਸੁਤੰਤ੍ਰਤਾਂ ਦਾ ਪ੍ਰੋਗਰਾਮ ਨਿਬਾਹਿਆ, ਜਿਸ ਨੇ ਲੱਖਾਂ ਕੂਕਿਆਂ ਦੇ ਦਿਲਾਂ ਤੇ ਰਾਜ ਕਰਦਿਆਂ ਕਰਦਿਆਂ ਵੀਅੰਗ੍ਰੇਜ਼ ਦੇ ਮੰਗ ਕਰਨ ਤੇ ਨਾਂ ਹੀ ਫੌਜ ਵਿਚ ਭਰਤੀ ਦਿਤੀ ਅਤੇ ਨਾਂ ਹੀ ਵਾਰ ਫੰਡ ਵਾਸਤੇ ਇਕ ਪਾਈ ਤਕ ਚੰਦਾ, ਜਿਸ ਦੇ ਨਾਮਧਾਰੀ ਯਾ ਕੂਕਾ ਸਮਾਜ ਦੇ ਇਕ ਇਕ ਮੈਂਬਰ ਨੂੰ ਬਾਗੀ ਕਰਾਰ ਦਿੰਦਿਆਂ ਹੋਇਆਂ ਅੰਗਰਜ਼ ਨੇ ਆਪਣੇ ਕਾਨਫੀਡਨਸ਼ਨ ਰਿਕਾਰਡ ਵਿਚ ਲਿਖਿਆ ਕਿ:- ਇਕ ਕੂਕੇ ਵਾਸਤੇ ਅੰਗਰੇਜੀ ਸਰਕਾਰ ਦਾ ਵਫਾਦਾਰ ਹੋਣਾਂ ਅਸੰਭਵ ਹੈ। ਅਜਹੇ! ਕੂਕਾ ਸਮਾਜ ਦੇ ਸਿਰਤਾਜ ਸ੍ਰੀ ਸਤਿਗੁਰੂ ਪ੍ਰਤਾਪਸਿੰਘਜੀ ਈਸਟ ਅਫਰੀਕਾ ਦੀ ਧਰਤੀ ਨੂੰ ਭਾਗ ਲਾਣ ਦੇ ਮੰਤਵ ਨਾਲ ਜਹਾਜ ਤੇ ਸਵਾਰ ਹਨ।

ਬੰਬਈ ਦੀਆਂ ਸੰਗਤਾਂ ਸ੍ਰੀਮਾਨ ਬਾਬਾ ਸ਼ਮਸ਼ੇਰ ਸਿੰਘ ਜੀ (ਸ੍ਰੀਮਹਾਰਾਜ ਨਿਹਾਲ ਸਿੰਘ ਜੀ ਦੇ ਆਤਮਜ) ਅਤੇ ਹਜ਼ੂਰੀ ਡਰਾਈਵਰ ਸ੍ਰੀ ਗੁਰਦੇਵ ਸਿੰਘ ਜੀ ਪਲੇਟ ਫਾਰਮ ਤੇ ਖੜੇ ਜਹਾਜ਼ ਦੇ ਜੰਗਲੇ ਨਾਲ ਆਪਣੇ ਸਤਿਗੁਰੂ ਜੀ ਦੇ ਦਰਸ਼ਨ ਕਰਦੀਆਂ ਹੋਈਆਂ ਭਾਵੀ ਬਿਰਹੋਂ ਦੀ ਵਦਨਾਂ ਦਾ ਅਨੁਭਵ ਕਰ ਕ ਬਿਆਕੁਲ ਹੋਰਹੀਆਂ ਸਨ। ਉਹਨਾਂ ਦੇ ਨੇਤ੍ਰ ਰੂਪੀ ਮਧ ਮੰਡਲਾਂ ਵਿਚੋਂ ਪ੍ਰੇਮ ਅਥਰੂਆਂ ਦੀਆਂ ਬੂੰਦ' ਟਪਕਦੀਆਂ ਪ੍ਰਤੀਤ ਹੁੰਦੀਆਂ ਸਨ। ਇਸ ਕਰਮ ਦਾ ਪ੍ਰਤਿਕ੍ਰਮ (ਐਕਸ਼ਨ ਦਾ ਰੀਐਕਸ਼ਨ) ਜਹਾਜ਼ੀ ਜੰਗਲੇ ਨਾਲ ਖੜੀ ਇਸ ਮਹਾਨ ਅਤੇ ਦਿਵਯ ਜੋਤੀ ਵਿਅਕਤੀ ਤੇ ਕੋਈ ਘੱਟ ਨਹੀਂ ਸੀ ਹੋ ਰਿਹਾ। ਆਪ ਰੁਮਾਲ ਨਾਲ ਅਖੀਆਂ ਪੂੰਝ ਰਹੇ ਸਨ ਤੇ ਨਾਲ ਹਜ਼ੂਰ ਦੇ ਚਰਨ ਸੇਵਕ ਵੀ। ਪਲੈਟ ਫਾਰਮ ਤੇ ਨਾਮਧਾਰੀ ਸੰਗਤ ਦੇ ਪ੍ਰਧਾਨ ਸੰਤ ਕੇਸਰ ਸਿੰਘ ਜੀ ਗੁਜਰਾਂ ਵਾਲੀਏ, ਸਤਕ੍ਰਤੂ ਸ੍ਰ: ਸੇਵਾ ਸਿੰਘ ਜੀ, ਸੰਤ ਸਾਧੂ ਸਿੰਘ ਜੀ ਗੁਜਰਾਂ ਵਾਲੀਏ ਸ੍ਰ: ਮੁਬਾਰਕ ਸਿੰਘ ਜੀ ਡਿਪਟੀ ਫਾਇਰ ਬਰੰਗੇਡੀਅਰ ਅਫਸਰ ਸੰਤ ਗੁਰਦਿਤ ਸਿੰਘ ਗੁਜਰਾਂ ਵਾਲੀਏ, ਗਿਆਨੀ ਅਮਰ ਸਿੰਘ ਜੀ ਪਿਪਲੀ ਵਾਲੇ, ਸ਼ਿੰਗਾਰਾ ਸਿੰਘ ਜੀ ਸ੍ਰ: ਸਾਧੂ ਸਿੰਘ ਤੇ ਸ੍ਰ: ਰਣਜੀਤ ਸਿੰਘ ਠੇਕੇਦਾਰ ਤੇ ਉਨ੍ਹਾਂ ਦੇ ਸਾਥੀ ਹੋਰ ਕਈ ਸੱਜਣ ਅਰ ਮਾਈਆਂ ਬੀਬੀਆਂ। ਏਹ ਸੰਗਤਾਂ ਆਪਣੇ ਹਿਰਦੇ ਸਮ੍ਰਾਟ ਸ੍ਰੀ ਸਤਿਗੁਰੂ ਜੀ ਨੂੰ ਵਿਦਾ ਕਰਨ ਦੇ ਖਿਆਲ ਨਾਲ ਸਤਿਕਾਰ ਸਹਿਤ ਖਲੋਤੀਆਂ ਸਨ। ਭਾਂਵੇਂ ਇਹ ਸਾਰੇ ਦੇ ਸਾਰੇ ਵਿਆਕੁਲਤਾ ਦੀ ਦਸ਼ਾ ਵਿਚ ਸਨ ਪਰ ਸ੍ਰੀ ਠਾਕਰ ਜੀ ਅਤੇ ਗੁਰਦੇਵ ਜੀ ਦੇ ਨਕਸ਼ੇ ਵਿਚਿਤ੍ਰ ਤੇ ਵਿਲੱਖਣ ਸਨ। ਕਦੇ ਕਿਸੇ ਥਾਂ ਤੋ ਅਰ ਕਦੇ ਕਿਸੇ ਜਗ੍ਹਾ ਤੇ ਊਂਧੀ ਪਾਈ ਭਰੇ ਹੋਏ ਦਿਲਾਂ ਨਾਲ ਦਿਲਗੀਰ ਜੇਹੇ ਜਾਪਦੇ ਸਨ। ਠਾਕੁਰ ਜੀ ਦੇ ਹਥ ਵਿਚ ਕੈਮਰਾ ਵੀ ਸੀ ਜਿਸ ਨਾਲ ਆਪ ਥੋੜੀ ਦੇਰ ਤਕ ਨੈਣਾਂ ਤੋਂ ਓਹਲੇ ਹੋ ਜਾਨ ਵਾਲੇ ਪ੍ਰੀਤਮ ਅਤੇ ਜਥੇ ਦੀ ਫਿਲਮ ਉਤਾਰ ਰਹੇ ਸਨ। ਛੇਕੜ ਸਾਢੇ ੬ ਬਜੇ ਜਹਾਜ਼ ਨੇ

ਅੰਤਮ ਵਿਸਲ ਦਿਤਾ ਤੇ ਪੌਣੇ ੭ ਬਜੇ ਸ਼ਾਮ ਨੂੰ ਅਪਣੀ ਮੰਜ਼ਲ ਈਸਟ ਅਫਰੀਕਾ ਦੀ ਬੰਦਰਗਾਹ ਮੁੰਬਾਸਾ ਵਲ ਰਵਾਨਾ ਹੋ ਇਆ। ਦਰਸ਼ਕ ਅਤੇ ਜਹਾਜ਼ ਦੇ ਮੁਸਾਫਰ ਇਕ ਦੂਜੇ ਵੱਲ ਹਸਰਤ ਭਰੀਆਂ ਨਿਗਾਹਾਂ ਨਾਲ ਤਕਦੇ ਰਹੇ ਪਰ ਅੰਤ ਅਰੋੜੇ ਨੇ ਆਪਣੀਰਫਤਾਰਨਾਲ ਏਨਾਂ ਦੋਹਾਂ ਨੂੰ ਇਕ ਦੂਜੇ ਤੋਂ ਏਨਾਂ ਦੂਰ ਕਰ ਦਿਤਾ ਕ ਉਹਇਕਦੂਜੇ ਨੂੰ ਝਾਕਣਤੋਂ ਅਸਮੱਰ ਹੋਗਏ।

ਸਚੇ ਪਾਤਸ਼ਾਹ ਜੀ ਦਾ ਡੇਰਾ ਫਸਟ-ਕਲਾਸ ਵਿਚ ਸੀ। ਭਾਈ ਵਜ਼ੀਰ ਸਿੰਘ ਜੀ ਨਾਲ ਸਨ। ਹੁਕਮ ਹੋਇਆ ਕੀਰਤਨ ਸ਼ੁਰੂ ਹੋਵੇ। ਥਰਡ ਕਲਾਸ ਦੇ ਡੈਕ ਉਤੇ ਕੀਰ-ਤਨ ਹੋਣ ਉਪਰੰਤ ਇਕ ਘੰਟਾ ਨਿਤ-ਨੇਮ (ਨਾਮ ਸਿਮਰਨ) ਕੀਤਾ ਗਿਆ ਤੇ ਅਰਦਾਸ ਹੋਕੇ ਸਮਾਪਤੀ ਹੋਈ। ਅੰਮ੍ਰਿਤ ਵੇਲੇ ੪ ਬਜੇ ਆਸਾ ਦੀ ਵਾਰ ਦੇ ਕੀਰ-ਤਨ ਦਾ ਰਸ ਮਾਣਿਆ ਗਿਆ। ੧੦ ਤੋਂ ੧੧ ਤਕ ਸ੍ਰੀ ਗ੍ਰੰਥ ਸਾਹਿਬ ਜੀ ਦੇ ਪਾਠ ਅਤੇ ਗੁਰਬਾਣੀ ਵਿਚਾਰ ਦਾ ਅਨੰਦ ਜਾਰੀ ਕੀਤਾ ਗਿਆ। ਮੁੰਬਾਸੇ ਪੁਜ ਦਆਂ ਤਕ ਇਹ ਨਿਤਨੇਮ ਜਾਰੀ ਰਿਹਾ: ਦੂਜੇ ਅਤੇ ਤੀਜੇ ਦਿਨ ਜਹਾਜ਼ ਦੀਆਂ ਹੋਰ ਸਵਾਰੀਆਂ ਵਿਚੋਂ ਕਈਆਂ ਦੀ ਹਾਲਤ ਖਰਾਬ ਹੋ ਗਈ। ਨਾਲ ਹੀ ਸਾਡੇ ਜਥੇ ਦੇ ਕੁਝ ਸਜਣਾਂ ਨੇ ਉਨਾਂ ਦੀ ਰੀਸੇ ਉਲਟੀਆਂ ਕਰਣੀਆਂ ਸ਼ੁਰੂ ਕਰ ਦਿਤੀ ਾਂ ਸ਼ੈਦ ਓਨਾਂ ਦਾ ਦਿਲ ਰਖਣ ਨੂੰ। ਏਨਾਂ ਵਿਚੋਂ ਸੰਤ ਪ੍ਰੀਤਮ ਸਿੰਘ ਜੀ, ਸੰਤ ਖਜਾਨ ਸਿੰਘ ਜੀ ਰਾਗੀ ਅਤੇ ਪੰਡਤ ਗੋਪਾਲ ਸਿੰਘ ਖਾਸ ਤੌਰ ਤੇ ਵਰਣਨ ਯੋਗ ਹਨ ਹੋਰ ਮੁਸਾ-ਫਰ ਜੋ ਸਾਡੇ ਇਰਦ ਗਿਰਦ ਡੇਰੇ ਲਾਈ ਬੈਠੇ ਸਨ, ਜਿਨ੍ਹਾਂ ਵਚੋਂ ਕੋਈ ਗੁ-ਜਰਾਤੀ, ਕੋਈ ਕਾਠੀਆ ਵਾੜੀ ਅਤੇ ਕੋਈ ਪੰਜਾਬੀ ਸਨ, ਆਪਣ ਅਰਾਮ ਵਿਚ ਸਾਨੂੰ ਵਿਘਨ ਪੌਣ ਵਾਲੇ ਸਮਝਦੇ ਸਨ। ਕਿਉਂ ਕਿ ਜਦ ਉਹ ਘੁਰਾੜੇ ਮਾਰਦੇ ਹਏ ਨੀਂਦ ਦੀਆਂ ਪੀਘਾਂ ਝੂਟਦੇ ਹੁੰਦੇ ਸਨ। ਦਰਸ਼ਨ ਸਿੰਘ ਜੀ ਦਾ ਹਰਮੋਨੀਅਮ ਤੇ ਸੰਟ ਗਿਆਨ ਸਿੰਘ ਜ਼ੀ ਦਾ ਮਘ ਜੈਹੇ ਅਵਾਜ਼ ਤੇ ਪੂਰਨ ਸਿੰਘ ਗਿਆਨੀ ਜੀ ਦੀ ਢੋਲਕੀ ਸਹਣ ਸਿੰਘ ਅਰ ਸੰਤ ਪ੍ਰੀਤਮ ਸਿੰਘ ਜੀ ਦੀਆਂ ਕੋਇਲ ਜੈਸੀਆਂ ਸੁਰਾਂ ਉਨ੍ਹਾ ਨੂੰ ਜਗਾਕੇ ਉਠ ਬਹਿਣ ਲਈ ਮਜਬੂਰ ਕਰ ਦਿਦੀ-ਆਂ ਸਨ। ਜਦੋਂ ਸ੍ਰੀਮਾਨ ਸੰਤ ਗਿਆਨਾਂ ਸਿੰਘ ਜੀ-"ਰਾਮਰਾਜੇ ਰਾਮਰਾਜੇ' ਉੱਚੀ ਸੁਰ ਅਤੇ ਰਸ ਭਿੰਨੀਆਂ ਤਰਜ਼ਾਂ ਵਿਚ ਗੌਣ ਲਗ ਪੈਂਦੇ ਤਾਂ ਕਈ ਆਪਸ ਵਿਚ ਗਲਾਂ ਕਰਦੇ ਕਿ ਖਵਰੇ ਇਹ "ਰਾਮਰਾਜੇ" ਕੌਣ ਹੈਣ ਜਿਨ੍ਹਾਂ ਨੂੰ ਨਾਂ ਦਿਨੇ ਚੈਨ ਹੈ ਨਾਂ ਰਾਤ ਨੂੰ ਅਰਾਮ। ਨਾਂ ਆਪ ਸੌਂਦੇ ਹਨ ਨਾ ਕਿਸੇ ਨੂੰ ਸੌਣ ਦੇਂਦੇ ਨੇ। ਹੌਲੀ ਹੌਲੀ ਓਹ ਠਠਿਆਰਾਂ ਦੇ ਕਬੂਤਰ ਬਣ ਗਏ। ਅਸੀ ਆਪਣੀ ਲਗਨ ਵਿਚ ਮਗਨ ਤੇ ਉਹ ਆਪਣੀ ਮੌਜ ਵਿਚ ਮਸਤ।

ਸਾਡੀ ਇਕ ਹੋਰ ਗਲ ਤੋਂ ਮੁਸਾਫਰ ਤੇ ਜਹਾਜ਼ ਦੇ ਕਰਮਚਾਰੀ ਹੈਰਾਨ ਸਨ, ਕਿ ਅਸਾਂ ਜਹਾਜ਼ ਦੇ ਇਕ ਸਿਰੇ ੫੦-੧੨ ਡਰੱਮ ਬੋਰੀਆਂ ਦੇ ਟਾਟਾਂ ਵਿਚ ਸਿਲਾਕੇ ਰਖ ਹੋਏ ਸਨ ਜੋ ਜਿਨ੍ਹਾਂ ਵਿਚ ਸੌਚ ਦਾ ਜਲ ਸੀ ਸਾਡਾ ਪਾ ਨਤਾ ਤੇ ਵਰਤਮਾਨ ਕਾਲ ਤੋਂ ਵਿਲਖਣਤਾ

Namdhari Elibrary NamdhariElibrary@gmail.com

ਦਾ ਅਚਰਜ ਸਬੂਤ ਸੀ। ਅਰੋਂਡਾ ਰਾਤ ਦਿਨ ਸਮੁੰਦਰ ਦੇ ਲਹਿਰਾਂ ਮਾਰਦੇ ਹੋਏ ਜਲ ਨੂੰ ਚੀਰਦਾ ਹੋਇਆ ਇਕ ਟੱਕ ਆਪਣਾ ਸਫ਼ਰ ਮੁਕਾਣ ਦੇ ਆਹਰ ਵਿਚ ਲੀਨ ਸੀ। ਸਮੁੰਦਰ ਦਾ ਨਜ਼ਾਰਾ ਆਪਣਾ ਪ੍ਰਮਾਣ ਆਪ ਸੀ। ਲਹਿੰਦੇ ਚੜ੍ਹਦੇ, ਉੱਤ੍ਰ ਤੇ ਦੱਖਣ ਜਧਰ ਤਕਦੇ ਨੀਲੇ ਕਾਲੇ ਯਾ ਹਰੇ ਜਲ ਤੋਂ ਬਿਨਾਂ ਹੋਰ ਕੁਛ ਵੀ ਦਿਸਦਾ ਨਹੀਂ ਸੀ। ਪਾਣੀ ਦੀ ਨੀਲਤਾ ਤੇ ਉੱਤਾਹਾਂ ਵਲ ਅਕਾਸ਼ ਦੀ ਨੀਲਤਾ ਦਾ ਵਿਚਿਤ੍ਰ ਵਿਚਿਤ੍ਰ ਪ੍ਰਾਕਿਰਤਕ ਸੁੰਦਰਤਾ ਦਾ ਨਮੂਨਾ ਪੇਸ਼ ਕਰ ਰਿਹਾ ਸੀ ਸਵੇਰੇ ਇਉਂ ਜਾਪਦਾ ਸੀ ਕਿ ਸੂਰਜ ਦਾ ਗੋਲਾ ਨੀਲੇ ਜਲ ਵਿਚੋਂ ਨਿਕਲ ਕੇ ਨੀਲੇ ਅਕਾਸ਼ ਦੀ ਸੈਰ ਕਰਨ ਵਾਸਤੇ ਹੌਲੀ ੨ ਉਭਰ ਰਿਹਾ ਹੈ, ਅਤੇ ਸਾਰਾ ਦਿਨ ਸੈਰ ਕਰਨ ਉਪ੍ਰੰਤ ਸ਼ਾਮ ਨੂੰ ਫੇਰ ਅਥਾਹ ਜਲ ਵਿਚ ਲੀਨ ਹੁੰਦਾ ਦਿਖਾਈ ਦਿੰਦਾ ਹੈ। ਦਿਨੇ ੧ ਬਜੇ ਸਾਨੂੰ ਸੰਤ ਖਜ਼ਾਨ ਸਿੰਘ ਜੀ ਦੇ ਹੱਥਾਂ ਦਾ ਸਜਿਆ ਹੋਇਆ ਸੋਧ ਦਾ ਲੰਗਰ ਛਕਣ ਦਾ ਸੁਭਾਗ ਪ੍ਰਾਪਤ ਹੁੰਦਾ ਜਿਸ ਨਾਲ ਕਲੇਜੇ ਵਿਚ ਪੈਣ ਵਾਲੀਆਂ ਭੁਖ ਕੁਤਕੁਤਾਰੀਆਂ ਤੋਂ ਛੁੱਟੀ ਮਿਲਦੀ।

ਰਾਤ ਦਿਨ ਇਕ ਰਸ ਚਲਦਾ ਹੋਇਆ ਅਰੋਂਡਾ ਅਠਵੇਂ ਦਿਨ ੪ ਅਪ੍ਰੈਲ ਨੂੰ ਸਵੇਰੇ ਹੀ ੬ ਵਜੇ ਈਸਟ ਅਫ਼ਰੀਕਾ ਦੀ ਸੰਸਾਰ ਪ੍ਰਸਿੱਧ ਬੰਦਰਗਾਹ ਮੁੰਬਾਸਾ ਦੇ ਪੋਰਟ ਤੇ ਜਾ ਲੱਗਾ। ਇਸ ਪੋਰਟ ਦੀ ਖਾਡੀ ਦੇ ਦੋਹਾਂ ਕਿਨਾਰਿਆਂ ਦੀ ਹਰੀ ਭਰੀ ਧਰਤੀ ਬੇਲ ਬੂਟਿਆਂ ਅਤੇ ਮਨੋਹਰ ਬਿਰਛਾਂ ਦੀ ਝਾਕੀ ਪਿਆਰਾ ਯਾਤ੍ਰੀਆਂ ਦੀਆਂ ਅੱਖਾਂ ਨੂੰ ਖਾਸ ਤਰਾਂ ਦੀ ਤਰਾਵਤ ਬਖਸ਼ਦੀ ਸੀ। ਨਿਕੇ ਨਿਕੇ ਬੂਟਿਆਂ ਮਧਰੇ ਤੇ ਲੰਮੇ ਲੰਮੇ ਰੁਖਾਂ ਦੀਆਂ ਸਾਵੀਆਂ ਸਾਵੀਆਂ ਪੱਤੀਆਂ ਤੇ ਰੰਗ ਬਰੰਗੇ ਫੁਲ ਤਾਂ ਕੁਦਰਤ ਦੀ ਮੀਨਾਂ ਕਾਰੀ ਦਾ ਇਕ ਅਜੇਹਾ ਸੈਂਪਲ (ਨਮੂਨਾ) ਪੇਸ਼ ਕਰਨ ਦੇ ਆਹਰ ਵਿਚ ਐਉਂ ਜੁਟੇ ਪਏ ਸਨ ਕਿ ਮਾਨੋ ਅਜੇਹੇ ਗਾਹਕਾਂ ਦਾ ਮੁੜਕੇ ਮਿਲਨਾਂ ਖਬਰੇ ਕਦੋਂ ਨਸੀਬ ਹੋਵੇ, ਇਕੋ ਹੀ ਕਿਸਮ ਦੇ ਲਾਲ ਲਾਲ ਛੱਤਾਂ ਵਾਲੇ ਸੋਹਣੇ ੨ ਬੰਗਲੇ ਹਰੇ ਭਰੇ ਬੂਟਿਆਂ ਦੇ ਦਰਮਿਆਨ ਇਸ (ਨੈਚਰਲ ਡਿਊਟੀ) ਪ੍ਰਾਕਿਰਤਕ ਸੁੰਦਰਤਾ ਨੂੰ ਚਾਰ ਚੰਨ ਲਾ ਰਹੇ ਸਨ।

## ਅਲੌਕਿਕ ਮਿਲਣੀ

ਹਿੰਦੁਸਤਾਨ ਤੋਂ ਆਏ ਇਨ੍ਹਾਂ ਅਲੌਕਿਕ ਸੱਜਨਾਂ ਦੀ ਅਫਰੀਕਾ ਨਿਵਾਸੀ ਸੰਗਤਾਂ ਦੇ ਨਾਲ ਮਿਲਨੀ ਦੀ ਅਦਿਭੁਤ ਰਸਮ ਉਹਨਾਂ ਪੌੜੀਆਂ ਤੋਂ ਹੋਈ ਜੋ ਜਹਾਜ ਤੋਂ ਉਤਰਨ ਵਾਲੇ ਯਾਤਰੂਆਂ ਹਿਤ ਲਾਈ ਗਈ ਸੀ। ਪਲੈਟ ਫ਼ਾਰਮਤੇ ਸਿਖ ਨਰ ਨਾਰੀਆਂ ਦੀ ਅਪੂਰਬ ਭੀੜ ਭਾੜ ਸੀ ਮੁੰਬਾਸਾ ਸ਼ਹਿਰ ਦੀਆਂ ਹਿੰਦੂ ਸਿਖ ਸੰਗਤਾਂ ਤੋਂ ਛੁਟ ਪੂਰਬੀ ਅਫਰੀਕਾ ਦੇ ਦੂਰ ਦੁਰਾਡੇ ਸ਼ਹਿਰਾਂ ਤੋਂ ਅਪਣੇ ਪ੍ਰੀਤਮ ਜੀ ਦੇ ਸੁਆਗਤ ਨਮਿਤ ਆਏ ਹੋਏ ਅਨੇਕਾਂ ਪ੍ਰਵਾਰਾਂ ਉਤੇ ਨਿਰਭਰ ਸੀ। ਇਹ ਸਜਨ ਅਪਣੇ ਅਪਣੇ ਪ੍ਰਵਾਰਾਂ ਸਹਿਤ ਆਪੋ ਆਪਣੀਆਂ ਕਾਰਾਂ ਤੇ ਆਏ ਸਨ। ਕੋਈ ੩੦੦ ਮੀਲ ਤੋਂ ਕੋਈ ੪੦੦ ਤੇ ਕੋਈ ਪੰਜਸੌ ਮੀਲਾਂ ਤੋਂ। ਇਹ ਪਰੇਮਾ ਅਪਣੇ ਅਣਸ਼ੀ ਪ੍ਰੀਤਮ ਜੀ ਦੇ ਜਲਾਲੀ ਮੁਖ

ਮੰਡਲ ਦਾ ਦਰਸ਼ਨ ਕਰਦੇ ਕਰਦੇ ਰਜਦੇ ਨਹੀਂ ਸਨ।

ਅਨੇਕਾਂ ਨੇ ਸਚੇ ਪਾਤਸ਼ਾਹਜੀ ਦੇ ਗਲ ਫੁੱਲਾਂ ਦੇਹਾਰ ਪਾਕੇ ਅਪਣੀਆਂ ਚਰੋਕਣੀਆਂ ਸੱਧਰਾਂ ਦਾ ਭਾਰ ਹੌਲਾ ਕੀਤਾ। ਪੋਪਟ ਦੀ ਧਰਤੀ ਤੇ ਅੱਜ ਇਹ ਇਕ ਮੰਗਲ ਮਈ ਨਜ਼ਾਰਾਸੀ। ਅਕਾਸ਼ ਸਤਿ ਸ੍ਰੀ ਅਕਾਲ ਦ ਜੈਕਾਰਿਆ ਨਾਲ ਗੂੰਜ ਰਿਹਾ ਸੀ।

ਹਰ ਇਕ, ਇਕ ਦੂਜੇ ਅਗੇ ਵਧਕੇ ਚਰਨ ਛੁਹ ਪ੍ਰਾਪਤ ਕਰਨ ਦਾ ਅਭਿਲਾਖੀ ਦਿਸ ਰਿਹਾ ਸੀ।

ਸ੍ਰੀਹਜ਼ੂਰ ਅਤੇ ਆਪ ਦੇ ਸੇਵਕਾਂ ਨੂੰ ਕਾਰਾਂ ਤੇ ਬਿਠਾਕੇ ਇਕ ਸ਼ਾਨਦਾਰ ਜਲੂਸ ਦੀਸ਼ਕਲ ਵਿਚ ਮੁੰਬਾਸੇ ਦੇ ਪ੍ਰਸਿਧ ਠੇਕੇਦਾਰ ਸ਼ ਨਿਰੰਜਣ ਸਿੰਘ ਜੀ ਪ੍ਰਧਾਨ ਗੁਰਦੁਆਰਾਸ੍ਰੀਗੁਰੂ ਸਿੰਘਸਭਾਮੁੰਬਾਸਾ ਦੇ ਮਕਾਨਤੇ ਲੱਜਾਇਆ ਗਿਆ। ਆਪ ਦੇ ਭਾਈ ਸ਼ ਕਾਲਾ ਸਿੰਘ ਸਪੁਤ੍ਰ ਸ਼ ਸਤਿਨਾਮ ਸਿੰਘ ਅਤੇ ਪ੍ਰਵਾਰ ਦੇ ਬਾਕੀ ਮੈਂਬਰਾਂ ਦੀ ਖੁਸ਼ੀ ਦਾ ਕੋਈ ਅੰਤ ਨਹੀ ਸੀ।

ਸੁਆਗਤ ਵਿਚ ਹਿਸਾ ਲੈਣ ਵਾਲੇ ਸਜਨਾਂ ਦੀ ਪੂਰੀ ਫਰਿਸਤ ਦਾ ਦਰਜ ਕਰਨਾ ਤਾਂ ਬੜਾ ਕਠਿਨ ਹੈ ਪਰ ਕੁਛ ਨਾਮ ਹੇਠਾਂ ਲਿਖੇ ਜਾਂਦੇ ਹਨ।

ਗੁਰਦਵਾਰਾ ਸ੍ਰੀਗੁਰਸਿੰਘ ਸਭਾਦੇ ਸਮੂਹ ਅਧਿਕਾਰੀ ਸਜਨ ਨੈਰੋਬੀਦੇ ਸ਼ ਮੇਹਰ ਬਾਨ ਸਿੰਘ ਜੀ, ਸੰਤ ਕੇਸਰ ਸਿੰਘ ਜੀ (ਕਣਕ) ਪ੍ਰਧਾਨ ਨਾਮਧਾਰੀ ਸੰਗਤ ਨੈਰੋਬੀ ਸ਼ ਅਰਜਨ ਸਿੰਘ ਜੀ ਧੂਤੇ ਵਾਲੇ (ਨੈਰੋਬੀ) ਸ਼ ਗੁਰਦਿਤ ਸਿੰਘ ਜੀ ਸਾਬਕਾ ਉਪ ਪ੍ਰਧਾਨ ਨਾਮਧਾਰੀ ਸੰਗਤ ਨੈਰੋਬੀ ਸ੍ਰ: ਚੰਨਣ ਸਿੰਘ ਠੇਕੇਦਾਰ ਸਪੁਤ੍ਰ ਸੂਬਾ ਲਾਲ ਸਿੰਘ ਜੀ ਨੈਰੋਬੀ ਸ਼ ਹਜ਼ਾਰਾ ਸਿੰਘ ਜੀ ਏ ਐਸ ਪੀ ਮੁੰਬਾਸਾ ਸ਼ਹਰਦਿਤ ਸਿਘ ਨਾਮਧਾਰੀ ਨੈਰੋਬੀ ਸ਼ ਵਾਸਦੇਵ ਸਿੰਘ ਜੀ ਜੀਵੈਲਰਐਂਡ ਵਾਚ ਮੇਕਰ ਨੈਰੋਬੀ ਸ੍ਰ. ਧਰਮ ਸਿੰਘ ਜੀ ਪ੍ਰਧਾਨ ਰਾਮਗੜੀਆ ਬੋਰਡ ਨੈਰੋਬੀ ਸ੍ਰ: ਬਾਵਾਸਿੰਘ ਸ਼ਜਗਤ ਸਿੰਘਰਾਗੀਮੁੰਬਾਸਾ ਸ਼ ਸੂਰਤ ਸਿੰਘ ਜੀ ਸਕਤ੍ਰ ਰਾਮਗੜੀਆ ਗੁਰਦਵਾਰਾ ਰੇਲਵੇ (ਲਾਂਹਡੀ) ਨੈਰੋਬੀ ਸ਼ ਹਰੀ ਸਿੰਘ ਅਤੇ ਆਪ ਦੇ ਸਪੁਤ੍ਰ ਸਰਦਾਰ ਅਜੀਤ ਸਿੰਘ ਅੰਮ੍ਰਿਤਸਰੀਦੇ ਸ੍ਰ: ਅਜੀਤ ਸਿੰਘ ਜੀ ਨਰੋਬੀ ਮਗਾਢੀ ਤੋਂ ਸ੍ਰ: ਨਰੈਣ ਸਿੰਘ ਜੀ ਸਪੁਤ੍ਰ ਬਾਬਾ ਧਿਆਨ ਸਿੰਘ ਜੀ ਪੱਤਰਾਂ ਵਾਲੇ ਲਾਹੌਰ ਦੀ ਸਪੁਤ੍ਰੀ ਬੀਬੀ ਸੁਰਿੰਦਰ ਕੌਰ ਆਪਣੇ ਪਤਿਦੇਵ ਸ੍ਰ: ਹਰਭਜਨ ਸਿੰਘ ਜੀ ਈਲੈਕਟਰਿਕ ਅਨਜੀਅਰ ਸਮੇਤ ਸ੍ਰ: ਗਜੱਣ ਸਿੰਘ ਜੀ ਕਨਟਰੈਟਰ ਐਲਡੋਰੇਟ, ਸ੍ਰ. ਚਿਰੰਜੀਤ ਸਿੰਘ ਜੀ ਸੂਰੀ ਮੈਰੀਨ ਅਫ਼ਸਰ ਮੁੰਬਸਾ ਪੋਰਟ ਸ੍ਰ. ਬਾਵਾ ਸਿੰਘ ਜੀ ਈਲੈਕਟਰਿਕ ਇੰਜਨੀਅਰ ਜੀਜਾਂ ਸ੍ਰ: ਅਵਤਾਰ ਸਿੰਘ ਨਾਮਧਾਰੀ ਫਰਨੀਚਰ ਵ੍ਰਕਸ ਕਮਪਾਲਾ (ਰਾਜਧਾਨੀਯੁਗੰਡਾ)

ਰਾਤ ਨੂੰ ਸ੍ਰ: ਨਿਰੰਜਣ ਸਿੰਘ ਦੇ ਮਕਾਨ ਤੇ ਆਰਾਮ ਕੀਤਾ ਗਿਆ। ਅਗਲੇ ਭਲਕ ੫ ਅਪ੍ਰੈਲ ਨੂੰ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਏਥੇ ਹੀ ਹੋਇਆ ੮ ਬਜੇ ਤੋਂ ੧੦-੧੧ ਤਕ ਬਹੁਤ ਸਾਰੇ ਸੱਜਨਾਂ ਨਾਲ ਗੱਲ ਬਾਤ ਹੋਈ ਲੰਗਰ ਵਾਸਤੇ ਸ੍ਰ: ਨਿਰੰਜਣ ਸਿੰਘ ਜੀ ਵਲੋਂ ਅਰਜ ਕੀਤੀ ਗਈ ਤਾਂ ਸੱਚੇ ਪਾਤਸ਼ਾਹ ਜੀ ਨੇ ਕਿਹਾ ਕਿ ਜੇਹੜਾ ਸਜਨ

Namdhari Elibrary NamdhariElibrary@gmail.com

ਮਾਸ ਸ਼ਰਾਬ ਛਡਕੇ ਭਜਨ ਪੁਛੇ ਉਸਦਾ ਲੰਗਰ ਪ੍ਰਵਾਨ ਹੋ ਸਕਦਾ ਹੈ।ਇਸਤੇ ਸ੍ਰਦਾਰ ਜੀ ਨੇ ਮਾਸ ਸ਼ਰਾਬ ਛਡਨ ਦਾ ਪ੍ਰਣ ਕੀਤਾ ਤੇ ਭਜਨ ਪੁਛਿਆ ਇਕ ਬਜ ਦੇ ਕਰੀਬ ਲੰਗਰ ਛਕਿਆ ਗਿਆ

ਏਸੇ ਮਕਾਨ ਤੇ ਇਕ ਛੋਟੀ ਜੇਹੀ ਰਾਗ ਸਭਾ ਵੀ ਕੀਤੀ ਗਈ ਜਿਸ ਵਿਚ ਇਕ ਹਿੰਦੂ ਗਵਈਏ ਮਾਸਟਰ ਅਤੇ ਚੰਦ ਸਿਖ ਭਾਈਆਂ ਸੂ: ਜਗਤ ਸਿੰਘ ਸੂ: ਗੰਡਾ ਸਿੰਘ ਆਦਿਕ ਸੰਗੀਤਕਾਂ ਨੇ ਦਿਲਚਸਪ ਹਿਸਾ ਲੀਤਾ। ਦੀਨ ਦਿਆਲ ਜੀ ਨੇ ਪ੍ਰਸੰਨਤਾ ਪ੍ਰਗਟ ਕਰਦਿਆਂ ਹੋਇਆਂ ਕਿਹਾ ਕਿ ਸ਼ੁਕਰ ਹੈ ਅਕਾਲ ਪੁਰਖ ਜੀ ਦਾ ਕਿ ਪ੍ਰਦੇਸਾਂ ਵਿਚ ਵੀ ਰਾਗ ਨਾਲ ਦਿਲਚਸਪੀ ਮੌਜੂਦ ਹੈ।

ਰਾਤ ਦਾ ਦੀਵਾਨ ਸੂ: ਸਾਹਿਬ ਦੇ ਮਕਾਨਾਂ ਦੇ ਬੜੇ ਖੁਲੇ ਛਤਾਂ ਤ ਸਜਿਆ ਮੈਨੂੰ ਹੁਕਮ ਹੋਇਆ ਕਿ ਮੈ ਸੰਤ ਦਰਸ਼ਨ ਸਿੰਘ ਖਜ਼ਾਨ ਸਿੰਘ ਹੋਰਾਂ ਦੇ ਜਥੇ ਨਾਲ ਕੀਰਤਨ ਕਰਾਂ। ਆਗਯਾ ਦਾ ਪਾਲਨ ਕਰਦਿਆਂ ਹੋਇਆਂ—"ਦੀਵਾਨੇ ਦੀਨ ਬਿਸਾਰਿਓ" ਸਬਦਦਾਕੀਰਤਨਕੀਤਾਜਿਸਦੀ ਵਿਆਖਿਯਾ ਕਰਨ ਤੋਂ ਪਿਛੋਂ ਪੰ: ਗੋਪਾਲ ਸਿੰਘ ਜੀ ਦੀ ਛੋਟੀ ਜੇਹੀ ਤਕਰੀਰ ਹੋਈ। ਇਸ ਦੇ ਫਲ ਰੂਪ ਬਹੁਤ ਸਾਰੇ ਮਾਈਆਂ ਭਾਈਆਂ ਨੇ ਸ਼ਰਾਬ ਮਾਸ ਛਡਿਆ ਤੇ ਭਜਨ ਪੁਛਕੇ ਜਨਮ ਸਫ਼ਲ ਕਰਨ ਦਾ ਮਾਰਗ ਗ੍ਰਹਿਨ ਕੀਤਾ।

## ਮੁੰਬਾਸਾ ਵਿਖੇ ਦਰਸ਼ਨ

ਮੁੰਬਾਸਾ ਵਿਖੇ ੪ ਅਪ੍ਰੈਲ ਨੂੰ ਉਤਰੇ। ਸੂ: ਸਾਹਿਬ ਨਿਰੰਜਨ ਸਿੰਘ ਜੀ ਪ੍ਰਧਾਨ ਗੁਰਦਵਾਰਾ ਸ੍ਰੀ ਗੁਰੂ ਸਿੰਘ ਸਭਾ ਦੇ ਮਕਾਨ ਤੇ ਡੇਰਾ ਲਗਾ। ਰਾਤ ਨੂੰ ਗੁਰਦਵਾਰੇ ਵਿਖੇ ਸਜੇ ਦੀਵਾਨ ਵਿਚ ਸਕੱਤ੍ਰ ਸ੍ਰੀ ਗੁ੍ਰ ਸਿੰਘ ਸਭਾ ਨੇ ਸ੍ਰੀ ਸਤਿਗੁਰੂ ਜੀ ਅਤ ਉਨ੍ਹਾਂ ਦੀ ਪਾਰਟੀ ਨੂੰ ਸਤਿਕਾਰ ਭਰੇ ਸ਼ਬਦਾਂ ਵਿਚ 'ਜੀ ਆਇਆਂ ਨੂੰ' ਆਖਦਿਆਂ ਹੋਇਆਂ ਹਾਰਦਿਕ ਪ੍ਰਸੰਨਤਾ ਦੇ ਭਾਵ ਪਰਗਟ ਕੀਤੇ। ਕਿਹਾ ਕਿ ਸ੍ਰੀ "ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਇਸ ਦੇਸ਼ ਵਿਖ ਆਗਮਨ ਇਸ ਮੁਲਕ ਵਿਚ ਕਾਰੋਬਾਰ ਕਰਨ ਵਾਲੀ ਸਿਖ ਜੰਤਾ ਲਈ ਇਕ ਨੇਕ ਫਾਲ ਅਤੇ ਖੁਸ਼ੀ ਦਾ ਮੁਕਾਮ ਹੈ। ਸਿਖ ਸੰਗਤਾਂ ਨੂੰ ਆਪ ਜੀ ਦੇ ਪ੍ਰੇਮ-ਪਵਿਤ੍ਰ ਉਪਦੇਸ਼ਾਂ ਦੁਆਰਾ ਵਿਸ਼ੇਸ਼ ਲਾਭ ਪ੍ਰਾਪਤ ਹੋਵੇਗਾ ਇਹ ਸਾਡੇ ਚੰਗੇ ਤੇ ਉੱਤਮ ਭਾਗਾਂ ਦਾ ਸਬੂਤ ਹੈ ਕਿ ਆਪਨੇ ਦੇਸ਼ੋਂ ਬਿਲਕੁਲ ਅਲੱਗ ਥਲੱਗ ਰਹਿਣ ਵਾਲੇ ਸਿਖਾਂ ਦੀ ਸਾਰ ਲੀਤੀ ਹੈ। ਅਸੀਂ ਭਾਵੇਂ ਹਜ਼ੂਰ ਦਾ ਇਨ੍ਹਾਂ ਦੀ ਸ਼ਾਨ ਮੁਤਾਬਕ ਸੁਆਗਤ ਕਰਨ ਤੋਂ ਅਸਮੱਰਥ ਹਾਂ ਪਰ ਆਸ ਹੈ ਕਿ ਸਾਡੀਆਂ ਕਮਜ਼ੋਰੀਆਂ ਵਲ ਧਿਆਨ ਨਾ ਦੇਕੇ ਸਾਨੂੰ ਨਿਵਾਜਿਆ ਜਾਏਗਾ"

ਸਕੱਤ੍ਰ ਸਾਹਿਬ ਦੀ ਇਹ ਰਸਮੀ ਤਕਰੀਰ ਬੜੀ ਅਸਰ ਵਾਲੀ ਸੀ ਜਿਸ ਨੇ ਸ੍ਰੋਤਾਗਣ ਵਿਖੇ ਪ੍ਰੇਮ ਦੀ ਇਕ ਲਹਿਰ ਪੈਦਾ ਕਰ ਦਿੱਤੀ।

ਸ੍ਰੀ ਸਤਿਗੁਰੂ ਜੀ ਦੀ ਆਗਯਾ ਅਨੁਸਾਰ ਲੇਖਕ:-(ਨਿਧਾਨ ਸਿੰਘ ਆਲਿਮ) ਨੇ ਤਕਰੀਰ ਕਰਦਿਆਂ ਹੋਇਆਂ ਅਰਜ ਕੀਤੀ ਕਿ—'ਸ੍ਰੀ ਸਤਿਗੁਰੂ ਜੀ ਦੇ ਅਫ਼ਰੀਕਾ ਦੀ ਇਸ ਧਰਤੀ ਵਿਖੇ ਸ਼ੁਭ ਆਗਮਨ ਦਾ ਕਾਰਨ ਆਰਥਕ ਨਹੀਂ ਬਲਕਿ

Namdhari Elibrary NamdhariElibrary@gmail.com

ਪਰਮਾਰਥਿਕ ਹੈ । ਕਈ ਸਾਲਾ ਤੋਂ ਕੀ ਨੀਜਾਂ ਦੀ ਰਾਜਧਾਨੀ ਨੈਰੋਬੀ ਦੇ ਬਾਬੂ ਮੇਹਰਬਾਨ ਸਿੰਘ, ਅਤੇ ਉਨ੍ਹਾਂ ਦੇ ਸਾਥੀ ਨਾਮਧਾਰੀ ਸਿਖਾਂ ਵਲੋਂ ਬੇਨਤੀਆਂ ਕੀਤੀਆਂ ਜਾਂਦੀਆਂ ਰਹੀਆਂ ਕਿ ਜਿਵੇਂ ਹਜ਼ੂਰ ਸਿਆਮ ਬ੍ਰਹਮਾਅਤੇਮਲਾਇਆਦੀਆਂ ਸੰਗਤਾਂ ਨੂੰ ਤਾਰ ਦੇ ਰਹੇ ਹਨ । ਤਿਵੇਂ ਏਸ ਦੇਸ ਦੀ ਸਿਖ ਜੰਤਾ ਨੂੰ ਵੀ ਨਿਵਾਜਣ ਦੀ ਕ੍ਰਿਪਾਲਤਾ ਕਰਨ । ਛੇਕੜ ਇਨ੍ਹਾਂ ਸਜਨਾਂ ਦੇ ਹਾਰਦਿਕ ਪ੍ਰੇਮ ਦੀ ਖਿਚ ਸ੍ਰੀ ਹਜ਼ੂਰ ਨੂੰ ਏਧਰ ਖਿੱਚਣ ਵਿਚ ਸਫ਼ਲ ਹੋਈ । ਜੈਸਾ ਕਿ ਬਨਤੀ ਕੀਤੀ ਜਾ ਚੁਕੀ ਹੈ ਕਿ ਹਜ਼ੂਰ ਦੀ ਅਗਵਾਈ ਵਿਚ ਇਸ ਪਾਰਟੀ ਦੇ ਆਗਮਨ ਦਾ ਮੰਤਵ ਮਾਇਕ ਨਹੀਂ ਹੈ । ਮੈਂ ਅਰਜ ਕਰਨਾਂ ਚਾਹੁੰਦਾ ਹਾਂ ਕਿ ਸਤਿਗੁਰੂ ਜੀ ਕੇਵਲ ਏਹ ਆਸ਼ਾ ਲੈ ਕੇ ਆਏ ਹਨ ਕਿ ਦੇਸ਼ ਤੋਂ ਬਹੁਤ ਦੂਰ ਰਹਿਕੇ ਕਾਰ ਬਿਵਹਾਰ ਕਰਨ ਵਾਲੇ ਸਿਖਾਂ ਦੀਆਂ ਉਹ ਵਿਲਾਈਆਂ ਦੂਰ ਕਰਨ ਦਾ ਯਤਨ ਕੀਤਾਜਾਵੇ ਜਿਨ੍ਹਾਂ ਦਾ ਸਹੀ ਰਾਹ ਅਤੇ ਲੀਡਿੰਗ ਸੁਸਾਇਟੀ ਦੇ ਅਭਾਵ ਕਾਰਨ ਉਨ੍ਹਾਂ ਅੰਦਰ ਵਿਆਪਣਾਂ ਕੁਦਰਤੀ ਹੈ। ਹਜ਼ੂਰ ਨੂੰ ਮੁੰਬਾਸਾ ਪੋਰਟ ਤੇ ਜਹਾਜ਼ੋਂ ਉਤ੍ਰਦਿਆਂ ਹੀ ਸੰਗਤਾਂ ਦਾ ਪ੍ਰੇਮ ਅਤੇ ਉਤਸ਼ਾਹ ਦੇਖਕੇ ਅਤਿਅੰਤ ਪ੍ਰਸੰਨਤਾ ਪ੍ਰਾਪਤ ਹੋਈ ਹੈ । ਆਪ ਇਸ ਗੁਰਦਵਾਰੇ ਦੇ ਖੁਲੇ ਹਾਲ ਵਿਚ ਬੈਠਿਆਂ ਸੰਗਤਾਂ ਦੇ ਹਿਤ-ਦਿਆਂ ਨੂੰ ਚੰਗੀਤਰਾਂ ਵਾਚ ਰਹੇ ਹਨ ਕਿ ਹਜ਼ੂਰ ਦੇ ਦਰਸ਼ਨ ਕਰਕੇ ਅਤੇ ਉਨ੍ਹਾਂ ਨੂੰ ਇਸ ਗੁਰਦਵਾਰੇ ਅੰਦਰ ਬੈਠਿਆਂ ਦੇਖਕੇ ਕਿਨੀ ਕੁ ਪ੍ਰਸੰਨਤਾ ਹੋ ਰਹੀ ਹੈ ਦੇਖ ਰਿਹਾ ਹਾਂ ਕਿ ਉਨ੍ਹਾਂ ਦੇ ਦਿਲ ਖੇੜੇ ਵਿਚ ਹਨ ਸ੍ਰੀ ਸਤਿਗੁਰੂ ਜੀ ਈਸਟ ਅਫ਼ਰੀਕਾ ਵਿਖੇ ਵਿਚਰਕੇ ਆਪਣੇ ਧੁਰੋਂ ਲਗੇ ਕ੍ਰਤੱਵਯ ਦਾ ਪਾਲਨ ਕਰਨਗੇ । ਉਹ ਜਗਤ ਦਾ ਕਲਿਆਨ ਚਹੁੰਦੇ ਹਨ ਅਤੇ ਵਿਸ਼ੇਸ਼ ਕਰਕੇ ਪ੍ਰਦੇਸੀ ਸਿਖਾਂ ਦੀ ਪੁਜ਼ੀਸ਼ਨ, ਇਤਫਾਕ, ਇਖਲਾਕ ਅਤੇ ਪਿਆਰ ਨੂੰ ਏਨਾਂ ਉਚਾ ਵੇਖਣ ਦੇ ਚਾਹਵਾਨ ਹਨ ਜਿਸ ਨਾਲ ਉਹਨਾਂ ਦੀ ਹਰ ਥਾਂ ਤੇ ਪ੍ਰਸ਼ੰਸਾ ਤੇ ਉਪਮਾਂ ਹੋਵੇ ਵੈਸੇ ਤਾਂ ਧੁਰ ਤੋਂ ਹੀ; ਪਰ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਜੋ ਮ੍ਰਯਾਦਾ ਚਲੀ ਆਈ ਹੈ ਉਸ ਅਨੁਸਾਰ ਅਜੇਹੀਆਂ ਸ਼ਖਸੀਜਤਾਂ ਵਾਸਤੇ ਇਹ ਕੁਦਰਤੀ ਹੈ ਕਿ ਉਹ ਕਿਸੇ ਜ਼ਾਤੀ ਗਰਜ ਤੋਂ ਉਚਿਆਂ ਰਹਿਕੇ ਕੇਵਲ ਸੰਸਾਰ ਭਲਾਈ ਨਮਿਤ ਸ੍ਵੈ-ਦੇਸ਼ ਤਥਾ ਪ੍ਰਦੇਸ਼ਾਂ ਦਾ ਰਟਨ ਕਰਦੇਹਨ । ਏਸੇ ਨਿਯਮ ਅਨੁਸਾਰ ਆਪਣੇ ੨ ਦੇਸ਼ ਅੰਦਰ ਸਿਖ ਸੁਸਾਇਟੀਆਂ ਅਤੇ ਸੰਪ੍ਰਦਾਵਾਂ ਅੰਦ੍ਰ ਵਿਦੇਸ਼ੀ ਹਕੂਮਤ ਦੁਆਰਾ ਪਾਏ ਗਏ ਵਿਤਕਰਿਆਂ ਤੇ ਸੂਗ ਨੂੰ ਦੂਰ ਕਰਨ ਹਿਤ ਸ੍ਰੀ ਭੈਣੀ ਸਾਹਿਬ ਵਿਖੇ ੧੯੩੪ ਈਸਵੀ ਵਿਚ ਸ੍ਰਬ ਗੁਰੂ ਨਾਨਕ ਦੇਵ ਸੰਪ੍ਰਦਾਇ ਕਾਨਫ੍ਰੰਸ' ਕੀਤੀ ਜਿਸ ਵਿਚ ਪੰਥ ਦੀਆਂ ਸਮੂਹ ਸ੍ਰੇਣੀਆਂ ਦੇ ਮਾਨ ਯੋਗ ਨੇਤਾ ਬੁਲਾਏ ਗਏ ਕਾਨਫ੍ਰੰਸਦਾਫਲਬਹੁਤ ਸਾਰੀਆਂ ਗਲਤ ਫਹਿਮੀਆਂ ਨੂੰ ਨਵਿਰਤ ਕਰਨ ਦਾ ਕਾਰਨ ਸਿਧ ਹੋਇਆ । ਉਪ੍ਰੰਤ ਹਿੰਦੂਆਂ ਤੇ ਸਿਖਾਂ ਵਿਚ ਅਤੇ ਓਦੂੰ ਪਿਛੋਂ ਹਿੰਦੂ ਸਿਖ ਮੁਸਲਿਮ ਅਰ ਈਸਾਈ ਆਦਿਕ ਮਤਾਂ ਮਤਾਂਤ੍ਰ ਅੰਦ੍ਰ ਪਰੇਮ' ਏਕਤਾ ਅਤੇ ਸਹੋਦਰਤਾ ਦਾ ਭਾਵ ਪੈਦਾ ਕਰਨ ਦੇ ਮੰਤਵ ਨਾਲ "ਹਿੰਦੂ

Namdhari Elibrary NamdhariElibrary@gmail.com

ਸਿਖ ਮਿਲਾਪ ਕਾਨਫ੍ਰੈਂਸ ਅਤੇ ਸੂਤ੍ਰ ਧ੍ਰਮ ਸਮੇਲਨ ਕਰਕੇ ਦੇਸ਼ ਵਿਰਤ੍ਰ ਵਾ-ਮੰਡਲ ਨੂੰ ਸ਼ਾਂਤ ਕਰਨ ਦਾ ਪੁਰਸ਼ਾਰਥ ਕੀਤਾ। ਏਹੋ ਵਾ-ਮੰਡਲ ਆਪ ਈਸਟ ਅਫਰੀਕਾ ਦੀਆਂ ਸਮੂਹ ਸੁਸਾਇਟੀਆ ਅੰਦਰ ਪੈਦਾ ਕਰਨਾਂ ਚਹੁੰਦੇ ਹਨ। ਗਲ ਕੀ ਆਪ ਗੁਰੂ ਨਾਨਕ ਦੇਵ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਹੀ ਮਿਸ਼ਨ ਨੂੰ ਆਪਣੇ ਦੇਸ਼ ਅਤੇ ਦੂਏ ਦੇਸ਼ਾ ਵਿਖੇ ਫਲਦਾ ਫੁਲਦਾ ਵੇਖਣਾਂ ਲੋੜਦੇ ਹਨ। ਏਹੀ ਇਨ੍ਹਾਂ ਦੇ ਈਸਟ ਅਫ਼ਰੀਕਾ ਵਿਖੇ ਪਧਾਰਨ ਦਾ ਮੁਖ ਮੰਤਵ ਹੈ।" ਮੇਰਾ ਇਹ ਲਿਖਣ ਦਾ ਕੋਈ ਅਧਿਕਾਰ ਨਹੀਂ ਕਿ ਮੇਰੀ ਇਸ ਤਕ-ਰੀਰ ਨੂੰ ਕਿੰਨਾਂ ਕੁ' ਸਲਾਹਿਆ ਗਿਆ। ਪਰ ਇਹ ਅਰਜ਼ ਕਰ ਦੇਣ ਵਿਚ ਕੋਈ ਹਿਰਕ ਪ੍ਰਤੀਤ ਨਹੀਂ ਹੁੰਦੀ ਕਿ—ਸ੍ਰੋਤੇ ਬਹੁਤ ਪ੍ਰਸੰਨ ਤੇ ਸੰਤੁਸ਼ਟ ਦਿਖਾਈ ਦਿੰਦੇ ਸਨ। ਪੰਜ ਤ੍ਰੀਕ ਨੂੰ ਸਵੇਰੇ ਅਤੇ ਸ਼ਾਮ ਦੇ ਦੀਵਾਨ ਸ੍ਰ: ਨਿਰੰਜਨ ਸਿੰਘ ਜੀ ਪ੍ਰਧਾਨ ਦੇ ਮਕਾਨ ਤੇ ਹੀ ਸਜੇ ਤੇ ੬ ਅਪ੍ਰੈਲ ਨੂੰ ਅੰਮ੍ਰਿਤ ਵੇਲੇ ਏਥੇ ਹੀ ਆਸਾ ਦੀ ਵਾਰ ਦੇ ਕੀਰਤਨ ਪਿਛੋਂ ਸਾਢੇ ਪੰਜ ਬਜੇ ਕਾਰਾ ਰਾਹੀਂ ਨੈਰੋਬੀ ਨੂੰ ਚਾਲੇ ਪਾਏ ਗਏ। ੩੦੦ ਸੌ ਮੀਲ ਦਾ ਪਹਾੜੀ ਸਫਰ ਤਹਿ ਕਰਕੇ ਸ਼ਾਮ ਨੂੰ ਸਾਢੇ ੩ ਬਜੇ ਨੈਰੋਬੀ ਪੁਜੇ ਜਿਥੇ ੪ ਮੀਲ ਸ਼ਹਿਰੋਂ ਬਾਹਰ ਸ੍ਰ: ਚੰਨਣ ਸਿੰਘ ਦੀ ਮਿਲ ਤੇ ਸਿਖ ਸੰਗਤਾਂ ਅਤੇ ਦੂਜੀਆਂ ਇੰਡੀਅਨ ਸੁਸਾਇਟੀਆਂ ਦੇ ਮੁਖੀਆਂ ਵਲੋਂ ਹਜ਼ੂਰ ਦਾ ਸ਼ਾਨਦਾਰ ਸੁਆਗਤ ਹੋਇਆ। ਗਰੁਪ ਫੋਟੋ ਲੈਣ ਉਪ੍ਰੰਤ ਕਾਰਾਂ ਦੁਆਰਾ ਜਲੂਸ ਦੇ ਰੂਪ ਵਿਚ ਸ੍ਰ: ਚੰਨਣ ਸਿੰਘ ਜੀ ਸਪੁਤ੍ਰ ਸੂਬਾ ਲਾਭ ਸਿੰਘ ਜੀ ਦੇ ਬੰਗਲੇ ਵਿਖੇ ਪੁਜੇ ਜਿਥੇ ਡੇਰੇ' ਦੀਵਾਨ ਅਤੇ ਲੰਗਰ ਦਾ ਪ੍ਰਬੰਧ ਸੀ।

ਰੋਜ਼ਾਨਾ ਪ੍ਰੋਗ੍ਰਾਮ ਇਸ ਪ੍ਰਕਾਰ ਸੀ—

ਅੰਮ੍ਰਿਤ ਵੇਲੇ ਪੌਣੇ ੪ ਬਜੇ ਤੋਂ ਸਵੇ ੬ ਬਜੇ ਤਕ ਆਸਾ ਦੀ ਵਾਰ ਦਾ ਕੀਰਤਨ।

੮ ਤੋਂ ੧੦ ਤਕ ਸਿਖਾਂ ਦੇ ਘਰ ਚਰਨ ਪਾਣ ਦਾ ਸਮਾਂ।

੧੦ ਤੋਂ ੧੧ ਤਕ ਸ੍ਰੀ ਗ੍ਰੰਥ ਸਹਿਬ ਦੇ ਸ਼ੁਧ ਪਾਠ ਦੀ ਸੁਣਾਈ।

੧ ਤੋਂ ੨ (ਦੁਪਹਿਰ) ਤਕ ਲੰਗਰ। ੨ ਤੋਂ ੩ ਤਕ ਅਰਾਮ। ੩ ਤੋਂ ੪ ਤਕ ਸ਼ਾਮ ਤਕ ਨਾਮ ਸਿਮਰਨ (ਨਿਤਨੇਮ) ਸਾਢੇ ੬ ਤੋਂ ਸਾਢੇ ੮ ਤਕ ਪਿਛਲੇ ਪਹਿਰ ਦਾ ਦੀਵਾਨ। ਦੀਵਾਨ ਦਾ ਪੰਡਾਲ ਬੰਗਲੇ ਦੇ ਫ੍ਰੰਟ ਵਾਲੇ ਹਿਸੇ ਵਿਖੇ ਬਣਿਆਂ ਹੋਇਆ ਸੀ ਜਿਸ ਵਿਚ ਦੋ ਹਜ਼ਾਰ ਤਕ ਗਿਣਤੀ ਵਿਚ ਸੰਗਤਾਂ ਬੈਠ ਸਕਦੀਆਂ ਸਨ। ਦਿਨ ਪ੍ਰਤਿ ਦਿਨ ਸੰਗਤਾਂ ਦੀ ਹਾਜ਼ਰੀ ਵਧਦੀ ਗਈ। ਕੀਰਤਨ ਕਥਾ ਅਤੇ ਵਖਯਾਨਾਂ ਦੁਆਰਾ ਸੰਗਤਾਂ ਤ੍ਰਿਪਤ ਹੁੰਦੀਆਂ ਰਹੀਆਂ। ਭਾਈ ਦਰਸ਼ਨ ਸਿੰਘ ਅਤੇ ਖਜਾਨ ਸਿੰਘ ਹੋਰਾਂ ਦੇ ਸਰੀਰ ਢਿਲੇ ਹੋਣ ਦੇ ਕਾਰਨ ਆਮ ਤੌਰ ਤੇ ਵਾਰ ਦੀ ਥਾਂ ਵਾਰਾ ਲਗਦਾ ਸੀ ਵਾਰ ਦੇ ਮੋਢੀ ਸੰਤ ਗਿਆਨ ਸਿੰਘ ਜੀ ਸ਼ੇਖੂ ਪੁਰੀਏ ਸਨ। ਸੰਤ ਪਰੀਤਮ ਸਿੰਘ ਜੀ ਪੱਦਾ ਖਾਲਸਾ ਦੀ ਸੇਹਤ ਵੀ ਖਾਸੀ ਬਿਗੜ ਜਾਣ ਦੇ ਕਾਰਨ ਉਹ ਵਾਰੇ ਵਿਚ ਆਪਣਾਂ ਰਸੀਲਾ ਹਿੱਸਾ ਨਹੀਂ ਪਾ ਸਕਦੇ ਸਨ। ਸ਼ਾਮ ਦੇ ਵਕਤ ਕਦੇ ਲੇਖਕ ਅਤੇ ਕਿਸ

Namdhari Elibrary NamdhariElibrary@gmail.com

ਦਿਨਪੰਡਿਤਗੋਪਾਲ ਸਿੰਘਜੀ ਅਤੇਸੰਤਦਸੋਧਾ ਸਿੰਘ ਜੀ ਹਿੱਸਾ ਲੈਂਦੇ ਸਨ। ਸੰਗਤਾਂ ਉਤੇ ਦੀਵਾਨਾਂ ਤੇ ਲੈਕਚਰਾਂ ਦਾ ਕਾਫੀ ਅਸਰ ਹਇਆ। ੫੨ ਅਪ੍ਰੈਲ ਦੀ ਰਾਤ ਨੂੰ ਰਾਗੀਆਂ ਦੇ ਦੀਵਾਨਪਿਛੋਂ ਸ੍ਰੀਸਤਿਗੁਰੂਜੀ ਨੇ ਸਵਾ ਘੰਟੇ ਤਕ ਸ੍ਰੀ 'ਸਤਿਗੁਰੂ ਬਿਲਾਸ ਦੀ ਕਥਾ ਕਰਦਿਆਂ ਹੋਇਆ ਹਜ਼ਾਰਾਂ ਦੀ ਗਿਨਤੀ ਵਿਚ ਬੈਠੇ ਨਰ ਨਾਰੀਆਂ ਨੂੰ ਵਿਸਮਾਦਤਾ ਅੰਦਰ ਲੈਆਂਦਾ ਸ੍ਰੋਤਿਆਂਦੀਆਂ ਅਖਾਂ ਵਿਚੋਂ ਪ੍ਰੇਮ—ਅਥਰੂਆਂ ਦ ਫੁਹਾਰੇ ਚਲ ਰਹੇ ਸਨ।। ਸ੍ਰੀਸਤਿਗੁਰੂ ਜੀਦਾਆਪਣਾਕੰਠ ਵੀ ਗਦਗਦਬਾਣੀ ਦੁਆਰਾ ਰੁਕ ਰੁਕਜਾਂਦਾ ਸੀ। ਹਜ਼ੂਰ ਨੇ ਪੰਜਾਬ ਦੇ ਸ਼ੇਰ ਮਹਾਰਾਜ ਰਣਜੀਤ ਸਿੰਘ ਜੀ ਦੇ ਅਕਾਲ ਚਲਾਣੇ ਉਪ੍ਰੰਤ ਖਾਲਸੇ ਦੀ ਤਰਸਯੋਗ ਦਸ਼ਾ ਦਾ ਚਿਤ੍ਰ ਅਜੇਹੇ ਦਰਦ ਭਰੇ ਸ਼ਬਦਾਂ ਵਿਚਚਿਤ੍ਰਿਆਕਿ ਦੀਵਾਨਵਿਖੇਕਰੁਨਾਰਸਦਾਹੀਪ੍ਰਭਾਵਛਾਗਿਆ। ਆਪ ਚਲਣਾਂ ਦੀ ਗਿਰਾਵਟ ਦੇ ਕਾਰਨ ਖਾਲਸਾ ਰਾਜ ਦੇ ਨਸ਼ਟ ਹੋਣ ਦੀ ਦੁਖਦਾ ਇਕ ਘਟਣਾ ਦਾ ਵਰਨਨ ਸ੍ਰੋਤਿਆਂ ਦੇ ਦਿਲਾਂ ਅੰਦਰ ਥਰਨਾਟ ਛੇੜਨ ਦਾ ਕਾਰਨ ਬਣ ਰਿਹਾ ਸੀ ਆਪਜੀ ਦੇ ਭਾਵਾਂ ਦਾ ਸਾਰ ਆਮ ਏਉਂ ਵਰਨਨ ਕੀਤਾ ਜਾ ਸਕਦਾ ਹੈ:— ਖਾਲਸੇ ਦੀ ਪੁਸ਼ਾਕ ਖੁਰਾਕ ਇਤਹਾਸਕ ਤੇ ਇਖਲਾਕ ਦਾ ਕੀਰਤਨ ਸੋਹਲਾ ਪੜ੍ਹਿਆ ਗਿਆ। ਅੰਗਰੇਜ ਨੇ ਪੰਜਾਬ ਦੇ ਸ਼ਹਿਜਾਦੇ ਮਹਾਰਾਜ ਦਲੀਪ ਸਿੰਘ ਦੇ ਰਖਸ਼ਕ ਹੋਣ ਦੇ ਬਹਾਨੇ ਪੰਜਾਬ ਨੂੰ ਅੰਗਰੇਜ ਰਾਜ ਵਿਚ ਸ਼ਾਮਿਲਤ ਕਰ ਲਿਆ ਰਾਜ ਮਾਤਾ ਜਿੰਦਾਂ ਨੂੰ ਉਸਦੇ ਲੜਕੇ ਤੇ ਰਾਜ ਦੇ ਅਸਲੀ ਵਾਰਸ ਤੋਂ ਜੁਦਾ ਕਰਕੇ ਚੁਨਾਰ ਯੂ ਪੀ ਦੇ ਕਿਲੇ ਵਿਚ ਨਜ਼ਰਬੰਦ ਕਰ ਦਿਤਾ ਸਿੱਖਾਂ ਦੀਰਾਜ-ਸਿਕ ਸ਼ਕਤੀ ਨਸ਼ਟ ਹੋਣ ਦੇ ਨਾਲ ਸਮਾਜਕ ਅਤੇ ਆਰਥਕ ਅਵਸਥਾ ਉਕਾ ਹੀ ਗਿਰ ਗਈ। ਉਸ ਵੇਲੇ ਸ੍ਰੀ ਸਤਿਗੁਰ ਰਾਮ ਸਿੰਘ ਜੀ ਨੇ ਪੰਥ ਅਤੇ ਦੇਸ਼ ਦੀ ਵਾਗ ਡੋਰ ਸੰਭਾਲੀ ਸੰਮਤ ੧੯੧੪ ਬਿ: ਦੀ ਬੈਸਾਖ ਵਾਲੇ ਦਿਨ ਭੈਣੀ ਸਾਹਿਬ ਵਿਖੇ ਨਵੇਂ ਸਿਰ ਖਾਲਸੇ ਦਾ ਸਾਜਨਾਂ ਸਾਜੀ ਗਈ। ਨਾਮ ਅਤੇ ਅੰਮ੍ਰਿਤ ਦੀ ਦਾਤ ਦੇਕੇ ਪ੍ਰਚਾਰ ਸ਼ੁਰੂ ਕੀਤਾ ਗਿਆ। ਇਸ ਨਵੇਂ ਖਾਲਸ ਵਿਚੋਂ ਨਾਮ ਬਾਣੀ ਅਤੇ ਕੀਰਤਨ ਦਾ ਅਧਿਕ ਪ੍ਰਭਾਵ ਹੋਣਦੇ ਕਾਰਨ ਇਸਦਾਨਾਮਨਾਮਧਾਰੀਅਤੇ ਸੰਤਖਾਲਸਾ ਪ੍ਰਸਿਧਹੋਇਆ ਅੰਗ੍ਰੇਜਨੇਇਸਨੂੰ ਕੂਕਾਅਤੇਨਵਾਂ ਪੰਥਆਖਕੇ ਪੁਕਾਰਿਆ ਕਿਉਂਕਿ ਇਕਬੰਨੇ ਇਹ ਪ੍ਰਮੇਸ਼ਰ ਨੂੰ ਕਕਦਾ ਸੀ ਤੇ ਦੂਜੇ ਬੰਨੇ ਇਸਨੇ ਦੇਸ਼ ਅਜ਼ਾਦੀ ਦੀ ਕੂਕ ਮਾਰਕੇ ਪੰਜਾਬ ਅੰਦਰ ਸੁਤੰਤ੍ਰਤਾ ਦੀ ਰੂਹ ਫੂਕ ਦਿਤੀ ਸਤਿਗੁਰਾਂ ਦੀ ਕ੍ਰਿਪਾ ਨਾਲ ਕੁਛ ਸਾਲਾਂ ਵਿਚ ਹੀ ਲਖਾਂ ਸਿਖ ਪੈਦਾ ਹੋ ਗਏ। ਅੰਗ੍ਰੇਜ਼ ਨੇ ਏਸ ਲਹਿਰ ਨੂੰ ਆਪਣੇ ਰਾਜ ਦੇ ਵਿਰੁਧ ਸਮਝ ਕੇ ਇਸ ਨੂੰ ਕੁਚਲ ਦੇਣ ਦਾ ਇਰਾਦਾ ਕੀਤਾ ਸਿਖਾ ਨੂੰ ਮਲੇਰ ਕੋਟਲੇ ਤੋਪਾਂ ਨਾਲ ਉਡਾਇਆ ਗਿਆ ਕਈ ਥਾਵਾਂ ਤੇ ਫਾਂਸੀ ਦਿਤੇ ਗਏ ਆਪਨੂੰ ਜਲਾਵਤਨ ਕੀਤਾ ਗਿਆ ਭੈਣੀ ਸਾਹਿਬ ਨੂੰ ਫੌਜਾਂ ਭੇਜਕੇ ਲੁਟਿਆ ਗਿਆ ਤੇ ਦਰਵਾਜੇ ਅਗੇ ਪਲਸ ਦੀ ਚੌਕੀ ਬਹਾਈ ਗਈ ਉਨ੍ਹਾਂ ਦਿਨਾਂ ਵਿਚ ਭੈਣੀ ਸਾਹਿਬ ਇਕ ਤਰਾਂ ਦਾ ਜੇਹਲ ਖਾਨਾਂ ਬਣਿਆ ਹੋਇਆ ਸੀ ਜਿਸ ਵਿਚ ਸਾਡੇ ਪੂਜਨੀਕ ਪਿਤਾ ਜੀ ਅਤੇ ਮਾਤਾ ਜੀ ਕੈਦ ਸਨ। ਸਾਡਾ ਜਨਮ ਵੀ ਇਸ ਜੇਹਲ ਵਿਚ ਹੀ ਹੋਇਆ ਸੀ ਸਾਧ

Namdhari Elibrary　NamdhariElibrary@gmail.com

ਸੰਗਤ ਜੀ ਸਿੱਖਾਂ ਨੇ ਅਧੀ ਸਧੀ ਤਕ ਬੜੇ ਕਸ਼ਟ ਤੇ ਤਸੀਹੇ ਝਲੇ ਹਨ। ੧੯੨੩ ਈ. ਵਿਚ ਸਾਡੇ ਤੋਂ ਪਾਬੰਦੀਆਂ ਉਠਾਈਆਂ ਗਈਆਂ ਸਤਿਗੁਰਾਂ ਅਤੇ ਨਾਮਧਾਰੀਆਂ ਦੀਆਂ ਕੁਰਬਾਨੀਆਂ ਭਾਰਤ ਦੀ ਅਜਾਦੀ ਦਾ ਮੂਲ ਹਨ ਪਰ ਅਜੇ ਗਊਆਂ ਦਾ ਬਧ ਪੂਰਨ ਰੂਪ ਵਿਚ ਬੰਦ ਨਹੀਂ ਹੋਇਆ ਸਤਿਗੁਰਾਂ ਬਚਨ ਕੀਤਾ ਸੀ ਕਿ ਜਦ ਤਕ ਗਊ ਦੀ ਗਰਦਨ ਤੋਂ ਛੁਰੀ ਨਹੀ ਲਹਿ ਜਾਂਦੀ ਤਦ ਤਕ ਮੈਨੂੰ ਚੈਨ ਨਹੀਂ ਆ ਸਕਦਾ।

ਅਫਰੀਕਾ ਵਿਚ ਵਸਣ ਵਾਲੇ ਗੁਰ ਸਿਖੋ ਤੁਸੀ ਅਪਣੇ ਏਹਨਾਂ ਵਡੇ ਬਜੁਰਗਾਂ ਅਤੇ ਸਤਿਗੁਰੂ ਜੀ ਦੀਆਂ ਕੁਰਬਾਨੀਆਂ ਵਲਝਾਤੀ ਮਾਰਕੇ ਆਪਣੇ ਦਿਲ਼ਾਂ ਅੰਦਰ ਵੀ ਝਾਕ ਕੇ ਦੇਖੋ। ਮੈਨੂੰ ਏਹ ਸੁਣਕੇ ਬੜਾ ਹੀ ਅਫਸੋਸ ਹੋਇਆ ਹੈ ਕਿ ਤੁਹਾਡੇ ਵਿਚੋਂ ਮਾਸ ਸ਼ਰਾਬ ਤੋਂ ਕੋਈ ਵਿਰਲਾ ਹੀ ਬਚੇ ਹਨ। ਭਾਈ ਮਾਸ ਅਤੇ ਸ਼ਰਾਬ ਦੇਵਤਿਆਂ ਦੀ ਖੁਰਾਕ ਨਹੀ ਹੈ ਸਾਨੂੰ ਗੁਰੂ ਜੀ ਨੇ 'ਮਨੁਖਾਂ ਤੋਂ ਦੇਵਤੇ' ਬਣਾਇਆ ਸੀ। ਅਸੀ ਓਨਾਂ ਤੇ ਖੁਸ਼ ਨਹੀ ਹਾਂ ਜੋ ਕੇਵਲ ਸਾਨੂੰ ਰੁਪੈ ਮਥਾ ਟੇਕਣ ਪਰ ਛਕੀ ਛਕਾਈ ਸਭ ਕੁਛ ਜਾਣ। ਅਸੀਂ ਓਨਾਂ ਤੇ ਪ੍ਰਸੰਨ ਹੋਵਾਗੇ ਜੋ ਸਾਨੂੰ ਭਾਵੇ ਮਥੇ ਨ ਟਕਣ ਪਰ ਸਿਖੀ ਚਲਨ ਤੇ ਰਹਿਤ ਮਰਯਾਦਾ ਨੂੰ ਧਾਰਨ ਕਰਨ ਗੁਰੂ ਕਲਗੀ-ਧਰ ਜੀ ਨੇ ਕਿਹਾ ਸੀ "ਰਹਿਣੀ ਰਹੈ ਸੋਈ ਸਿਖ ਮੇਰਾ ਓਹ ਸਾਹਿਬ ਮੈ ਉਸਕਾ ਚੇਰਾ" ਤੁਹਾਡੇ ਵਿਚੋਂ ਕਈ ਕਹਿੰਦੇ ਹਨ ਕੇ ਇਹ ਸਾਡੇ ਘਰੀਂ ਜਾਣਾਂ ਪ੍ਰਵਾਨ ਨਹੀ ਕਰਦੇ ਤੇ ਨਾ ਹੀ ਸਾਡਾ ਲੰਗਰ ਮਨਦ ਹੈਨ ਭਾਈ ਸਿਖੋ! ਸ੍ਰੀ ਗੁਰੂ ਕਲਗੀ ਧਰ ਜੀ ਦਾ ਹੁਕਮ ਹੈ' ਜਾਕੀ ਰਹਿਤ ਨਜਾਣੀਐ ਗੁਰ ਮੰਤ੍ਰ ਨਹੀ ਚੀਤ ਤਾਕੇ ਘਰ का ਖਾਈਐ ਬਿਸਰੈ ਹਰ ਸਿਉ ਪ੍ਰੀਤ" ਫੇਰ ਦੇਖੋ ਜਦੋਂ ਗੁਰੂ ਨਾਨਕ ਦੇਵਜੀ ਨੂੰ ਦੇਵ ਲੂਤ ਰਾਖਸ਼ ਨੇ ਕਿਹਾ ਕਿ ਮਹਾਰਾਜ ਉਸਦਾ ਲੰਗਰ ਮੰਨਣ ਤਾਂ ਸ੍ਰੀ ਗੁਰੂ ਜੀ ਨੇ ਉਤ੍ਰ ਦਿਤਾ ਕਿ ਆਪ ਉਨਾਂ ਦੇ ਘਰ ਦਾ ਅੰਨ ਜਲ ਏਸ ਕਰਕੇ ਗ੍ਰਹਿਣ ਨਹੀ ਕਰਦੇ ਕਿ ਉਹ ਮਾਸ ਖਾਂਦੇ ਹਨ ਏਸ ਲਈ ਪਹਿਲਾਂ ਮਾਸ ਛਡਣ ਦ ਪ੍ਰਣ ਕਰੋ—ਪ੍ਰਥਮ ਤਜੋ ਆਮਿਖ ਕਉ ਖਾਣਾਂ। ਕਰੋ ਜਾਸ ਹਿਤ ਜੀਵਨ ਹਾਨਾ। ਯਨਹਿ ਤੁਮਰੇ ਖਾਏ ਕਦਾਪੀ ਹੋ ਨਰ ਜੀਵਨ ਕੇ ਸੰਤਾਪੀ। (ਸ੍ਰੀਗੁਰੂ ਨਾਨਕ ਪ੍ਰਕਾਸ਼) ਏਸ ਲਈ ਭਾਈ ਅਸੀਂ ਗੁਰੂ ਜੀ ਦੇ ਸਿਖ ਹਾਂ ਸਾਂਨੂੰ ਵੀ ਉਨਾਂ ਦੇ ਪਾਏ ਹੋਏ ਪੂਰਨਿਆਂ ਤੇ ਚਲਣਾਂ ਜਰੂਰੀ ਹੈ। ਦੇਖੋ ਇਥੋਈ ਜੇਹੜੇ ਤੁਹਾਡੇ ਘਰੀ ਨੌਕਰ ਹਨ ਤੁਸੀ ਓਨਾਂ ਦੇ ਹਥਾਂ ਦਾ ਬਣਿਆ ਹੋਇਆ ਅੰਨ ਗ੍ਰਹਿਣ ਕਰਦੇ ਹੋ ਤੁਸੀ ਉਨਾਂ ਦੇ ਵਰਤਾਵੇ ਨੂੰ ਜਾਣਦੇ ਹੀ ਹੋ। ਉਨਾਂ ਦੀ ਰਹਿਤ ਕਿਨੀ ਨ ਵੀ ਹੈ। ਉਹ ਗਾਂ ਤਕ ਦਾ ਮਾਸ ਖਾਣ ਤੋਂ ਸੰਕੋਚ ਵੀ ਨਹੀ ਕਰਦੇ ਮਾਈਆਂ ਬੀਬੀਆਂ ਨੂੰ ਚਾਹੀਦਾ ਹੈ ਕਿ ਉਹ ਅਪਨੀ ਹਥੀਂ ਪ੍ਰਸ਼ਾਦ ਤਿਆਰ ਕਰਕੇ ਪ੍ਰਵਾਰ ਨੂੰ ਛਕਾਇਆ ਕਰਨ ਧਰਮ ਹੀ ਸਭ ਤੋਂ ਉਚੀ ਤੇ ਸੁਚੀ ਬਖਸ਼ਸ਼ ਹੈ ਇਸ ਨੂੰ ਸੰਭਾਲ ਕੇ ਰਖਣਾ ਬਹੁਤ ਜਰੂਰੀ ਹੈ ਸਾਡੀ ਤਾਂ ਅਰਜ ਹੀ ਹੈ ਅਗੇ ਤੁਹਾਡੀ ਮਰਜੀ।

ਹੇ ਅਚੁਤ ਹੇ ਪਾਰਬ੍ਰਹਮ ਅਬਿਨਾਸੀ ਅਘਨਾਸ। ਹੇ ਪੂਰਨ ਹੇ ਸਰਬ ਮੈ ਦੁਖ ਭੰਜਨ ਗੁਣਤਾਸ। ਹੇ ਸੰਗੀ ਹੇ ਨਿਰੰਕਾਰ ਹੇ ਨਿਰ-ਗੁਣ ਸਭ ਟੇਕ। ਹੇ ਗੋਬਿੰਦ ਹੇ ਗੁਣ ਨਿਧਨ

Namdhari Elibrary NamdhariElibrary@gmail.com

ਜਾਕੈ ਸਦਾ ਬਿਬੇਕ। ਹੇਅਪਰੰਪਰ ਹਰਿ ਹਰੇ ਹੈ ਭੀ ਹੋਵਨ ਹਾਰ। ਹੇ ਸੰਤਹ ਕੈ ਸਦਾ ਸੰਗ ਨਿਧਾਰਾਆਧਾਰ। ਹੇ ਠਾਕੁਰ ਹਉ ਦਾਸਰੋ ਮੈਂ ਨਿਰਗੁਣ ਗੁਣ ਨਹੀ ਕੋਇ। ਨਾਨਕ ਦੀਜੈ ਨਾਮ ਦਾਨ ਰਾਖਉ ਹੀਐ ਪਰੋਇ। ਜਾਹੀ ਕੁਲ ਤੇ ਪ੍ਰਗਟ ਹੋਇ ਤਾਹੀ ਕੁਲ ਕੋ ਨਾਮ। ਪੁਨ ਦੁਆਦਸ ਗੁਰੂ ਕੋ ਮੇਰੀ ਹੈ ਪ੍ਰਨਾਮ ਇਸ ਕਥਾ ਨੂੰ ਹਜ਼ਾਰਾਂ ਨਰ ਨਾਰੀਆਂ ਨੇ ਬੜੇ ਗਹੁ ਨਾਲ ਸੁਣਿਆਂ ਅਤੇ ਆਪਣੇ ਭਾਗਾਂ ਦੀ ਸਲਹੁਤਾ ਕਰਦੇ ਹੋਏ ਘਰਾਂ ਨੂੰ ਪਧਾਰੇ।

## (ਆਲਿਮ ਜੀ ਦੀ)ਬ੍ਰਾਡਕਾਸਟ ਤਕਰੀਰ

ਨੈਰੋਬੀ ਦੀਆਂ ਸਿਖ ਸੰਗਤਾਂ ਦੀ ਤਕੜੀ ਮੰਗ ਦੇ ਕਾਰਨ ਸ੍ਰੀਮਾਨ ਸੰਤ ਨਿਧਾਨ ਸਿੰਘ ਜੀ ਆਲਿਮ, ਪ੍ਰਧਾਨ ਨਾਮਧਾਰੀ ਦਰਬਾਰ ਨੇ ੧੨ ਅਪ੍ਰੈਲ ਨੂੰ ਰਾਤ ਦੇ ਪੌਣੇ ਅੱਠ ਬਜੇ ਹਿੰਦੁਸਤਾਨੀ ਬੋਲੀ ਵਿਚ, ਨੈਰੋਬੀ ਰੇਡੀਓ ਸਟੇਸ਼ਨ ਤੋਂ ਇਕ ਤਕਰੀਰ ਬ੍ਰਾਡਕਾਸਟ ਕੀਤੀ। ਵਿਸ਼ਾ ਵਰਲਡ ਪੀਸ ਅਰਥਾਤ ਸੰਸਾਰਕ ਸ਼ਾਂਤੀ ਸੀ। ਇਸ ਤਕਰੀਰ ਦਾ ਅਫਰੀਕਾ ਦੀ ਹਿੰਦੁਸਤਾਨੀ ਜੰਤਾ ਤੇ ਡੂੰਘਾ ਅਸਰ ਪਿਆ ਏਥੇ ਤਕਰੀਰ ਦਾ ਪੰਜਾਬੀ ਉਲਥਾ ਪਾਠਕਾਂ ਦੀ ਭੇਟਾ ਕਰਦੇ ਹਾਂ। (ਸੰਪਾਦਕ)ঃ...

'ਭੈਣੋ ਤੇ ਭਰਾਵੋ! ਅੱਜ ਮਨੁੱਖ ਸਮਾਜ ਦੇ ਸਾਹਮਣੇ ਔਖੀਆਂ ਤੋਂ ਔਖੀਆਂ ਅੜੌਣੀਆਂ ਪਰਗਟ ਹੋ ਰਹੀਆਂ ਹਨ। ਜਿਨ੍ਹਾਂ ਕਰਕੇ ਜੰਤਾ ਦੇ ਹਿਰਦੇ ਅਸ਼ਾਂਤ ਦਿਖਾਈ ਦੇ ਰਹੇ ਹਨ। ਮੇਰਾ ਵਿਚਾਰ ਹੈ ਕਿ ਮਨੁੱਖ ਮਾਤ੍ਰ ਅਪਣੇ ਹੁਣਦੇ ਅਤੇ ਅਗੋਂ ਵਾਲੇ ਸਮੇ ਬਾਬਤ ਜਿਨਾਂ ਐਸ ਵੇਲੇ ਚਿੰਤਾਵਾਨ ਹੈ, ਏਨਾ ਗੁਜਰ ਚੁਕੇ ਸਮੇਂ ਵਿੱਚ ਕਦੇ ਵੀ ਨਹੀ ਸੀ ਹੋਇਆ ਤੁਸੀਂ ਇਹ ਜਾਣਦੇ ਹੋ ਕਿ ਇਹ ਜੁਗ ਸਾਇੰਸ ਦੀ ਉਨਤੀ ਦਾ ਹੈ, ਜਿਸ ਦੇ ਬਲਤੇ ਸੰਸਾਰ ਦੀਆਂ ਵੱਡੀਆਂ ਵੱਡੀਆਂ ਤਾਕਤਾਂ ਜਗਤ ਦੇ ਸਾਰੇ ਦੇਸਾਂ ਉੱਤੇ ਕਬਜਾ ਕਰਨ ਦੀਆਂ ਚਾਹਵਾਨ ਭਾਸ ਰਹੀਆਂ ਹਨ। ਮੈਨੂੰ ਤਾਂ ਪ੍ਰਤੱਖ ਦਿੱਸ ਰਿਹਾ ਹੈ ਕਿ ਸ਼ਕਤੀਵਾਨ ਦੇਸਾਂ ਦੀ ਇਹ ਚਾਹਨਾਂ ਤੀਸਰੇ ਸੰਘਾਰ ਜੁੱਧ ਨੂੰ ਛੇਤੀ ਤੋਂ ਛੇਤੀ ਨਿਉਂਦਾ ਦੇਨ ਦਾ ਜਤਨ ਕਰ ਰਹੀਆਂ ਹਨ। ਇਹ ਗੱਲ ਕਿਨੇ ਅਚਰਜ ਦੀ ਹੈ ਕਿ ਸੰਸਾਰ ਦੇ ਪ੍ਰਸਿਧ ਰਾਜਸੀ ਧੜੇ ਇਕ ਬੰਨੇ ਤਾਂ ਅਮਨ ਦੀਆਂ ਟਾਹਰਾਂ ਮਾਰਦੇ ਹੋਏ ਅਮਨ ਪ੍ਰਣ ਪੱਤ੍ਰਾਂ ਦੇ ਦਸਖਤ ਕਰਾ ਰਹੇ ਅਤੇ ਪੀਸ ਕਾਨਫਰੰਸਾਂ ਕਰ ਰਹੇ ਹਨ ਪਰ ਦੂਜੇ ਬੰਨੇ ਅਪਣੀ ੨ ਫੌਜੀ ਤਾਕਤ ਨੂੰ ਵਧਾਣ ਅਤੇ ਐਟਮ ਅਰ ਹਾਈਡਰੋਜਨ ਆਦਿਕ ਬੰਮਾਂ ਦੇ ਬਨਾਣ ਵਾਸਤੇ ਵਧੇਰੇ ਤੋਂ ਵਧੇਰੇਬਜਟ ਪਾਸਕਰਰਹੇਹਨ। ਇਸ ਸਬੰਧ ਵਿਚ ਮੈਂ ਪ੍ਰਗਟ ਕਰਨਾਂ ਚਾਹੁੰਦਾ ਹਾਂ ਕਿ ਵਰਤਮਾਨ ਸਮੇਂ ਦਾ ਮਨੁਖ ਹੁਣ ਪਹਿਲੋਂ ਤੋਂ ਵਧੇਰਾ ਸਮਝਣ ਦੇ ਯਗ ਹੋ ਚੁਕਾ ਹੈ। ਉਸ ਨੇ ਉਨ੍ਹਾਂ ਸਕੀਮਾਂ ਨੂੰ ਚੰਗੀ ਤਰਾਂ ਸਮਝ ਲਿਆ ਹੈ, ਜਿੰਨਾਂ ਦੇ ਲਿਬਾਸ ਦਿਲ ਖਿਚਵੇਂ ਪਰ ਅੰਦਰਲੇ ਭਾਵ ਬੜੇ ਖਚਰੇ ਹਨ। ਏਹੀ ਕਾਰਨ ਹੈ ਕਿ ਉਹ ਆਪਣੇ ਭਵਿਖਤ ਬਾਬਤ ਏਨੇ ਚਿੰਤਾਵਾਨ ਹਨ, ਜਿਸ ਦਾ ਅੰਦਾਜਾ ਕਰਨਾਂ ਬਹੁਤ ਹੀ ਔਖਾ ਹੈ, ਮੈਂ ਏਨ੍ਹਾਂ ਗਰੁਪ ਲੀਡਰਾਂ ਨੂੰ

ਪ੍ਰੇਮ ਨਾਲ ਕਹਿਣਾਂ ਚਹੁੰਦਾ ਹਾਂ, ਕਿ ਜੇ ਉਹ ਸੱਚ ਮੁੱਚ ਸੰਸਾਰਕ ਸ਼ਾਂਤੀ ਹਿਤ ਹੀ ਇਹ ਸਕੀਮਾਂ ਘੜ ਰਹੇ ਹਨ, ਤਾਂ ਉਹ ਆਪਣੇ ਸੈ'ਕ ਤੇ ਸ਼ਸਤ੍ਰ ਬਲ ਨੂੰ ਵਧੀਕ ਤੋਂ ਵਧੀਕ ਵਧਾਣ ਦੀ ਲਗਨ ਵਿਚ ਕਿਉਂ ਮਗਨ ਹਨ? ਕੀ ਉਹ ਸੱਚੇ ਦਿਲੋਂ ਇਹ ਅਨੁਭਵ ਕਰ ਰਹੇ ਹਨ ਕਿ ਵਿਸ਼ਵ ਸ਼ਾਂਤੀ ਦਾ ਮਾਰਗ ਓਹੀ ਹੈ ਜਿਸ ਦੀ ਉਹ ਨੁਮੈਸ਼ ਕਰ ਰਹੇ ਹਨ ? ਕੀ ਉਹ ਦੂਜਿਆਂ ਤੇ ਅਪਣੇ ਸੈਨਕ ਤੇ ਸ਼ਸਤ੍ਰ ਬਲ ਦਾ ਅਸਰ ਪਾਕੇ ਸੰਸਾਰਕ ਸ਼ਾਂਤੀ ਪੈਦਾ ਕਰਨ ਵਿੱਚ ਸਫਲ ਹੋ ਸਕਣਗੇ ? ਜੇ ਇਸਦਾ ਤ੍ਰੇੜ੍ਹ ਹਾਂ ਵਿਚ ਹੋਏ ਤਾਂ ਮੈਂ ਬੜੇ ਜ਼ੋਰ ਨਾਲ ਕਹਾਂਗਾ ਕਿ ਅਜੇਹਾ ਸਮਝਣਾਂ ਰੱਬ ਨੂੰ ਧੋਖਾ ਦੇਣ ਦੇ ਤੁੱਲ ਹੈ । ਮੇਰੀ ਰਾਏ ਵਿਚ ਸ਼ਾਂਤੀ ਦਾ ਸਹੀ ਰਸਤਾ ਅਧਿਆਤਮ ਮਾਰਗ ਹੈ। ਮੈਨੂੰ ਇਸ ਵਿਸ਼ਯ ਵਿੱਚ ਮਾਨ ਹੈ ਕਿ ਭਾਰਤ ਨੇ ਸਨਾਤਨ ਕਾਲ ਤੋਂ ਇਸ ਮਾਰਗ ਤੇ ਚੱਲਣ ਵਾਲੇ ਮੁਸਾਫਰਾਂ ਦੀ ਅਗਵਾਈ ਕੀਤੀ ਹੈ। ਉਹ ਇਸ ਸਿਲ ਸਲੇ ਵਿਚ ਹਜਾਰਾਂ ਤੇ ਲਖਾਂ ਬਰਸਾਂ ਤੋਂ ਅਮ-ਰੀਕਾ, ਇਗਲੈਂਡ ਫਰਾਂਸ, ਜਰਮਨ ਅਤੇ ਰੂਸ ਆਦਿਕ ਪ੍ਰਦੇਸਾਂ ਦਾ ਨੇਤਾ ਚਲਾ ਆ-ਇਆ ਹੈ। ਕੌਣ ਨਹੀਂ ਜਾਣਦਾ ਕਿ ਪਹਿਲੇ ਯੁਗਾਂ ਵਿਚ ਸ੍ਰੀ ਰਾਮ ਚੰਦ੍ਰ ਜੀ ਅਤੇ ਭਗ-ਵਾਨ ਕ੍ਰਿਸ਼ਨ ਆਦਿਕ ਭਾਰਤ ਦੀਆਂ ਮਹਾਂਨ ਵਿਅਕਤੀਆਂ ਨੇ ਵਿਸ਼ਵ ਸਾਂਤੀ ਦੇ ਵਾਸਤੇ ਇਸ ਅਧਿਆਤਮ ਮਾਰਗ ਦਾ ਹੀ ਨਿਸਚਯ ਕੀਤਾ। ਮੁਸਲਿਮ ਨਬੀ ਹਜ਼ਰਤ ਮੁਹੱਮਦ ਸਾਹਿਬ ਨੇ ਏਸੇ ਰਸਤੇ ਤੇ ਚਲਦਿਆਂ ਹੋਇਆ ਕੁਰੈਸ਼ ਦੇ ਅਤਿਆਚਾਰ ਸਹਾਰੇ। ਸਿਖ ਧਰਮ ਦੇ ਸੰਚਾਲਕ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸ਼ਾਂਤੀ ਏਸ ਮਾਰਗ ਦਾ ਪ੍ਰਚਾਰ ਕਰਦਿਆਂ ਹੋਇਆਂ ਅਨੇਕਾਂ ਕਸ਼ਟਾਂ ਦਾ ਸ਼ਿਕਾਰ ਹੋਣਾਂ ਪ੍ਰਵਾਨਿਆਂ ਰਾਖਸ਼ ਬ੍ਰਿਤੀ ਦੇ ਮਨੁਖਾਂ ਨੇ ਆਪ ਨੂੰ ਢੇਮਾਂ ਮਾਰੀਆਂ, ਪੱਥਰ ਮਾਰੇ, ਪੁਠੇ ਰਸਤੇ ਚਲਣ ਵਾਲਾ ਕੁਰਾਹੀਆ ਭੂਤਨਾਂ, ਬੇਤਾਲਾ ਤੇ ਖ਼ਫਗੀ ਕਿਹਾ। ਪਰ ਆਪ ਨੇ ਇਸ ਰੂਹਾਨੀ ਰਸਤੇ ਦਾ ਖਹਿੜਾ ਨਹੀਂ ਛਡਿਆ ਏਸੇ ਹੀ ਆਦਰਸ਼ ਦਾ ਪ੍ਰਚਾਰ ਕਰਦਿਆਂ ਤੇ ਸੁਨੇਹਾਂ ਦੇਂਦਿਆਂ ਸ੍ਰੀ ਗੁਰੂ ਅਰਜਨ ਦੇਵ ਨੇ ਤਤੀਆਂ ਲੋਹਾਂ ਤੇ ਆਸਣ ਲਾਕੇ ਅਤੇ ਉਬਲ-ਦੀਆਂ ਦੇਗਾਂ ਅੰਦਰ ਰਿੱਝਕੇ ਆਪਣਾਂ ਸਰਬ ਹਿਤਕਾਰੀ ਜੀਵਨ ਸਮਾਪਤ ਕੀਤਾ। ਏਸੇ ਹੀ ਮਾਰਗ ਦੀ ਸੇਧਾ ਦਿਦਿਆਂ ਹੋਇਆਂ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਸੀਸ ਬਲੀ ਦਾਨ ਕੀਤਾ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਅਪਨੇ ਛੋਟੇ ਛੋਟੇ ਸਾਹਿਬਜ਼ਾਦਿਆਂ ਏਥੋਂ ਤਕ ਸਰਬੰਸ ਤਕ ਨੂੰ ਕੁਰਬਾਨ ਕਰ ਦਿਤਾ। ਸਮੂਹ ਦੁਖਾਂ ਅਤੇ ਕਸ਼ਟਾਂ ਦੀ ਨਵ੍ਰਿਤੀ ਦੇ ਮੰਤਵ ਨਾਲ ਹੀ ਸ੍ਰੀ ਗੁਰੂ ਬਾਲਕ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਅਧਿਆਤਮਿਕ ਅੰਮ੍ਰਿਤ ਦਾ ਅਤੁਟ ਚਸ਼ਮਾਂ ਪ੍ਰਵਾਹਿਤ ਕੀਤਾ। ਚੀਨੀ ਅਸਵਾਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਏਸੇ ਹੀ ਮਿਸ਼ਨ ਨੂੰ ਦੇਸਾਂ ਤੇ ਪ੍ਰਦੇਸਾਂ ਵਿਚ ਪਸਾ-ਰਨ ਦੇ ਪ੍ਰਯੋਜਨ ਨਾਲ ਨਜ਼ਰ-ਬੰਦੀਆਂ ਕੈਦਾਂ ਅਤੇ ਜਲਾ-ਵਤਨੀਆਂ ਦਾ ਖਿੜੇ ਮਥੇ ਸੁਆਗਤ ਕੀਤਾ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਜਾਨ-ਸ਼ੀਨ ਸ੍ਰੀ ਸਤਿਗੁਰੂ ਹਰੀ

Namdhari Elibrary NamdhariElibrary@gmail.com

ਸਿੰਘ ਜੀ ਨੇ ਜੀਵਨ ਪ੍ਰਜੰਤ ਰੂਹਾਨੀਜਤ ਨੂੰ ਹੀ ਆਪਣਾਂ ਜੀਵਨ ਉੱਦਸ ਬਣਾਈ ਰਖਿਆ ਅਤੇ ਇਸ ਸਬੰਧ ਵਿਚ ਅਨੇਕ ਕਸ਼ਟਾਂ ਦਾ ਟਾਕਰਾ ਕੀਤਾ। ਏਨ੍ਹਾਂ ਅਵਤਾਰਾਂ, ਰਿਖੀਆਂ ਮੁਨੀਆਂ ਗੁਰੂਆਂ, ਸੰਤਾਂ, ਮਹੰਤਾਂ, ਨਬੀਆਂ ਰਸੂਲਾਂ ਪੈਗੰਬ੍ਰਾਂ, ਵਲੀਆਂ ਅਤੇ ਮੁਜਾਹਦਾਂ ਨੇ ਅਧਿਆਤਮ ਤੱਤ ਨੂੰ ਸੁਖ ਸ਼ਾਂਤੀ ਦਾ ਰਾਹ ਨਿਸਚਿਤ ਕੀਤਾ ਨਾਂ ਕਿ ਐਟਮ ਤੇ ਹਾਈਡਰੋਜਨ ਬੰਮਾਂ ਅਤੇ ਵਿਹੁਲੇ ਅਰ ਮਾਰੂ ਸ਼ਸਤ੍ਰਾਂ ਉਤੇ ਨਿਸਚਾ ਰਖਣ ਵਾਲੇ ਇਮਪੀਰੀ ਅਲਿਸਟਕ ਅਸ਼ਤ੍ਰਾਂ ਸ਼ਸ਼ਤ੍ਰਾਂ ਅਤੇ ਫੌਜੀ ਡਵੀਜਨਾਂ ਨੂੰ।

## ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ

ਹੁਣ ਮੈਂ ਹਿਰਦੇ ਸਮ੍ਰਾਟ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਸੁਯੋਗ ਸਪੁਤ੍ਰ ਅਤੇ ਉੱਤ੍ਰਾ ਧਿਕਾਰੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪਰਮ ਪਾਵਨ ਵਿਅਕਤੀ ਤੋਂ ਆਪਨੂੰ ਜਾਣੂੰ ਕਰਾਣਾਂ ਚਾਹੁੰਦਾ ਹਾਂ ਆਪ ਇਸ ਸਮੇਂ ਆਪਨੇ ਪੂਰਨ ਅਤੇ ਪੂਜਨੀਜ ਗੁਰੂ ਜਨਾਂ ਦੁਆਰਾ ਚਲਾਏ ਤੇ ਦਰਸਾਏ ਗਏ ਇਸ ਰੂਹਾਨੀ ਮਾਰਗ ਦਾ ਸੰਦੇਸ਼ ਭਾਰਤ ਤੋਂ ਬਾਹਰ ਹੋਰ ਪ੍ਰਦੇਸਾਂ ਤਕ ਪੁਚਾਣ ਦੇ ਮਨੋਰਥ ਨਾਲ ਪੂਰਬੀ ਅਫਰੀਕਾ ਦੀ ਰਾਜਧਾਨੀ ਨੈਰੋਬੀ ਵਿਚ ਪਧਾਰੇ ਹੋਏ ਹਨ। ਆਪ ਭਾਰਤ ਅਤੇ ਗੈਰ ਮੁਲਕਾਂ ਵਿਚ ਫੈਲੇ ਹੋਏ ਲਖਾਂ ਤੇ ਕਰੋੜਾਂ ਨਰ ਨਾਰੀਆਂ ਦੇ ਪ੍ਰਮੁੱਖ ਨੇਤਾ ਹਨ। ਆਪ ਦੀ ਇਹ ਹਿਰਦੇ ਭਾਵਨਾਂ ਹੈ ਕਿ ਸੰਸਾਰ ਭਰ ਦੇ ਪੰਥ ਅਤੇ ਸਮਾਜ ਅਪਣੇ ਅਪਣੇ ਮੁਲਕ ਸਿਧਾਂਤਾਂ ਦੀ ਪੈਰਵੀ ਕਰਦੇ ਹੋਏ ਪਰਸਪਰ ਪ੍ਰੇਮ ਏਕਤਾ ਅਤੇ ਭਾਰਤੀ ਭਾਵ ਦੀ ਲੜੀ ਵਿਚ ਪ੍ਰੋਤੇ ਜਾਣ। ਆਪਨੇ ਭਾਰਤ ਅੰਦਰ ਸਿਖਾਂ ਸਿਖਾਂ ਵਿਚ, ਸਿਖਾਂ ਹਿੰਦੂਆਂ ਵਿਚ ਅਤੇ ਹੋਰ ਸਮੂਹ ਧਰਮਾਂ ਵਿਚ ਪਰੇਮ ਅਤੇ ਮੈਤ੍ਰੀ ਦਾ ਸਬੰਧ ਇਸ ਥਿਤ ਕਰਨ ਦੇ ਨੁਕਤਾ ਨਿਗਾਹ ਨਾਲ ਕਈ ਕਾਨਫਰੰਸਾਂ ਆਪਣੇ ਹੈਡ ਕਵਾਟਰ ਸ੍ਰੀ ਭੈਣੀ ਸਾਹਿਬ ਵਿਖੇ ਕੀਤੀਆਂ, ਜਿੰਨ੍ਹਾਂ ਵਿਚ ਆਪ ਨੂੰ ਵਿਸ਼ੇਸ਼ ਸਫਲਤਾ ਪ੍ਰਾਪਤ ਹੋਈ।

ਆਪ (ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅੱਜ ਨੈਰੋਬੀ ਵਿਚ ਵੀ ਏਸੇ ਮਿਸ਼ਨ ਦਾ ਪ੍ਰਚਾਰ ਕਰਨ ਵਿਚ ਤੱਤਪਰ ਹਨ। ਹਰ ਰੋਜ ਅੰਮ੍ਰਿਤ ਵੇਲੇ, ਅਤੇ ਸੰਧਿਆਂ ਸਮੇਂ ਹਜਾਰ ਮਨੁਖ ਉਹਨਾ ਦੇ ਅੰਮ੍ਰਿਤ ਮਈ ਉਪਦੇਸਾਂ ਤੋਂ ਲਾਭ ਪ੍ਰਾਪਤ ਕਰਕੇ ਆਪਣੇ ਮਨ ਦੀ ਜਲਨ ਨੂੰ ਦੂਰ ਕਰਣ ਦਾ ਪ੍ਰਯਤਨ ਕਰ ਰਹੇ ਹਨ। ੧੪ ਅਪ੍ਰੈਲ ਤੋਂ ਆਪ ਆਪਣੇ ਮਿਸ਼ਨ ਨੂੰ ਪ੍ਰਚਾਰਨ ਦੇ ਸਬੰਧ ਵਿਚ ਯੋਗੰਡਾ ਦੇ ਸ਼ਹਿਰਾਂ ਦਾ ਰਟਨ ਕਰਨ ਹਿਤ ਰਵਾਨਾਂ ਹੋ ਰਹੇ ਹਨ। ਉਹਨਾਂ ਦੇ ਮੁਖ ਸਿਧਾਂਤਾਂ ਦਾ ਵੇਰਵਾ ਇਹ ਹੈ:—

(੧) ਪ੍ਰਮੇਸਰ ਇੱਕ ਹੈ।

(੨) ਪ੍ਰਮੇਸਰ ਦੇ ਨਾਮ ਤਥਾ ਕੀਰਤਨ ਦੁਆਰਾ ਭਗਤੀ ਕਰਨੀ ਮਨੁੱਖ ਮਾਤ੍ਰ ਦਾ ਜੀਵਨ ਨਿਸ਼ਾਨਾਂ ਹੈ।

(੩) ਮਾਸ ਸ਼ਰਾਬ ਆਦਿਕ ਤਾਮਸੀ ਅਹਾਰ ਦਾ ਨਿਸ਼ਧ ਹੈ।

(੪) ਮਨ ਬਾਣੀ ਅਤੇ ਸਰੀਰ ਕਰਕੇ ਅਹਿੰਸਾ ਬਰਤ ਦਾ ਪਾਲਨ ਕਰਨਾਂ ਮਾਨਵੀ ਧਰਮ ਹੈ।

(੫) ਆਪ ਜੀਵੋ ਤੇ ਹੋਰਨਾਂ ਨੂੰ ਜੀਉਣ

Namdhari Elibrary NamdhariElibrary@gmail.com



ਮਹਾਰਾਜ ਜੀ ਦਾ ਨਰੋਬੀ ਵਿਚ ਸ਼ਾਨਦਾਰ ਸਵਾਗਤ





ਸ਼ਾਂਤੀ ਸਟੂਪ ਸ੍ਰੀ ਸਤਿਗੁਰੂ ਜੀ ਮਹਾਰਾਜ ਨਰੋਬੀ ਵਿਚ

Namdhari Elibrary NamdhariElibrary@gmail.com



ਸ੍ਰੀ ਸਤਿਗੁਰੂ ਜੀ ਮਹਾਰਾਜ ਨਰੋਬੀ ਦੇ ਹਵਾਈ ਅੱਡੇ ਤੇ



ਸ੍ਰੀ ਸਤਿਗੁਰੂ ਜੀ ਮਹਾਰਾਜ ਉਪਦੇਸ਼ ਕਰ ਰਹੇ ਹਨ

Namdhari Elibrary NamdhariElibrary@gmail.com

ਦੇਵੋ।

(੬) ਨਾ ਕਿਸੇ ਤੋਂ ਡਰੋ ਤੇ ਨਾਂ ਕਿਸੇ ਨੂੰ ਡਰਾਓ।

(੭) ਸੁਬੱਤ ਦਾ ਭਲਾ ਮੰਗੋ।

(੮) ਸੰਸਾਰ ਭਰ ਦੇ ਆਸਤਕ ਮਤਾਂ ਮਤਾਂ ਦੇ ਨੇਤਾਵਾਂ ਦਾ ਮਾਨ ਕਰੋ।

(੯) ਗਊ ਦਾ ਪਾਲਨ ਤੇ ਪੋਸ਼ਨ ਅਪਨਾ ਕ੍ਰਤਵ ਸਮਝੋ।

(੧੦) ਸਮਾਜਕ ਸੁਧਾਰ:-

(੧੧) ਵਿਧਵਾ ਵਿਆਹ ਦੀ ਖੁਲ੍ਹ

(੧੨ ਬਾਲ ਵਿਆਹ ਦੀ ਨਿਖੇਧੀ,

(੧੩) ਦਾਜ ਅਤੇ ਖਰਚੀਲੀਆਂ ਰਸਮਾਂ ਦਾ ਤਿਆਗ।

(੧੪) ਲੜਕੀਆਂ ਮਾਰਨ, ਵੇਚਨ, ਅਤੇ ਵੱਟਾ ਕਰਨ ਦੀ ਮਨਾਹੀ।

(ਅਪੂਰਣ)

---

## ਅਫਰੀਕਾ ਨੂੰ ਭਾਗ ਲਾਇਆ ਗੁਰੂ ਪ੍ਰਤਾਪ ਹਰਿ

ਸਨਖਤ੍ਰਵੀ ਜੀ

ਸ੍ਰੀ ਗੁਰੂ ਨਾਨਕ ਸੰਸਾਰ ਦੇ ਉਧਾਰ ਹਿਤ, ਨਿਯਮ ਬਣਾਇਆ ਦੌਰਾ ਕਰਕੇ ਪ੍ਰਚਾਰ ਦਾ
ਨੌ ਖੰਡ ਧਰਤੀ ਤੇ ਪਤਾਲ ਔ ਅਕਾਸ਼ ਪਹੁੰਚ, ਰਬਾਬ ਵਜਾਇਆ ਬਾਬਾ ਸਤਿ ਕਰਤਾਰ ਦਾ
ਤੀਜ ਅਰ ਛੇਵੇਂ ਗੁਰੂ ਨੌਮੇ ਤੇ ਦਸਵੇਂ ਨੇ, ਦੇਸ਼ ਰਟਨ ਕੀਤਾ ਵਕਤ ਅਨੁਸਾਰ ਦਾ।
ਫਿਰ ਗੁਰ ਯਾਰਵੇਂ ਦੇ ਗੁਪਤ ਪ੍ਰੋਗ੍ਰਾਮ ਬਾਦ, ਸਮਾ ਜਦ ਆਯਾ ਗੁਰੂ ਬਾਰ੍ਹਵੇਂ ਅਵਤਾਰ ਦਾ।
ਸ੍ਰੀ ਪਰਮੇਸ੍ਵਰ ਦੇ ਹੁਕਮ ਨੂੰ ਪਾਇ ਕਰ, ਕਰਨ ਲਗੇ ਕੰਮ ਆਪ ਜਗਤ ਸੁਧਾਰ ਦਾ
ਸ੍ਰੀ ਭੈਣੀ ਸਾਹਬ ਕੁਝ ਸੰਗਤਾਂ ਸਜਾਈਆਂ ਪੈਹਲਾਂ, ਦੌਰਾ ਫਿਰ ਸ਼ੁਰੂ ਕੀਤਾ ਦਪੜ ਪੰਠੇਹਾਰ ਦਾ।
ਸਾਰੇ ਹੀ ਪੰਜਾਬ ਵਿਚ ਦੌਰੇ ਬੜੇ ਭਾਰੇ ਹੋਏ, ਮੋਹ ਲਇਆ ਮਨ ਜਿਨਾਂ ਹਰ ਨਰ ਨਾਰ ਦਾ।
ਸ਼ਾਹੀ ਠਾਟ ਵੇਖ ਕਰ ਸੂਰਯ ਸਮਾਨ ਤੇਜ, ਦਹਿਲ ਗਿਆ ਦਿਲ ਫਰੰਗੀ ਸਰਕਾਰ ਦਾ।
ਰੋਕਨ ਨੂੰ ਦੌਰੇ ਬਰ ਗੋਰਾਂ ਨੇ ਕਨੂੰਨ ਘੜ, ਬੰਧ ਲਾਇਆ ਸਾਗਰ ਨੂੰ ਰੇਤ ਦੀ ਦੀਵਾਰ ਦਾ।
ਕੀਤਾ ਦੌਰਾ ਬੰਦ ਸਗੋਂ ਦੌਰੇ ਦਾ ਅਰੰਭ ਹੋਇਆ, ਰੰਗੂਨ ਪਰਦੇਸ਼ਾਂ ਵਿਚ ਸਾਗਰਾਂ ਤੋਂ ਪਾਰ ਦਾ।
ਏਸ ਪਾਸੇ ਸ੍ਰੀ ਸਤਿਗੁਰੂ, ਗੁਰੂ ਹਰੀ ਸਿੰਘ, ਧੀਰਜ ਨਾਲ ਵੇਂਹਦੇ ਰਹੇ ਸਮਾ ਤੇਲ ਧਾਰ ਦਾ।
ਬੜ ਚਿਰ ਪਿਛੋਂ ਵੇਲਾ ਆਯਾ ਉਹ ਪੰਜਾਬ ਵਿਚ, ਤੁਰਿਆ ਪ੍ਰਵਾਹ ਜੋਰ ਕੂਕਿਆਂ ਦੀ ਕਾਰ ਦਾ।
ਗੁਰੂ ਪ੍ਰਤਾਪ ਪ੍ਰਕਾਸ਼ ਦੇ ਵਿਕਾਸ਼ ਨਾਲ, ਛੁਪਿਆ ਉਲੂਕ ਜੋ ਕਾਨੂੰਨ ਹਟਕਾਰ ਦਾ।
ਦੇਸਾਂ ਪ੍ਰਦੇਸੀਂ ਲਗੇ ਗੁਰੂ ਜੀ ਚਰਨ ਪੌਣ, ਨਾਦ ਵਜਣ ਨਾਮ ਬਾਣੀ ਦੇ ਪਰਚਾਰ ਦਾ।
ਦਿਨ ਕਿਤੇ ਰਾਤ ਕਿਤੇ ਘੜੀ ਕਿਤੇ ਪਲ ਕਿਤੇ, ਸਤਿਗੁਰੂ ਹਜ਼ੂਰ ਫਿਰ ਸੇਵਕਾਂ ਨੂੰ ਤਾਰਦਾ।
ਤਰਸ ਰਹੇ ਅਫਰੀਕਾਂ ਕਦੋਂ ਦੇਵੇਗਾ ਦਰਸ ਆਕੇ, ਕਵਲ ਨੈਨ ਮਧੁਰ ਬੈਨਿ ਰੂਪ ਨਿਰਕਾਰ ਦਾ।
ਦੋ ਸਾਲ ਹੋਏ ਜਦ ਸੇਵਕਾਂ ਦੀ ਭਾਵਨਾ ਨੂੰ, ਪੂਰਿਆਂ ਕਰਨ ਲਈ ਦਿਤੇ ਹੋਏ ਆਪ ਵਰ।
ਲੈਕੇ ਹਜ਼ੂਰੀ ਜਥਾ ਪ੍ਰੀਤਮ ਗੁੰਜਾਰਿਆ ਦਾ, ਵਿਚ ਨੈਰੋਬੀ ਸ਼ਹਿਰ ਸਮਾ ਸ਼ੁਭ ਥਾਪ ਕਰ।
ਨਾਮ ਬਾਣੀ ਦੈਵੀ ਗਣ ਦਸਣ ਪ੍ਰਦੇਸੀਆਂ ਨੂੰ, ਮਦ ਮਾਸ ਛਡੋ ਸਾਰ ਦੁਰਾਚਾਰ ਪਾਪ ਡਰ।
ਕਟੀਚੋ ਕਿਟਾਲੀ ਮੁਬਾਲੀ ਆਦ ਥਾਵਾਂ ਤੇ ਜਾ, ਅਫਰੀਕਾ ਨੂੰ ਭਾਗ ਲਾਇਆ ਗੁਰੂ ਪ੍ਰਤਾਪ ਹਰਿ।

Namdhari Elibrary NamdhariElibrary@gmail.com

# ਅਫਰੀਕਾ ਬਾਬਤ

## ਕੁਝ ਅੱਖੀਂ ਡਿੱਠੇ ਸਮਾਚਾਰ

( ਵਲੋਂ ਸ੍ਰੀ "ਆਲਿਮ" ਜੀ )

ਸਤਿਜੁਗ ਦੇ "ਅਫ਼ਰੀਕਾ ਨੰਬਰ ਬਾਬਤ ਸ੍ਰੀ ਮਾਇਲਪੁਰੀ ਜੀ ਵਲੋਂ ਇਸ ਭਾਵ ਦਾਆਂ ਕਈ ਚਿਠੀਆਂ ਮਿਲੀਆਂ ਕਿ ਮੈਂ ਸਤਿਜੁਗ ਦੇ "ਅਫਰੀਕ ਅੰਕ" ਸਬੰਧੀ ਕੋਈ ਦਿ ਚਸਪ ਲੇਖ ਲਿਖਕੇ ਘੱਲਾਂ। ਇਕ ਪਤ੍ਰਕਾ ਇਕ ਪ੍ਰੇਮੀ ਸਿਖ ਵਲੋਂ ਨੈਰੋਬੀ ਤੋਂ ਵੀ ਆਈ ਸੀ ਪਰ ਏਸ ਅਰਸੇ ਵਿਚ ਦਿ ਵਿਚ ਅਜੇਹੀ ਬੇਚੈਨੀ ਰਹੀ ਹੈ ਕਿ ਜਿਸਦੀ ਮਜੂਦਗੀ ਵਿਚ ਚੰਗਾ ਲਿਖਣਾਂ ਤੇ ਸੋਹਣਾ ਬੋਲਣਾ ਨ ਕੇਵਲ ਔਖਾ ਸਗੋਂ ਅਸੰਭਵ ਹੀ ਹੁੰਦਾ ਹੈ। ਕਿਸੇ ਵਿਸ਼ੇਸ਼ ਲੇਖ ਦੇ ਲਿਖਣ ਵਾਸਤੇ ਲੇਖਕ ਦੀ ਸੁਰਤ ਇਕਾ ਗ੍ਰਤਾ ਦੇ ਮੰਡਲ ਵਿਚ ਇਸਥਿਤ ਹੋਣੀ ਚਾਹੀਦੀ ਹੈ ਵਰਨਾਂ ਇੰਤਸ਼ਾਰ ਮਨ ਨੂੰ ਕਿਸੇ ਇਕ ਨੁਕਤੇ ਤੇ ਸਥਿਰ ਹੋਣ ਵਿਚ ਕਾਫ਼ੀ ਰੁਕਾਵਟ ਪੌਂਦਾ ਹੈ। ਹੁਣ ਪਹਿਲੋਂ ਨਾਲੋਂ ਮਨੀਰਾਮ ਕਛ ਟਿਕਾਉ ਵਿਚ ਆ ਰਿਹਾ ਹੈ, ਪਰ ਮੁਕੰਮਲ ਆਰਾਮ ਵਿਚ ਅਜੇ ਕੁਛ ਦਿਨ ਹੋਰ ਲਗਣਗੇ। ਇਸ ਲਈ ਲਿਖ ਰਿਹਾ ਹਾਂ, ਤਾਕਿ ਸ੍ਰੀ ਮੰਗਲ ਸਿੰਘ ਜੀ ਦੀ ਇੱਛਾ ਅਨੁਸਾਰ ਇਸ ਨੰਬਰ ਵਿਚ ਮੇਰੀ ਸੇਵਾ ਦਾ ਕਛ ਹਿਸਾ ਵੀ ਪੈ ਸਕੇ। ਪਤਾ ਨਹੀਂ ਕੇਹੋ ਜੇਹਾ ਲਿਖਿਆ ਗਿਆ ਹੈ, ਭੈੜਾ ਹੈ ਕਿ ਸੋਹਣਾ? ਪਾਠਕਾਂ ਦੀ ਭੇਟ ਹੈ। ਗਰ ਕਬੂਲ ਉਫ਼ਤਦ ਜ਼ਹੇ ਅੱਜ਼ੋ ਸ਼ਰਫ਼।

ਅਫ਼ਰੀਕਾ ਦਾ ਖੇਤ੍ਰ ਫਲ ਇਕ ਕਰੋੜ ਪੰਦਰਾਂ ਲੱਖ ਵਰਗ ਮੀਲ ਹੈ। ਸੰਸਾਰ ਭਰ ਵਿੱਚ ਏਸ਼ੀਆ ਮਹਾਂਦੀਪ ਸਭ ਤੋਂ ਵਡਾ ਤੇ ਅਫ਼ਰੀਕਾ ਇਸ ਤੋਂ ਦੂਜੇ ਦਰਜੇ ਤੇ ਹੈ। ਭੂ-ਮਧ ਰੇਖਾ ਅਫ਼ਰੀਕਾ ਦੇ ਮੱਧ ਵਿਚੋਂ ਦੀ ਲੰਘਦੀ, ਜਿਸ ਕਰਕੇ ਇਸਦਾ ਅੱਧਾ ਹਿੱਸਾ ਉੱਤਰੀ ਅਤੇ ਅਧਾ ਦੱਖਣੀ ਗੋਲੇ ਦੇ ਅੱਧ ਵਿਚ ਇਸਥਿਤ ਹੈ। ਇਸ ਲਈ ਜਲ ਵਾਯ ਦਾ ਅਸਰ ਉੱਤਰੀ ਅਤੇ ਦੱਖਣੀ ਭਾਗ ਵਿਚ ਸਮਾਨ ਹੈ। ਹਾਂ ਏਨਾਂ ਫਰਕ ਜਰੂਰ ਹੈ ਕਿ ਜਦੋਂ ਉਤਰੀ ਹਿੱਸੇ ਵਿਚ ਸਰਦੀ ਦੀ ਰੁਤ ਹੁੰਦੀ ਹੈ ਓਦੋਂ ਦਖਣੀ ਭਾਗ ਵਿਚ ਗਰਮ ਮੌਸਮ ਹੁੰਦਾ ਹੈ।

ਅਪ੍ਰੈਲ ੧੯੫੩ ਵਿਚ ਮੈਨੂੰ ਅਤੇ ਕੁਛ ਹੋਰ ਨਾਮਧਾਰੀ ਸੱਜਣਾਂ ਨੂੰ ਸ੍ਰੀ ਸਤਿਗੁਰ ਪਰਤਾਪ ਸਿੰਘ ਜੀ ਮਹਾਰਾਜ ਦੀ ਅਗ-ਵਾਈ ਵਿਚ ਅਫਰੀਕਾ ਮਹਾਦੀਪ ਦੇ ਪੂਰਬੀ ਭਾਗ-'ਬ੍ਰਿਟਿਸ਼ ਈਸਟ ਅਫਰੀਕਾ!' ਵਿਚ ਜਾਣ ਦਾ ਸਮਾਂ ਮਿਲਿਆ। ਮੁੰਬਾਸਾ ਦੀ ਬੰਦਰਗਾਹ ਤੋਂ ਉਤਰਕੇ ਮੋਟਰਾਂ ਦੁਆਰਾ ੩੦੦ ਮੀਲਾਂ ਦਾ ਸਫਰ ਤੈ ਕਰਦੇ ਹੋਏ ਅਸੀਂ ਨੈਰੋਬੀ ਸ਼ਹਿਰ ਵਿਚ ਪੁੱਜੇ ਸਾਂ।

Namdhari Elibrary NamdhariElibrary@gmail.com

ਰਸਤੇ ਦੀਆਂ ਖੁਸ਼ਕ ਪਹਾੜੀਆਂ ਤੇ ਰੇਗ ਬਰੰਗੀ ਧਰਤੀ ਨੂੰ ਪਾਰ ਕਰਨ ਤੋਂ ਉਪ੍ਰੰਤ ਏਹੀ ਸ਼ਹਿਰ ਸੀ ਜਿਸਨੇ ਸਾਡੇ ਮਨਾਂ ਤੇ ਆਪਣੀ ਕੁਦਰਤਾ ਅਤੇ ਚਮਕ ਦਮਕ ਦਾ ਕੁਛ ਅਸਰ ਪਾਣ ਦਾ ਜਤਨ ਕੀਤਾ। ਇਹ ਕੀਨੀਆਂ ਦੀ ਰਾਜਧਾਨੀ ਹੈ। ਭੂ ਗੋਲਕਾਂ ਨੇ ਆਪਣੇ ਦ੍ਰਿਸ਼ਟੀ ਕੋਣ ਅਨੁਸਾਰ ਅਫਰੀਕਾ ਨੂੰ 'ਅੰਧ-ਮਹਾਦੀਪ' ਦਾ ਨਾਉਂ ਦੇਕੇ ਇਸਦੀ ਤੌਹੀਨ ਕੀਤੀ ਹੈ, ਪਰ ਸਮੁੰਦਰ ਦੇ ਕਿਨਾਰੇ ਮੁੰਬਾਸਾ ਦੇ ਕੁਦਰਤੀ ਨਕਸ਼ੇ ਅਤੇ ਨੈਰੋਬੀ ਦੇ ਆਲੇ ਦੁਆਲੇ ਤੇ ਨਜ਼ਾਰੇ ਦੇਖਕੇ ਭੂਗੋਲਕਾਂ ਦਾ ਮਤ ਖੰਡਿਤ ਹੁੰਦਾ ਪਰਤੀਤ ਹੁੰਦਾ ਹੈ ਕੁਛ ਹੋਰ ਸ਼ਹਿਰਾਂ ਤੇ ਕਸਬਿਆਂ ਦੇ ਦ੍ਰਿਸ਼, ਬੇਲ ਬੂਟਿਆਂ ਦੀ ਕੁਦਰਤੀ ਮੀਨਾਕਾਰੀ ਤੋਂ ਇਮਾਰਤਾ ਦੀ ਖੂਬਸੂਰਤੀ ਵੀ ਭੂਗੋਲਕਾਂ ਦੇ ਮਤ ਦਾ ਖੰਡਨ ਕਰਦੀ ਹੈ। ਕਰੀਚੋ, ਨਕੋਰੋ, ਕੁਸ਼ਮੋ, ਮਬਾਲੀ, ਕਟਾਲੀ ਐਲਡੋਰੇਟ, ਜੀਂਜਾ ਅਤੇ ਕੰਮਪਾਲਾ ਆਦਿਕ ਸ਼ਹਿਰਾਂ ਦੀਆਂ ਮਿਕਨਾਤੀਸੀ ਬਨਾਵਟਾਂ ਸਉਂਹੇ ਤਕਦਿਆਂ ਹੋਇਆਂ ਤਾਂ ਇਸਨੂੰ ਚਾਨਣ ਮਹਾਦੀਪ ਕਹਿਣ ਵਿਚ ਕੋਈ ਅਤਯੋਕਤੀ ਨਹੀਂ ਜਾਪਦੀ। ਹੋ ਸਕਦਾ ਹੈ ਕਿ ਭੂਗੋਲਕਾਂ ਨੇ ਇਸ ਦੇ ਅਸਲ ਵਸਨੀਕਾਂ ਦੇ ਰੰਗ ਰੂਪ, ਅਚਾਰ, ਵਿਹਾਰ, ਰਹਿਨ ਸਹਿਨ, ਸਭਯਤਾ ਅਤੇ ਸਿਖਿਆ ਦਾ ਆਂ ਘਿਨੌਣੀਆਂ ਸ਼ਕਲਾਂ ਦੇ ਅਧਾਰ ਤੇ ਇਸਨੂੰ ਅਧ ਮਹਾਂਦੀਪ ਕਹਿ ਦਿਤਾ ਹੋਵੇ, ਪਰ ਇਹ ਅਸੀਂ ਤਦ ਮੰਨਦੇ ਜੇ ਉਹ ਇਸਦੇ ਏਹੀ ਯਾ ਇਸ ਨਾਲ ਰਲਦੇ ਮਿਲਦੇ ਕਾਰਨ ਬਿਆਨ ਕਰਦੇ। ਸੁਖ-ਇਹ ਤਾਂ ਇਕ ਵਾਧੂ ਜ਼ਿਕਰ (ਜ਼ਮਲਾ ਮੋਤ੍ਰਜ਼ਾ) ਵਿਚਾਲੇ ਆ ਗਿਆ। ਹੁਣ ਅਸਲ ਗੱਲ ਵੱਲ ਆਈਏ। ਪੂਰਬੀ ਅਫਰੀਕਾ ਦੇ ਹਿੱਸੇ ਵਿੱਚ ਅੰਗ੍ਰੇਜ਼ੀ-ਰਾਜ ਹੈ। ਇਸਦੇ ਦੂਜੇ ਦੋ ਸੂਬੇ ਯੋਗੰਡਾ ਤੇ ਟਾਂਗਾਨੀਕਾ ਵੀ ਬਰਤਾਨੀਆ ਦੇ ਹੀ ਅਧੀਨ ਹਨ। ਸਾਡੇ ਦੇਸ਼ ਦੀ ਸੁਤੰਤ੍ਰਤਾ ਤੋਂ ਪਿਛੋਂ ਬਹੁਤ ਸਾਰੇ- ਅੰਗ੍ਰੇਜ਼ ਅਫਸਰਾਂ ਤੇ ਉਨਾਂ ਦੇ ਲੱਗਿਆਂ ਬੱਧਿਆਂ ਨੂੰ ਆਸਰਾ ਦੇਣ ਵਿਚ ਬ੍ਰਿਟਿਸ਼ ਈਸ਼ਟ ਅਫਰੀਕਾ ਦਾ ਖ਼ਾਸ ਹਿੱਸਾ ਹੈ! ਪਰ ਅਸਾਂ ਦੇਖਿਆ ਹੈ ਕਿ ਏਥੇ ਵੀ ਅੰਗ੍ਰੇਜ਼ ਬਹੁਤਾ ਚਿਰ ਨਹੀਂ ਠਹਿਰ ਸੱਕੇਗਾ। ਕਿਉਂਕਿ ਅਫ਼ਰੀਕਾ ਨਿਵਾਸੀ ਲੋਕਾਂ ਵਿਚ-ਜਿਨ੍ਹਾਂ ਨੂੰ ਅੰਗਰੇਜ਼ ਨਫ਼ਰਤ ਨਾਲ "ਹਬਸ਼ੀ" ਕਹਿਕੇ ਪਕਾਰਦਾ ਹੈ ਅਜ਼ਾਦੀ ਦਾ ਜਜ਼ਬਾ ਨ ਕੇਵਲ ਪੈਦਾ ਹੋ ਚੁਕਾ ਸਗੋਂ ਜੋਬਨ ਨੂੰ ਪ੍ਰਾਪਤ ਹੋ ਚੁਕਾ ਹੈ। ਮੈਂ ਨੈਰੋਬੀ ਅਤੇ ਕੰਪਾਲਾ ਆਦਿਕ ਸ਼ਹਿਰਾਂ ਅੰਦਰ ਉਨਾਂ ਅਫ਼ਰੀਕੀ ਬੰਦਿਆਂ ਦੇ ਦਿਲੀ ਭਾਵਾਂ ਦੀ ਜਾਚ ਕੀਤੀ। ਕੰਪਾਲਾ ਵਿਚ ਜੋ ਯੁਗੰਡਾ ਪ੍ਰਾਂਤ ਦੀ ਰਾਜਧਾਨੀ ਹੈ ਇਕ ਨਾਮਧਾਰੀ ਫੈਕਟਰੀ ਅੰਦਰ ਜਦ ਸਤਿਗੁਰਾਂ ਨੇ ਚਰਨ ਪਾਏ ਤਾਂ ਅਫਰੀਕਨ ਮਜ਼ੂਰਾਂ ਨੇ ਜਿਨ੍ਹਾਂ ਨੂੰ "ਬੋਈ" ਆਖਦੇ ਹਨ ਉਸ ਫੈਕਟਰੀ ਦੇ ਨਾਮਧਾਰੀ ਮਾਲਿਕ ਨੂੰ ਕਿਹਾ ਕਿ ਉਨ੍ਹਾਂ ਨੂੰ ਕੋਈ ਉਪਦੇਸ਼ ਸੁਣਾਇਆ ਜਾਏ। ਉਨ੍ਹਾਂ ਦੇ ਕਹਿਣ ਤੇ ਮੈਂ ਆਪਣੀ ਬੋਲੀ ਵਿਚ ਕਿਹਾ ਕਿ--"ਤੁਹਾਡੇ ਅੰਦਰ ਅਜ਼ਾਦੀ ਦਾ ਜਜ਼ਬਾ ਦੇਖ ਕੇ ਸਾਡੇ ਸਤਿਗੁਰੂ ਜੀ ਬਹੁਤ ਪ੍ਰਸੰਨ ਹੋਏ ਹਨ। ਉਹ ਚਾਹੁੰਦੇ ਹਨ ਕਿ ਤੁਹਾਡੇ ਦੇਸ ਅੰਦਰ ਤੁਹਾਡਾ ਹੀ ਰਾਜ ਹੋਵੇ"। ਜਦ ਏਨ੍ਹਾਂ ਸ਼ਬਦਾ ਨੂੰ ਉਨਾਂ ਦੀ ਬੋਲੀ ਵਿਚ ਦੱਸਿਆ ਗਿਆ ਤਾਂ

ਉਹ ਨੱਚਣ ਲੱਗ ਪਏ। ਉਨਾਂ ਨੇ ਕਿਹਾ ਕਿ ਅਸੀਂ ਇਨ੍ਹਾਂ ਬੜੀਆਂ ਬੜੀਆਂ ਇਮਾਰਤਾਂ ਨੂੰ ਬਣਾਣ ਲਈ ਮਜ਼ਦੂਰੀ ਕਰਦੇ ਹੋਏ ਆਪਣੇ ਦਿਲਾਂ ਅੰਦਰ ਇਹ ਭਾਵ ਰਖਦੇ ਹਾਂ ਕਿ ਇਨ੍ਹਾਂ ਬੰਗਲਿਆਂ ਵਿਚ ਅਸਾਂ ਹੀ ਰਹਿਣਾਂ ਹੈ ਅੰਗ੍ਰੇਜ਼ ਕੋਈ ਦਿਨ ਦੇ ਪ੍ਰਾਹੁਣੇ ਹਨ ਪਿਛਲੇ ਦਿਨਾਂ ਵਿਚੋ ਬੰਡੋਂ ਗ ਕਾਨਫਰੰਸ ਵਿਚ ਅਫ਼ਰੀਕਾ ਦੇ ਸਮਿਲਤ ਹੋਣ ਨੇ ਇਨ੍ਹਾਂ ਲੋਕਾਂ ਦੀਆਂ ਆਸ਼ਾਂ ਨੂੰ ਹੋਰ ਵੀ ਨੇੜੇ ਲੈ ਆਂਦਾ ਹੈ ਜਿਨ੍ਹਾਂ ਨੂੰ ਪਸਚਮੀ ਦੇਸ਼ਾਂ ਨੇ ਹੁਣ ਤਕ ਗੁਲਾਮ ਬਣਾਈ ਰੱਖਿਆ ਹੈ।

ਬ੍ਰਿਟਿਸ਼ ਈਸਟ ਅਫਰੀਕਾ ਦੇ ਤਿਨ ਸੂਬੇ ਹਨ। ਕੀਨੀਆਂ, ਯੋਗੰਡਾ ਅਤੇ ਟਾਂਗਾ ਨੀਕਾ। ਕੀਨੀਆਂ ਦੀ ਰਾਜਧਾਨੀ ਨੈਰੋਬੀ, ਯੁਗੰਡਾ ਦੀ ਕੰਪਾਲਾ, ਅਤੇ ਟਾਂਗਾ ਨੀਕਾ ਦੀ ਟਾਂਗਾ ਨੀਕਾ ਹੈ। ਨੈਰੋਬੀ ਕਾਫੀ ਸੋਹਣਾ ਸ਼ਹਿਰ ਹੈ ਜੋ ਮੁੰਬਾਸਾ ਬੰਦਰਗਾਹ ਤੋਂ ੩੦੦ ਸੌ ਮੀਲਾਂ ਦੇ ਫਾਸਲੇ ਤੇ ਸਥਿਤ ਹੈ। ਏਥੇ ਪੰਜਾਬੀਆਂ ਦੀ ਗਿਣਤੀ ਈਸਟ ਅਫਰੀਕਾ ਦੇ ਸਾਰੇ ਸ਼ਹਿਰਾਂ ਨਾਲੋਂ ਵਧੀਕ ਹੈ। ਰੇਲਵੇ ਸਟੇਸਨ, ਰੇਡੀਓ ਸਟੇਸ਼ਨ ਤੇ ਹਵਾਈ ਸਟੇਸ਼ਨ ਵੀ ਇਸਥਿਤ ਹਨ।

**ਨਾਮਧਾਰੀ**—ਸਤਿਗੁਰਾਂ ਦੇ ਨੈਰੋਬੀ ਪੁੱਜਣ ਤੋਂ ਪਹਿਲਾਂ ਇਸ ਸ਼ਹਿਰ ਵਿਚ ਆਮ ਸਿੱਖ ਤਾਂ ਕਾਫੀ ਸਨ ਪਰ ਨਾਮਧਾਰੀ ਕੇਵਲ ਉਂਗਲਾਂ ਤੇ ਗਿਣੇ ਜਾਣ ਜੋਗੇ ਹੀ ਸਨ। ਸਤਿਗੁਰਾਂ ਦੇ ਦਰਸ਼ਨ ਤੇ ਸਤਿਸੰਗ ਦੇ ਪ੍ਰਵਾਹ ਕੁਛ ਦਿਨਾਂ ਵਿਚ ਹੀ ਸੈਂਕੜੇ ਨਾਮਧਾਰੀ ਪੈਦਾ ਕਰ ਦਿੱਤੇ। ਅਜੇ ਸਤਿਗੁਰਾਂ ਨੇ ਇਹ ਨਿਯਮ ਕੀਤਾ ਹੋਇਆ ਸੀ ਕਿ ਉਸ ਸਿੱਖ ਦੇ ਘਰ ਚਰਨ ਪਾਏ ਜਾਣਗੇ ਜੋ ਮਾਸ ਸ਼ਰਾਬ ਨਾਂ ਖਾਂਦਾ ਹੋਵੇ ਯਾ ਅਗੋਂ ਲਈ ਛੱਡਣ ਦਾ ਪ੍ਰਣ ਕਰੇ। ਗੁਰਦੁਵਾਰਾ ਰਾਮਗੜ੍ਹੀਆ ਬੋਰਡ ਅਤੇ ਲਾਂਗੀ ਵਿਖੇ ਦੀਵਾਨ ਸਜਦੇ ਰਹੇ ਪਰ ਬਹੁਤੀ ਅੰਮ੍ਰਿਤ ਬਰਖਾ ਸ੍ਰ. ਚੰਨਣ ਸਿੰਘ ਦੇ ਬੰਗਲੇ ਵਿਖੇ ਹੀ ਜਾਰੀ ਰਹੀ। ਸ੍ਰੀ ਮਾਨ ਬਾਬੂ ਮੇਹਰਬਾਨ ਸਿੰਘ ਜੀ, ਅਤੇ ਬਾਕੀ ਦੀਆਂ ਸੰਗਤਾਂ ਦਾ ਪਿਆਰ ਭੁਲਦਾ ਨਹੀਂ।

**ਕੰਪਾਲਾ**—ਨੈਰਬੀ ਤੋਂ ਸਾਢੇ ੪ ਸੌ ਮੀਲ ਦੇ ਫਾਸਲੇ ਤੇ ਯੋਗੰਡਾ ਦੀ ਰਾਜਧਾਨੀ ਸੱਤਾਂ ਪਹਾੜਾਂ ਦੀਆਂ ਚੋਟੀਆਂ ਤੇ ਬੜਾ ਸਾਫ ਸੁਥਰਾ ਤੇ ਸੋਹਣਾ ਸ਼ਹਿਰ ਵਸਦਾ ਹੈ। ਇਸਦੇ ਮਨ-ਮੋਹਣੇ ਦ੍ਰਿਸ਼ਜ ਨਿਰਸੰਦੇਹ ਦਿਲ ਖਿਚਵੇਂ ਕਹੇ ਜਾ ਸਕਦੇ ਹਨ। ਸਭ ਤੋਂ ਵੱਡੀ ਝੀਲ ਵਿਕਟੋਰੀਆ ਇਸ ਸ਼ਹਿਰ ਦੇ ਚਰਨਾ ਵਿਚ ਇਸਥਿਤ ਹੈ।

**ਕਰੀਚੋ**—ਇਹ ਇਕ ਛੋਟਾ ਜੇਹਾ ਕਸਬਾ ਹੈ ਜੋ ਸਮੁੰਦਰ ਦੀ ਸਤਹ ਤੋਂ ਸੱਤ ਹਜ਼ਾਰ ਫੁੱਟ ਉੱਚਾ ਹੈ। ਵਸਾਖ ਦੇ ਦਿਨਾਂ ਵਿਚ ਅਜੇਹਾ ਮੌਸਮ ਸੀ ਜੈਸਾ ਕਿ ਸੌਣ ਭਾਦੋਂ ਦੇ ਮਹੀਨਿਆਂ ਵਿਚ ਸ਼ਿਮਲੇ ਹੁੰਦਾ ਹੈ। ਇਸਦਾ ਆਲਾ ਦੁਆਲਾ ਚਾਹ ਦੇ ਬਗੀਚਿਆਂ ਭਾਂਤ ਭਾਂਤ ਦੀਆਂ ਗੁਲਜ਼ਾਰਾਂ ਅਤੇ ਲਾਲਾਜ਼ਾਰਾਂ ਦਾ ਇਹ ਸੁਹਾਵਣਾ ਦ੍ਰਿਸ਼ ਪੇਸ਼ ਕਰਦਾ ਹੈ। ਏਥੇ ਸ੍ਰਦਾਰ ਬਲਵੰਤ ਸਿੰਘ ਜੀ ਸੈਂਟਰਲ ਗੈਰਜ ਵਾਲੇ, ਸ੍ਰ. ਪੂਰਨ ਸਿੰਘ ਜੀ ਕਰੀਚੋ ਵੈਗਨ ਵਰਕਸ ਦੇ ਮਾਲਿਕ, ਸ੍ਰ. ਬਿਸ਼ਨ ਸਿੰਘ ਜੀ ਚੀਮੇਂ ਜ਼ਿਲਾ ਲੁਦਿਹਾਨਾਂ ਦੇ, ਸ੍ਰ: ਬਲਵੰਤ ਸਿੰਘ ਪਿੰਡ ਰੜ੍ਹਾ ਸ੍ਰ: ਬਲਵੰਤ

Namdhari Elibrary NamdhariElibrary@gmail.com

ਸਿੰਘ ਜੀ ਚੱਕ ਕਰਾਲਾਂ ਜ਼ਿਲਾ ਜਾਲੰਧਰ, ਸੂ: ਤਾਰਾ ਸਿੰਘ ਜੀ ਮੋਰਾਂਵਾਲਾ, ਸੂ: ਬਲਵੰਤ ਸਿੰਘ ਤੇ ਸੂ: ਬਸੰਤ ਸਿੰਘ ਜੀ ਅੰਮ੍ਰਿਤਸਰ, ਸੂ: ਗੁਰਦਿਆਲ ਸਿੰਘ ਜੀ ਚੱਕ ਦੇਸਰਾਜ ਜ਼ਿਲਾ ਜਲੰਧਰ ਅਤੇ ਸੂ: ਕਿਸ਼ਨ ਸਿੰਘ ਜੀ ਗੁੜ੍ਹੇ ਵਾਲੇ ਬੜੇ ਠਾਠ ਨਾਲ ਆਪਣ ਕਾਰੋਬਾਰ ਚਲਾ ਰਹੇ ਹਨ।

**ਕੁਸੁੱਮੋ—** ਕਰੀਚੋ ਤੋਂ ਪਈ ਮੀਲਾਂ ਦੇ ਫਾਸਲੇ ਤੇ ਬੜੀ ਸੁੰਦਰ ਨਗਰੀ ਹੈ। ਏਥੇ ਹਿੰਦੂ ਸਿੱਖ ਮੁਸਲਿਮ ਏਕੇ ਦਾ ਸੋਹਣਾ ਨਜ਼ਾਰਾ ਦੇਖਿਆ ਮੇਰਾ ਖਿਆਲ ਹੈ ਕਿ ਇਸ ਨਗਰੀ ਨੂੰ ਸਤਿਗੁਰਾਂ ਨੇ ੧੫ ਅਪ੍ਰੈਲ ੧੯੫੩ ਨੂੰ ਭਾਗ ਲਾਏ। ਇਸ ਸਥਾਨ ਤੇ ਸੂ: ਬਿਸ਼ਨ ਸਿੰਘ ਜੀ ਸਕੱਤ੍ਰ ਰਾਮਗੜ੍ਹੀਆ ਬਿਲਡਿੰਗ ਫੰਡ, ਅਤੇ ਨੈਰੋਬੀ ਦੇ ਬਾਬੂ ਮੇਹਰਬਾਨ ਸਿੰਘ ਜੀ ਨੇ ਸੁੰਦਰ ਤਕਰੀਰਾਂ ਕੀਤੀਆਂ ਸਨ।

**ਜਿੰਜਾ—** ਸੁੰਦਰ ਨਗਰੀ ਹੈ। ਵਿਕਟੋਰੀਆ ਝੀਲ ਅਤੇ ਨੀਲ ਦਰਯਾ ਦੇ ਮੇਲ ਉਤੇ ਇਸਥਿਤ ਹੈ। ਨੀਲ ਦਰਯਾ ਵਿਕਟੋਰੀਆ ਝੀਲ ਵਿਚੋਂ ਏਥੋਂ ਬਣਦਾ ਹੈ। ਉੱਚੇ ਥਾਂ ਤੋਂ ਪਾਣੀ ਦੀਆਂ ਚਿੱਟੀਆਂ ਚਾਦਰਾਂ ਦਾ ਗਿਰਾਉ, ਸਦਕੇ ਜਾਈਏ ਕੁਦਰਤ ਦੀ ਇਕ ਅਦਭੁਤ ਤਸਵੀਰ ਪੇਸ਼ ਕਰਦਾ ਹੈ। ਸੂ: ਬਾਵਾ ਸਿੰਘ ਜੀ ਸੂ: ਸੋਹਣ ਸਿੰਘ ਜੀ, ਸੂ: ਇੰਦਰ ਸਿੰਘ ਗਿੱਲ ਸੂ: ਨਰੈਣ ਸਿੰਘ ਜੀ ਐਨਜੀਨੀਅਰ ਆਦਿਕ ਪ੍ਰੇਮੀ ਸਿਖਾਂ ਦਾ ਇਸ ਸ਼ਹਿਰ ਵਿਚ ਚੰਗਾ ਮਾਨ ਤੇ ਪ੍ਰਭਾਵ ਹੈ। ਸਾਡੇ ਸ਼ਹਿਰ (ਲੁਦਿਹਾਨਾਂ ਦੇ ਡਾਕਟਰ ਧਰਮਪਾਲ ਵੀ ਏਥੇ ਹੀ ਰਹਿਕੇ ਸੁਕਾਰੀ ਸਰਵਿਸ ਕਰ ਰਹੇ ਹਨ।

**ਕਢ ਦੇਸ ਵਾਸੀਆਂ ਬਾਬਤ—** ਇਸ ਲੇਖ ਵਿਚ ਹਰ ਪਹਿਲੂ ਤੇ ਲਿਖਣਾ ਬਹੁਤ ਹੀ ਕਠਨ ਹੈ, ਪਰ ਇਸ ਦੇਸ਼ ਦੇ ਵਸਨੀਕਾਂ ਦਾ ਵਰਨਨ ਕਰਨ ਤੋਂ ਬਿਨਾਂ ਤਾਂ ਇਹ ਲੇਖ ਬੇਜਾਨ ਜੇਹਾ ਹੀ ਪਰਤੀਤ ਹੋਵੇਗਾ। ਕੀਨੀਆਂ ਦੀ ਨੌਆਬਾਦੀ ਅੰਦਰ ਪੰਜਾਹ ਲੱਖ ਉਹ ਲੋਗ ਵਸਦੇ ਹਨ ਜੋ ਇਸ ਦੇਸ਼ ਦੇ ਅਸਲ ਵਸਨੀਕ ਕਹੇ ਜਾ ਸਕਦੇ ਹਨ। ਉਨ੍ਹਾਂ ਦੀ ਵਸੋਂ ਸੌ ਪਿਛੇ ੭੫ ਪਹਾੜਾਂ ਤੇ ਜੰਗਲਾਂ ਵਿਚ, ਅਤੇ ੨੫ ਪ੍ਰਤਿ ਸੈਂਕੜਾ ਸ਼ਹਿਰਾਂ ਵਿਚ ਹੈ। ਇਨ੍ਹਾਂ ਨੂੰ ਬੋਈ ਆਖਦੇ ਹਨ। ਕੱਦ ਮਧਰਾ, ਰੰਗ ਕਾਲਾ, ਨੱਕ ਚੌੜਾ, ਬੁੱਲ ਮੋਟੇ ਤੇ ਅੱਗੇ ਨੂੰ ਵਧੇ ਹੋਏ, ਅੱਖਾਂ ਲਾਲ ਸਿੱਰ ਮਤੀਰੇ ਵਰਗੇ ਜਿਨ੍ਹਾਂ ਤੇ ਮੋਟੇ ਮੋਟੇ ਵਲਦਾਰ ਤੇ ਮੁੰਨੇ ਹੋਏ ਵਾਲ, ਜਿਨ੍ਹਾਂ ਵਿਚ ਕੁਛ ਲਿਖੇ ਪੜ੍ਹੇ ਆਦਮੀ ਫਿੱਨਸਲ ਵੀ ਖੁਭੋ ਰਖਦੇ ਹਨ ਇਹ ਲੋਕ ਸਦੀਆਂ ਤਾਂ ਗ਼ੈਰਾਂ ਦੇ ਗੁਲਾਮ, ਅਨਪੜ੍ਹ, ਅਤੇ ਸੱਭਯਤਾ ਤੋਂ ਕੋਹਾ ਦੂਰ ਹਨ। ਖਾਨ ਪਾਨ ਤੇ ਰਹਿਨ ਸਹਿਨ ਦੇ ਵਿਚਾਰ ਨਾਲ ਕਾਫ਼ੀ ਪਿੱਛੇ ਹਨ। ਉਨ੍ਹਾਂ ਦੀ ਖੁਰਾਕ ਆਮ ਤੌਰ ਤੇ ਪਸ਼ੂਆਂ ਦੇ ਮਾਸ ਤੇ ਨਿਰਭਰ ਹੈ ਉਨ੍ਹਾਂ ਦੀ ਸਭਯਤਾ ਨੂੰ ਭਾਵੇਂ ਵਿਦੇਸ਼ੀ ਲੋਕ ਘਟੀਆ ਦਰਜੇ ਦਾ ਸਮਝਦੇ ਹਨ, ਪਰ ਉਨ੍ਹਾਂ ਨੂੰ ਇਸਤੇ ਮਾਨ ਹੈ ਉਹ ਉਨ੍ਹਾਂ ਭਰਾਵਾਂ ਨਾਲ ਘ੍ਰਿਣਾ ਕਰਦੇ ਹਨ ਜੋ ਇਸਾਈ ਮਿਸ਼ਨਰੀਆਂ ਦੇ ਪ੍ਰਭਾਵ ਨਾਲ ਅੰਗ੍ਰੇਜ਼ੀ ਸਭਿਯਤਾ ਵਲ ਝੁਕਦੇ ਜਾ ਰਹੇ ਹਨ। ਉਹ ਜੰਗਲਾਂ ਵਿਚ ਤੰਬੂਆਂ ਦੀ ਸ਼ਕਲ ਦੀਆਂ ਮਿੱਟੀ, ਲਕੜ, ਅਤੇ ਕੱਖਾਂ ਕਾਨਿਆਂ ਦੀਆਂ ਝੌਂਪੜੀਆਂ ਵਿਚ ਜੀਵਨ

ਵਿਤੀਤ ਕਰਦੇ ਹਨ। ਉਨ੍ਹਾਂ ਨੂੰ ਦਰਵਾਜੇ ਲੌਣ ਦੀ ਲੋੜ ਨਹੀ ਪੈਂਦੀ ਕਿਉਂਕਿ ਉਹ ਨਿਹੰਗ ਸਿੰਘਾਂ ਵਾਂਗ ਰੜੇ ਹੀ ਆਕੀ ਹਨ। ਰਾਤਨੂੰ ਘਾਸ ਫੂਸ ਦੇ ਫਾਟਕ ਰੱਖ ਕੇ ਬਿਰਾਜ ਰਹਿੰਦੇ ਹਨ। ਚੋਰੀ ਚਕਾਰੀ ਏਸ ਕਰਕੇ ਨਹੀ ਹੈ ਕਿ ਕਿਸੇ ਕੋਲ ਉਹ ਸਮਗ੍ਰੀ ਹੀ ਨਹੀ ਜਿਨੂੰ ਚੁਰਾਣਦਾਖ਼ਿਆਲਪੈਦਾਕਰ।

**ਕਬੀਲੇ**—ਉਨ੍ਹਾਂ ਦੇ ਬਹੁਤ ਸਾਰੇ ਕਬੀਲੇ ਹਨ, ਜਿਨ੍ਹਾਂ ਵਿਚੋਂ ਇਕ ਦਾ ਨਾਉ "ਮਸਾਹੀ" ਹੈ। ਉਨ੍ਹਾਂ ਵਿਚ ਸ਼ਾਦੀ ਦਾ ਰਿਵਾਜ ਬੜਾ ਅਚਰਜ ਹੈ ਮੁੰਡੇ ਦਾ ਵਿਆਹ ਇਹ ਸ਼ਰਤ ਪੂਰੀ ਕਰਨ ਤੋਂ ਬਿਨਾ ਨਹੀ ਹੋ ਸਕਦਾ ਕਿ ਉਹ ਸ਼ੇਰ ਨੂੰ ਵੰਗਾਰ ਕੇ ਤੀਰ ਨਾਲ ਮਾਰਨ ਵਿਚ ਸਫਲਤਾ ਪ੍ਰਾਪਤ ਕਰ। ਇਕ ਦੂਜੇ ਕਬੀਲੇ ਵਿਚ ਸ਼ਾਦੀ ਦਾ ਰਿਵਾਜ ਹੋਰ ਵੀ ਦਿਲਚਸਪਹੈ ਮੁੰਡੇ ਤੇ ਕੁੜੀਨੂੰ ਯੁਬਾ ਅਵਸਥਾ ਵਿੱਚ ਛੇ ਮਹੀਨੇ ਘਰੋਂ ਬਾਹਰ ਜੰਗਲ ਵਿਚ ਰਹਿਣਾਂ ਪੈਂਦਾ ਹੈ ਇਸ ਅਰਸੇ ਵਿਚ ਉਨਾ ਦਾ ਅਹਾਰ ਤੀਰ ਕਮਾਨ ਨਾਲ ਸ਼ਿਕਾਰ ਕੀਤੇ ਹੋਏ ਜਾਨਵਰ ਦਾ ਮਾਸ ਹੁੰਦਾ ਹੈ ਉਹ ਬਨ ਦੇ ਰੁਖਾਂ ਹੇਠ ਭੁੰਜੇ ਸੌਂਦੇ ਹਨ। ਕਿਸੇ ਬਸਤੀ ਵਿਚ ਨਹੀ ਜਾ ਸਕਦੇ ਸਾਰਾ ਦਿਨ ਭੌਂਦਿਆਂ ਹੀ ਵਿਤੀਤ ਕਰਦੇ ਹਨ। ਮਾਨੋ ਵਿਆਹ ਦੇ ਅਧਕਾਰੀ ਬਨਨ ਵਾਸਤੇ ਮੁੰਡੇ ਤੇ ਕੁੜੀ ਨੂੰ ਛੇ ਮਹੀਨੇ ਦਾ ਬਨਬਾਸ ਕਟਣਾ ਪੈਂਦਾ ਹੈ।

**ਸਾਕ ਕਰਨ ਦਾ ਤਰੀਕਾ**—ਕੁੜੀਵਾਲੇ ਜਦ ਕਿਸੇ ਮੁੰਡੇ ਨੂੰ ਕਰਨਾਂ ਚਹੁਣ ਤਾਂ ਉਨ੍ਹਾਂ ਨੂੰ ਮੁੰਡੇ ਵਾਲਿਆਂ ਵਲ ੨੦ ਯਾ ੨੫ ਗਊਆਂ ਦੇਣੀਆਂ ਪੈਂਦੀਆਂ ਹਨ। ਜੇ ਕੋਈ ਗਊਆਂ ਨਾਂ ਦੇ ਸਕੇ ਤਾਂ ਸਾਕ ਟੁੱਟ ਜਾਂਦਾ ਨੂੰ।

**ਸ਼ਹਿਰੀ ਤਬਕਾ**-ਅਫਰੀਕਨਾਂਦਾ ਸ਼ਹਿਰੀ ਤਬਕਾ ਕੁਛ ਲਿਖਿਆ ਪੜਿਆ ਅਤੇ ਪੇਂਡੂ ਤਬਕੇ ਤੋਂ ਸਿਆਣਾਂ ਹੈ। ਉਨਾਂ ਵਿਚੋਂ ਕਈ ਵਰਕਸ਼ਾਪਾਂ ਤੇ ਫੈਕਟਰੀਆਂ ਵਿਚ ਮਜ਼ਦੂਰੀ ਕਈ ਪ੍ਰਾਈਵੇਟ ਤੇ ਸਰਕਾਰੀ ਨੌਕਰੀਆਂ ਕਰਕੇ ਨਿਰਬਾਹ ਕਰਦੇ ਹਨ।

**ਮੌ ਮੌ ਲਹਿਰ**—ਕੀਨੀਆ ਦੇ ਇਕ ਪਹਾੜੀ ਕਬੀਲੇ ਕੁਕੁੱਯੂ ਨੇ ਅੰਗ੍ਰੇਜ਼ ਹਕੂਮਤ ਨੂੰ ਪ੍ਰੇਸ਼ਾਨ ਕਰ ਛੱਡਿਆ ਹੈ। ਉਹ ਦੇਸ਼ ਵਿਚੋਂ ਅੰਗ੍ਰੇਜ਼ਾਂ ਨੂੰ ਕੱਢਕੇ ਆਪਣਾਂ ਰਾਜ ਕੈਮ ਕਰਨ ਦੀ ਲਗਨ ਵਿਚ ਮਗਨ ਹਨ। ਬੜੀ ਤਕੜੀ ਅਤੇ ਜਥੇਬੰਦ ਲਹਿਰ ਹੈ ਜਿਸਨੇ ਜੰਗਲੀ ਫਾਰਮਾਂ ਵਿਚ ਰਹਿਣ ਵਾਲੇ ਅੰਗ੍ਰੇਜ਼ਾਂ ਦੀ ਜ਼ਿੰਦਗੀ ਮੁਹਾਲ ਕਰ ਦਿਤੀ ਹੈ। ਉਨ੍ਹਾ ਦੇ ਤ੍ਰੀਕੇ ਹਿੰਸਕ ਹਨ। ਹਕੂਮਤ ਵੀ ਉਨ੍ਹਾਂ ਨੂੰ ਅਪਣੇ ਬੰਬਾਂ ਅਤੇ ਵਰਤਮਾਨ ਕਿਸਮ ਦੇ ਹਥਿਆਰਾਂ ਨਾਲ ਖਤਮ ਕਰਨਾਂ ਚਾਹੁੰਦੀ ਹੈ। ਉਨ੍ਹਾਂ ਦੀ ਮੁਹਿੰਮ ਦਾ ਢੰਗ ਅਬਦਾਲੀਆਂ ਤੇ ਦੁਰਾਨੀਆਂ ਦੇ ਸਮੇਂ ਵਿਚ ਸਿਖਾਂ ਦੀਆਂ ਸਰਗਰਮੀਆਂ ਨਾਲ ਮਿਲਦਾ ਜੁਲਦਾ ਨਕਸ਼ਾ ਪੇਸ਼ ਕਰਦਾ ਹੈ।

**ਸਿੱਖ ਸੰਗਤਾਂ**—ਕੀਨੀਆ, ਯੁਗੰਡਾ, ਅਤੇ ਟਾਂਗਾ ਨੀਕਾ ਵਿਚ ਸਿਖ ਸੰਗਤਾਂ ਵੀ ਹਜ਼ਾਰਾਂ ਦੀ ਗਿਣਤੀ ਵਿਚ ਨਿਵਾਸ ਰਖਦੀਆਂ ਹਨ, ਨੈਰੋਬੀ ਅਰੂਸ਼ਾ, ਨਕੌਰੋ ਤੇ ਕੁਸੱਮੋ ਵਿਚ ਉਨ੍ਹਾਂ ਦਾ ਕਾਫ਼ੀ ਬੋਲ ਬਾਲਾ ਹੈ। ਕਮਪਾਲਾ ਜੀਂਜਾ, ਮਬਾਲੀ, ਕਸਾਈ ਐਂਟਰੌਟ ਅਤੇ ਕ੍ਰੀਚੋ ਆਦਿਕ ਸ਼ਹਿਰਾਂ ਵਿਚ ਉਨ੍ਹਾਂ ਦੀ ਆਰਥਕ ਅਵਸਥਾ ਚੜ੍ਹਦੀਆਂ ਕਲਾਂ ਵਿਚ

Namdhari Elibrary NamdhariElibrary@gmail.com

ਹੈ। ਉਹ ਮਿੱਲਾਂ ਫੈਕਟਰੀਆਂ ਅਤੇ ਕਾਰ-ਖਾਨਿਆਂ ਦੇ ਮਾਲਿਕ ਹਨ। ਸਰਕਾਰੀ ਠੇਕੇ-ਦਾਰ ਚੰਗੇ ਪਹਿਣੇ ਵਾਲੇ ਹਨ। ਲਿਖਿਆ ਪੜ੍ਹਿਆ ਤਬਕਾ ਸਰਕਾਰੀ ਮਹਿਕਮਿਆਂ ਵਿਚ ਵੀ ਮੁਲਾਜ਼ਮ ਹੈ। ਮਯੂਨਿਸਿਪਲ ਅਤੇ ਕਨੂਨ ਘੜਨੀਆਂ ਕੌਂਸਲਾਂ ਵਿਚ ਵੀ ਉਨ੍ਹਾਂ ਨੂੰ ਪ੍ਰਤੀਨਿਧਤਾ ਪ੍ਰਾਪਤ ਹੈ।

**ਸ੍ਰੀ ਮਤੀ ਸ਼ਰਾਬ ਕੌਰ**—ਸਿੱਖਾਂ ਵਿਚ ਨਸ਼ਈ ਰਹਿਣ ਦੀ ਬੁਰੀ ਆਦਤ ਬੜੀ ਦੁਖ ਦਾਇਕ ਹੈ। ਉਨ੍ਹਾਂ ਦੀ ਮਜਾਰਟੀ ਸ੍ਰੀ ਮਤੀ ਸ਼ਰਾਬ ਕੌਰ ਦੀ ਆਸ਼ਕ ਹੈ। ਸ਼ਰਾਬ ਦਾ ਲਾਜਮਾ ਮਾਸ ਵੀ ਹੋਇਆ, ਜਿਸ ਵਲੋਂ ਕੋਈ ਸੰਕੋਚ ਨਹੀਂ। ਇਸਦਾ ਕਾਰਨ ਸ਼ੈਤ ਦੇਸ਼ ਤੋਂ ਬਹੁਤ ਦੂਰ ਹੋਣ ਕਰਕੇ ਉਸ ਉਪ-ਦੇਸ਼ ਦੀ ਕਮੀ ਹੈ, ਜਿਸਦਾ ਪ੍ਰਵਾਹ ਦੇਸ ਵਿਚ ਜਾਰੀ ਰਹਿੰਦਾ ਹੈ। ਇਹ ਗੱਲ ਸੁਣਕੇ ਸਾਨੂੰ ਕਾਫ਼ੀ ਦੁੱਖ ਹੋਇਆ ਕਿ ਕਈਆਂ ਸਭਾ ਸੁਸਾਇਟੀਆਂ ਦੇ ਪ੍ਰਧਾਨ ਤੇ ਸਕੱਤ੍ਰ ਆਪਣੇ ਧਾਰਮਿਕ ਸਟੇਜਾਂ ਤੇ ਬੋਲ ਹੀ ਨਹੀਂ ਸਕਦੇ ਜਦ ਤਕ ਉਹ ਬੋਤਲ ਮਹਾਰਾਣੀ ਦੀ ਮਸਤੀ ਵਿਚ ਮਸਤਾਨੇ ਨਾਂ ਹੋ ਜਾਣ। ਇਸਦਾ ਇਲਾਜ ਕੇਵਲ ਇਹ ਹੈ ਕਿ ਅਸੀਂ ਆਪਣੇ ਪ੍ਰਚਾਰਕਾਂ ਅਤੇ ਯੋਗ ਕੀਰਤਨੀਆਂ ਨੂੰ ਓਧਰ ਭੇਜਦੇ ਰਹੀਏ, ਏਥੋਂ ਤਕ ਕਿ ਆਪਣੇ ਮਿਸ਼ਨਾਂ ਦਾ ਪੱਕਾ ਪ੍ਰਬੰਧ ਕਰੀਏ।

## ਈਸਾਈ ਤੇ ਮੁਸਲਿਮ ਪ੍ਰਚਾਰਕ

ਇਨ੍ਹਾਂ ਨੌਆਬਾਦੀਆਂ ਵਿਚ ਈਸਾਈਆਂ ਅਤੇ ਮੁਸਲਮਾਨਾਂ ਦੇ ਕਈ ਮਿਸ਼ਨ ਕੰਮ ਕਰ ਰਹੇ ਹਨ ਜਿਨ੍ਹਾਂ ਨੂੰ ਉਨ੍ਹਾਂ ਦੇ ਕੇਂਦਰੀ ਸਮਾਜ ਚਲਾ ਰਹੇ ਹਨ ਜੀਂਜੇ ਵਿਚ ਮੈਨੂੰ ਅਹਿਮਦੀ ਸਮਾਜ ਦੇ ਇਕ ਮੌਲਵੀ ਸਾਹਿਬ ਮਿਲੇ ਜਿਨ੍ਹਾਂ ਨੇ ਦੱਸਿਆ ਕਿ ਉਹਨਾਂ ਦੇ ੪੦ ਮਿਸ਼ਨ ਅਫਰੀਕਾ ਵਿਚ ਕੰਮ ਕਰ ਰਹੇ ਹਨ। ਉਨ੍ਹਾਂ ਨੇ ਮੈਨੂੰ ਕੁਰਾਨ ਸ਼ਰੀਫ ਦਾ ਇਕ ਸੁੰਦਰ ਬੀੜ ਅਤੇ ਇਕ ਸੋਹਣੇ ਕਾਗਜ਼ ਤੇ ਛਪੀ ਹੋਈ ਕੁਰਾਨ ਸ਼ਰੀਫ ਦੀ ਅੰਗ੍ਰੇਜ਼ੀ ਤਫਸੀਰ ਵੀ ਪੇਸ਼ ਕੀਤੀ। ਕੀ ਅਸੀਂ ਸਿੱਖ ਉਨਾਂ ਸ੍ਰੇਣੀਆਂ ਤੋਂ ਇਹ ਸਿੱਖਿਆ ਪ੍ਰਾਪਤ ਕਰਕੇਆਪਣੇ ਓਚੇ ਤੇ ਸੁਚੇ ਆਦਰਸ਼ ਦਾ ਪ੍ਰਚਾਰ ਨਹੀਂ ਕਰ ਸਕਦੇ ? ਕੀ ਅਸੀਂ ਕੇਵਲ ਏਸ ਵਾਸਤੇ ਹੀ ਜੀ ਰਹੇ ਹਾਂ ਕਿ ਆਪਣੇ ਦੇਸ ਵਿਚ ਹੀ ਪਾਰਟੀ ਬਾਜ਼ੀ ਤੇ ਧੜੇ ਬੰਦੀ ਦਾ ਸਿਕਾਰ ਹੋਕੇ ਆਪਣੇ ਜੀਵਨ ਨਸ਼ਟ ਕਰਦੇ ਰਹੀਏ ? ਮੈਨੂੰ ਇਹ ਦੇਖਕੇ ਖੁਸ਼ੀ ਹੋਈ ਹੈ ਕਿਨੈਰੋਬੀਦੀਨਾਮਧਾਰੀਸੰਗਤ ਨੇ ਏਸ ਪਾਸੇ ਵਲ ਕੁਛ ਧਿਆਨ ਦਿਤਾ ਹੈ, ਤੇ ਉਹ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸਰਪ੍ਰਸਤੀ ਵਿਚ ਇਕ ਅਜੇਹੀ ਸੰਸਥਾ ਕੈਮ ਕਰ ਰਹੇ ਹਨ ਜੋ ਇਸ ਘਾਟੇ ਨੂੰ ਪੂਰਾ ਕਰਨ ਦਾ ਪੁਰਸ਼ਾਰਥ ਸਿਧ ਹੋਵੇਗੀ।



Namdhari Elibrary NamdhariElibrary@gmail.com

ਅਫਰੀਕਾ ਦੇ ਕਵੀਆਂ ਦੀ ਉਮੰਗ— (ਸਮਾਪਿਆ ਪੂਰਤਾ)

# ਭੈਣੀ ਵਾਲਿਆ ਦਿਹ ਦੀਦਾਰ ਮੈਨੂੰ

ਪਾਕੇ ਪਿਆਰ ਦੀ ਚੋਗ ਸਰਕਾਰ ਮੈਨੂੰ, ਪ੍ਰੇਮ ਰੋਗ ਲਾ ਚੀਨੀ ਅਸਵਾਰ ਮੈਨੂੰ।
ਬਿਰਹ ਵੇਦਨਾ ਦੇਕੇ ਹਜ਼ਾਰ ਮੈਨੂੰ, ਹੁਣ ਨਾ ਟੀਸੀਓਂ ਹੇਠ ਉਤਾਰ ਮੈਨੂੰ।
ਚਾੜ੍ਹ ਨਾਮ ਨੱਯਾ ਖੇਵਨਹਾਰ ਮੈਨੂੰ, ਹੁਣ ਨਾ ਡੋਬ ਮੰਝਧਾਰ ਵਿਚਕਾਰ ਮੈਨੂੰ।
ਧੱਕਾ ਦਿਹ ਨਾ ਦੇਯਾ ਭੰਡਾਰ ਮੈਨੂੰ, ਨਾ ਹੀ ਵਿਸਰ ਤੇ ਨਾ ਹੀ ਵਿਸਾਰ ਮੈਨੂੰ।
ਤੈਨੂੰ ਭਾਏ ਜੋ ਆਏ ਓਹ ਕਾਰ ਮੈਨੂੰ, ਸਿਖੀ,ਸਿਦਕ ਮਿਲ ਜੇ ਤੇਰੇਦੁਆਰ ਮੈਨੂੰ।
ਬਖਸ਼ੇ ਨੈਣ ਜੇ ਦੋ ਦੇਖਣ ਹਾਰ ਮੈਨੂੰ, ਭੈਣੀ ਵਾਲਿਆ ਦਿਹ ਦੀਦਾਰ ਮੈਨੂੰ।

(ਰਾਮ ਦੂਤ ਮੁੰਬਾਸਾ)

ਭਾਮੇਂ ਕਹਿਣ ਸਾਰੇ ਬੇਪਰਵਾਹ ਤੈਨੂੰ, ਐਪਰ ਐਡੀਆਂ ਬੇਪਰਵਾਹੀਆਂ ਕਿਉਂ।
ਬਖਸ਼ ਜਾਮ ਇਕ, ਮਿੱਠੀ ਜਹੀ ਬਖਸ਼ ਮਸਤੀ, ਚੁੱਕ ਲੈ ਗਿਰਿਓਂ ਫੇਰ ਸੁਰਾਹੀਆਂ ਕਿਉਂ।
ਜੇਕਰ ਜਾਣ ਲੱਗਾ, ਜਗ੍ਹਾ ਦੱਸ ਜਾਂਦਾ, ਰਹਿੰਦਾ ਪੁਛਦਾ ਮੈਂ ਜਾਂਦੇ ਰਾਹੀਆਂ ਕਿਉਂ।
ਲੱਖਾਂ ਮੋਹੇ ਇਕਰਾਰ ਦੇ ਆਵਣੇ ਦਾ, ਮੁੜ ਤੈਂ ਵੱਟੀਆਂ ਭਲਾ ਨਾ ਵਾਹੀਆਂ ਕਿਉਂ।
ਮੈਨੂੰ ਆਖ ਭਾਮੇਂ ਮੂਰਖ ਮੂੜ੍ਹ ਮੂੰਹ ਫਟ, ਚਾਹੇ ਸਮਝ ਨਹੀਂ ਪ੍ਰੇਮ ਦੀ ਸਾਰ ਮੈਨੂੰ।
ਪਰ ਤੂੰ ਜਿਮੇਂ ਹੋਵੇ, ਜਿੰਨੀ ਜਲਦ ਹੋਵੇ, ਭੈਣੀ ਵਾਲਿਆ ਦਿਹ ਦੀਦਾਰ ਮੈਨੂੰ।

[ਕੇ; ਐਸ: ਆਸੀ ਨੈਰੋਬੀ

ਭੈਣੀ ਵਾਲਿਆ ਭੈਣੀ ਦੇ ਵਾਸੀਆਂ ਵੇ, ਕਰਕੇ ਮਿਹਰ ਕਰ ਲੈ ਸੇਵਾਦਾਰ ਮੈਨੂੰ।
ਬੂਹੇ ਬੈਠਕੇ ਨਿਤ ਉਡੀਕਦਾ ਹਾਂ ਕਿਤੇ ਆਣ ਕਫ਼ਕੇ ਕਰਲੈ ਪਿਆਰ ਮੈਨੂੰ।
ਅੱਠੇ ਪਹਿਰ ਰਹਿਨਾਂ ਤੇਰੀ ਯਾਦ ਕਰਦਾ, ਹਾਲੀ ਹੋਇਆ ਨਾ ਤੇਰਾ ਦੀਦਾਰ ਮੈਨੂੰ।
ਜਿਵੇਂ ਨੀਰ ਬਾਝੋਂ ਮੱਛੀ ਤੜਫਦੀ ਏ, ਤੇਰੀ ਯਾਦ ਕੀਤਾ ਬੇਕਰਾਰ ਮੈਨੂੰ।
ਦਾਤਾ ਮਿਹਰ ਕਰ ਦਰਸ ਦੀ ਖੈਰ ਪਾਦੇ, ਦਰਤੇ ਆਏ ਨੂੰ ਨਾ ਦੁਰਕਾਰ ਮੈਨੂੰ।
ਰਹੀ ਤੇਰੀ ਜੁਦਾਈ ਤੜਪਾ ਡਾਹਢੀ, ਵਾਂਗ ਚਾਤ੍ਰਕ ਕੀਤਾ ਲਾਚਾਰ ਮੈਨੂੰ।
ਸੋਹਣੇ ਚੰਦ ਚਕੋਰ ਇਸ ਤੜਫਦੇ ਨੂੰ, ਸੀਤਲ ਝਲਕ ਦੇਜਾ ਇਕ ਬਾਰ ਮੈਨੂੰ।
ਮੁੜਕੇ ਤੱਕਣੇ ਦਾ ਆਪਣੇ ਭੋਰਿਆਂ ਨੂੰ, ਨਹੀਂ ਭੁਲਦਾ ਤੇਰਾ ਇਕਰਾਰ ਮੈਨੂੰ।
ਜੋਤ ਚੌਧਮੀਂ ਸਤਿਗੁਰੂ ਗੁਰੂ ਨਾਨਕ, ਜੁੱਵੀ ਘੜੀ ਰਹਿੰਦਾ ਇੰਤਜ਼ਾਰ ਮੈਨੂੰ।
ਵਾਰਾਂ ਮੋੜ ਹੁਣ ਪੰਥ ਦੇ ਵਾਲੀਆ ਵੇ, ਰਹਿਬਰ ਲੱਭਾ ਨਾ ਦੂਜਾ ਸੰਸਾਰ ਮੈਨੂੰ।
ਗੁੱਸਾ ਛਡਕੇ ਪ੍ਰੀਤਮਾ ਨਾਲ ਮੇਰੇ, ਭੈਣੀ ਵਾਲਿਆ ਦਿਹ ਦੀਦਾਰ ਮੈਨੂੰ।

(ਸਤ ਖੜਗ ਸਿੰਘ ਭਮਰਾ)

Namdhari Elibrary NamdhariElibrary@gmail.com



ਸ੍ਰੀ ਸਤਿਗੁਰੂ ਜੀ ਨਰੋਬੀ ਵਿਚ



ਸ੍ਰੀ ਸਤਿਗੁਰੂ ਜੀ ਨਰੋਬੀ ਵਿਚ ਸਾਧਸੰਗਤ ਦੇ ਵਿਚਕਾਰ ਬਿਰਾਜਮਾਨ ਹਨ



ਹਜ਼ੂਰੀ ਜੱਥਾ ਕੀਰਤਨ ਕਰ ਰਿਹਾ ਹੈ



ਸੰਗਤ ਸ੍ਰੀ ਹਜ਼ੂਰੀ ਜੱਥੇ ਦਾ ਕੀਰਤਨ ਸ੍ਰਵਣ ਕਰ ਰਹੀ ਹੈ

Namdhari Elibrary NamdhariElibrary@gmail.com

ਕਸ਼ਟ ਸਫਰ ਦੇ ਝਲਕੇ ਜਿਮੇਂ ਅੱਗੇ, ਗਿਓਂ ਪ੍ਰੀਤਮਾਂ ਪਾਪੀ ਨੂੰ ਤਾਰ ਮੈਨੂੰ।
ਧੰਨ ੱ, ਤੇਰੇ ਧੰਨ ਸਿਖ ਸੂਬੇ, ਸਦਾ ਯਾਦ ਔਂਦੇ ਬਾਰ ਬਾਰ ਮੈਨੂੰ।
ਸੀਤਲ ਚੰਦ ਵਾਂਗੂੰ, ਮਿੱਠੀ ਖੰਡ ਵਾਂਗੂੰ, ਦਾਤਾ ਲਗਦੀ ਤੇਰੀ ਗੁਫਤਾਰ ਮੈਨੂੰ।
ਕੋਕਲ ਕੰਠ ਜੇਹੀ ਸਦਾ ਯਾਦ ਆਵੇ, ਪ੍ਰੀਤਮ 'ਦਰਸ਼ਨ' 'ਖਜ਼ਾਨ' ਦੀ ਵਾਰ ਮੈਨੂੰ।
ਸ਼ਰਨ ਆਇ ਪਾਪੀ ਕੰਠ ਲੌਣ ਵਾਲੇ, ਤੇਰਾ ਭੁਲਣਾ ਨਹੀਂ ਉਪਕਾਰ ਮੈਨੂੰ।
ਅੱਖਾਂ ਓਸੇ ਨਜਾਰੇ ਨੂੰ ਤਰਸ ਰਹੀਆਂ, ਭੈਣੀ ਵਾਲਿਆ ਦਿਹ ਦੀਦਾਰ ਮੈਨੂੰ।
ਸਿਦਕ ਹੀਣ, ਬੇਕਦਰ, ਬੇਮੁੱਖ ਹਾਂ ਮੈਂ, ਸਦਾ ਸੁਝਦੇ ਅਤਿਆਚਾਰ ਮੈਨੂੰ।
ਕਾਮ, ਕ੍ਰੋਧ, ਮੋਹ. ਲੋਭ ਹੰਕਾਰ ਆਦਿਕ, ਐਬ ਚੰਬੜੇ ਨੇ ਬੇਸ਼ੁਮਾਰ ਮੈਨੂੰ।
ਭਰਿਆ ਹੋਇਆ ਗੁਨਾਹਾਂ ਦਾ ਘੋਰ ਪਾਪੀ. ਏਸ ਗਲ ਤੋਂ ਨਹੀਂ ਇਨਕਾਰ ਮੈਨੂੰ।
ਐਪਰ ਬਿਨਾ ਤੇਰੇ ਤਿੰਨੇਂ ਲੋਕ ਅੰਦਰ, ਤੇਰੇ ਬਿਨਾ ਕਿਹੜਾ ਬਖਸ਼ਨਹਾਰ ਮੈਨੂੰ।
ਚਰਨ ਪਰਸ ਤੇਰੇ. ਤੇਰਾ ਹੋ ਗਿਆ ਹਾਂ, ਚਾਹੇ ਡੋਬ ਸਾਈਆਂ ਚਾਹੇ ਤਾਰ ਮੈਨੂੰ।
ਮੇਰੇ ਸਤਿਗੁਰੂ ਗੁਰੂ ਪ੍ਰਤਾਪ ਸਿੰਘ ਜੀ, ਇਕ ਬਾਰ ਪਰ ਦੇ ਜਾ ਦੀਦਾਰ ਮੈਨੂੰ।
ਹੋਇਆ ਕੀ ਜੇਕਰ ਸੋਧੀ ਨਹੀਂ ਹਾਂ ਮੈਂ. ਜੂਠੇ ਭੀਲਣੀ ਦੇ ਖਾਧੇ ਬੇਰ ਸੀ ਤੈਂ।
ਕੱਚੇ ਚੋਲ ਸੁਦਾਮੇ ਦੇ ਅਤੇ ਖਾਧਾ, ਸਾਗ ਵਿਦੁਰ ਦਾ ਲੂਣੋਂ ਵਗੈਰ ਸੀ ਤੈਂ।
ਕੀਤਾ ਯਾਦ ਜਾਂ ਦੁਖੀ ਦਰੋਪਤੀ ਨੇ, ਲਾਏ ਬਸਤਰਾਂ ਦੇ ਓਥੇ ਢੇਰ ਸੀ ਤੈਂ।
ਮੰਗੂ ਚਾਰਕੇ ਧੰਨੇ ਨੇ ਸੱਦਿਆ ਜਾਂ, ਲਾਈ ਪ੍ਰੀਤਮਾਂ ਜ਼ਰਾ ਨ ਦੇਰ ਸੀ ਤੈਂ।
ਅਰਜ ਹੋਊਗੀ ਕਦੋਂ ਮਨਜ਼ੂਰ ਖਬਰੇ, ਰਾਤ ਦਿਨੇਂ ਰਹਿੰਦੀ ਇੰਤਜ਼ਾਰ ਮੈਨੂੰ।
ਭੈਣੀ ਸੱਦਕੇ ਭੈਣੀ ਦੀਦਾਰ ਦਿਹ, ਜਾਂ ਭੈਣੀ ਵਾਲਿਅ ਦੇ ਜਾ ਦੀਦਾਰ ਮੈਨੂੰ।
ਜੇ ਨਾ ਲਈ ਪ੍ਰੀਤਮਾ ਸਾਰ ਜਾਸੀ, ਹਥੀਂ ਲਾਈ ਫੁਲਵਾੜੀ ਮੁਰਝਾ ਤੇਰੀ।
ਔਗੁਣਹਾਰਿਆ ਦੋਸ਼ੀਆਂ ਨਾਲ ਦਾਤਾ, ਹੈ ਨਾਰਾਜਗੀ ਬਿਲਕੁਲ ਬੇਜਾ ਤੇਰੀ।
ਕਰਦੇ ਬਗਸ਼ਬੰਦੀ ਮੌਜ ਵਿਚ ਆਕੇ, ਜਾਏ ਸਹੀ ਨਾ ਬਿਰਹ ਸਜਾ ਤੇਰੀ।
ਹੈ ਇਹ ਅਰਜ਼ ਨਾ 'ਦੇਵ' ਦਾ ਜੋਰ ਕੋਈ, ਅਗੋਂ ਮੰਨ ਨਾ ਮੰਨ ਰਜਾ ਤੇਰੀ।
ਇਕੋ ਸਿਕ ਦਿਲ ਦੀ ਗੋਦੀ ਵਿਚ ਲੈਕੇ, ਸੱਚੇ ਪਾਤਸ਼ਾਹ ਕਰੋ ਪਿਆਰ ਮੈਨੂੰ।
ਮੈ ਨਾ ਭੁਲਾਂਗਾ ਕਦੀ ਉਪਕਾਰ ਤੇਰਾ, ਭੈਣੀ ਵਾਲਿਆ ਦਿਹ ਦੀਦਾਰ ਮੈਨੂੰ

[ਸੁਖਦੇਵ ਸਿੰਘ ਜੀ 'ਦੇਵ'

ਧੱਕਾ ਦੇਣਾ ਸੀ ਅੱਧ ਵਿਚਕਾਰ ਜੇਕਰ, ਕਾਹਨੂੰ ਫੜੀ ਸੀ ਸੱਜਨਾ ਬਾਂਹ ਮੇਰੀ।
ਸ਼ੁਰੂ ਵਿਚ ਹੀ ਏਹੋ ਸਜਾ ਜੇਕਰ, ਦੁਰਗਤ ਹੋਇਗੀ ਕੇਹੀ ਅਗਾਂਹ ਮੇਰੀ।
ਚਗਾ ਸੁਰਗ ਦੇ ਸ੍ਵਾਦ ਚਖੌਣ ਲਗੋਂ, ਤੇਰੇ ਬਿਨਾਂ ਪ੍ਰੀਤਮ ਕੇਹੜੀ ਥਾਂਹ ਮੇਰੀ।
ਜਿਨਾਂ ਅਜ਼ਮਾਲੈ ਕਰਸਾਂ ਪਿਆਰ ਤੈਨੂੰ, ਨਹੀਂ ਕਦੇ ਭੀ ਨਿਕਲੇ ਨਾਹ ਮੇਰੀ।
ਬੀਤੇ ਜੁਗ ਘੁਲਦੇ ਜੀਵਨ ਘੋਲ ਤਾਈ, ਪਈ ਮੌਤ ਆਕੇ ਕਈ ਵਾਰ ਮੈਨੂੰ।
ਪਰ ਇਹੀ ਕਹਿ ਜਾਨ ਛੁਡਾਈ ਜਾਨਾਂ, ਭੈਣੀ ਵਾਲੇ ਦਾ ਹੋਣਾ ਦੀਦਾਰ ਮੈਨੂੰ।

ਸਾਡੀ ਲੈਣੀ ਨ ਸੀਗੀ ਜੇ ਸਾਰ ਮੁੜਕੇ, ਸੰਤ ਖਾਲਸਾ ਕੂਕਾ ਬਣਾਇਆ ਕਿਉਂ ਸੀ
ਨੀ ਦੇਖ ਜੇ ਜੋਤ ਨ ਸੀਖਣੀ ਸੀ, ਬੁਝੀ ਹੋਈ ਨੂੰ ਭਲਾ ਜਗਾਇਆ ਕਿਉਂ ਸੀ।
ਰਾਜ ਖੁੱਸੇ, ਦਿਤਾ ਉਮਰ ਰੋਣਾਂ ਚੌਂਭੜ ਲੌਣੀ ਸੀ ਜੇਕ੍ਰ ਭੁਮਾਇਆ ਕਿਉ ਸੀ।
ਟੱਟ ਜਾਣੀ ਸੀ ਵਟੇ ਚੁੱਪ ਜਕਰ, ਮੇਲ ਜਲ ਨੂੰ ਏਨਾਂ ਵਧਾਇਆ ਕਿਉਂ ਸੀ।
ਏਨਾ ਦੁੱਖ ਨ ਖਾਂਦਾ ਜੁਦਾਈ ਦਾ ਭੀ, ਜਿੰਨਾ ਮਾਰਦਾ ਤੇਰਾ ਇਕਰਾਰ ਮੈਨੂੰ।
ਤਾਹੀਂ ਦਿਨੇ ਰਾਤੀ ਏਹੋ ਮੰਗ ਮੰਗਾਂ, ਭੈਣੀ ਵਾਲਿਆ ਦਿਹ ਦੀਦਾਰ ਮੈਨੂੰ।
ਵਲੋਂ "ਸੇਵਕ" ਜੀ ਨੁਕੋਰੋ

ਐ ਸਤਿਗੁਰੂ ਗੁਰੂ ਪ੍ਰਤਾਪ ਸਿੰਘ ਜੀ, ਤੇਰੀ ਯਾਦ ਕੀਤਾ ਬੇਕਰਾਰ ਮੈਨੂੰ।
ਛੁਟੀ ਦੇਣ ਤੋਂ ਤੇਰੇ ਦਿਦਾਰ ਲਈ ਜਾਂ, ਮੇਰੇ ਅਫਸਰਾਂ ਕੀਤਾ ਇਨਕਾਰ ਮੈਨੂੰ।
ਤੂੰ ਤਾਂ ਆਪ ਅੰਤਰਜਾਮੀ ਆ ਗਿਆ ਸੀ, ਦਾਤਾ ਕਰਨਲਈ ਦਿਲੋਂ ਵਿਸਾਰ ਮੈਨੂੰ।
ਮੁੜਕੇ ਲਈ ਨਹੀ ਸਾਰਜਗਦੀਸ਼, ਦੀ ਕੀ ਦਿਤਾ ਸਦਾਲਈਸਿਰਫ ਪਿਆਰ ਮੈਨੂੰ।
ਭੁਲੇ ਭਟਕਦੇ ਨੂੰ ਰਾਹੇ ਪਾ ਆਕੇ ਨਾ ਕਦੀਬਿਨਾਤੇਰੇਬਖਸ਼ਣਹਾਰ ਮੈਨੂੰ।
ਬਿਹੋਂ ਕੁਠਾ ਮੈਂ ਤੇਰੀ ਉਡੀਕ ਦੇ ਵਿਚ, ਭੈਣੀ ਵਾਲਿਆ ਦੇਹ ਦੀਦਾਰ ਮੈਨੂੰ।
ਅਮਲੀ ਕਹਿਕੇ ਅਵਾਰਾ ਬਲਣ ਲੋਕੀ, ਪ੍ਰੀਤਮ ਹੁਣ ਨਾਂ ਦੇਰ ਲਗਾ ਹੁਣ ਤਾਂ।
ਤਕਾਂ ਰਾਹ ਤੇਰਾ ਤੈਨੂੰ ਯਾਦ ਕਰ ਕਰ, ਦਾਤਾ ਹੋਰ ਨਾਂ ਮੈਨੂੰ ਤੜਫਾ ਹੁਣ ਤਾਂ।
ਅਖਾਂ ਪਥਰੀਆਂ ਤੇਰੀ ਉਡੀਕ ਦੇ ਵਿਚ, ਇਹਨਾਂ ਅੱਖਾਂ ਦੀਪਿਆਸ ਬੁਝਾ ਹੁਣ ਤਾਂ।
ਯਾਦ ਤੇਰੀ ਵਿਚ ਖੁੱਦ ਨੂੰ ਭੁੱਲ ਜਾਂਦਾ,ਹਸਰਤ ਨਾਲ(ਦੇਖਦੇ)ਹੈਹਰਦਿਵਾਰਮੈਨੂੰ।
ਹੱਥ ਜੋੜ ਖੜਾ ਅਰਦਾਸ ਕਰਾਂ, ਭੈਣੀ ਵਾਲਿਆ ਦੇਹ ਦਿਦਾਰ ਮੈਨੂੰ।
ਜਗਦੀਸ਼ ਸਿੰਘ 'ਮਾਨ' ਪਲਾਹੀ ਜੀਂਜਾ ਨਿਵਾਸੀ

ਹਥ ਜੋੜਕੇ ਕਰਾਂ ਇਕ ਬਿਨੈ ਦਾਤਾ, ਹੋਵੇ ਦਰ ਤੇ ਜੇ ਪਰਵਾਨ ਤੇਰੇ।
ਤੇਰੇ ਹਿਜਰ ਨੇ ਸਾੜੀਆਂ ਹੱਡੀਆਂ ਭੀ, ਵੇਲਾ ਆਖਰੀ ਬੁਲਾਂ ਤੇ ਪ੍ਰਾਨ ਮੇਰੇ।
ਤੇਰੇ ਦਰਦ ਵਿਛੋੜੇ ਨੇ ਚੂਰ ਕੀਤਾ, ਖੁਸ ਗਏ ਸ਼ਾਨ, ਮਾਨ, ਤਾਨ ਮੇਰੇ।
ਦੁੱਖ ਹੋਰ ਨਾਹੀਂ ਬਾਬਾ ਝਲ ਹੁੰਦਾ, ਡੂੰਘੇ ਪ੍ਰੇਮ ਬਿਨੋਂ ਵੱਜਨ ਬਾਨ ਮੇਰੇ।
ਏਕਰਾਰ ਹੋ ਆਗਿਆ ਦੁਆਰ ਤੇਰੇ, ਬੱਸ ਹੋਰ ਨਾ ਕਰੀਂ ਲਾਚਾਰ ਮੈਨੂੰ।
ਝਲਾ ਅੱਤ ਖੜੋਤਾ ਇਹ ਦਾਤ ਮੰਗਾਂ, ਭੈਣੀ ਵਾਲਿਆ ਦਿਹ ਦੀਦਾਰ ਮੈਨੂ।
ਲਖੀਆਂ ਵਿਚ ਸੀਨੇ ਬੇਸ਼ੁਮਾਰ ਚੀਸਾਂ, ਦੁਨੀਆਂਭਰਮਕਰਦੀਫਿਰਦਾ ਸ਼ਾਦ ਹਾਂ ਮੈਂ!
ਬਾਹਰੋਂ ਹਸਦਾ ਖੇਡਦਾ ਵੇਖ ਲੋਕੀਂ, ਏਹੀ ਸਮਝਦੇ ਸੁਖੀ ਆਜ਼ਾਦ ਹਾਂ ਮੈਂ!
ਲੂੰ ਲੂੰ ਮੇਰਾ ਫਸਿਆ ਵਿਚ ਦੁੱਖਾਂ, ਸਭ ਕੁਝ ਲੁਟਿਆਹਇਆ ਬਰਬਾਦ ਹਾਂ ਮੈਂ!
ਇਕ ਆਸ ਹੈ ਤੇਰੇ ਦੀਦਾਰ ਵਾਲੀ, ਜੀਹਦੀ ਆਸ ਤੇ ਅਜੇ ਆਬਾਦ ਹਾਂ ਮੈਂ!
ਮੇਰੀ ਜ਼ਿੰਦਗੀ ਦੀ ਮੰਝਧਾਰ ਫਾਥੀ,ਦਾਤਾ ਵਾਸਤਾ ਈ ਆਕੇ ਤਾਰ ਮੈਨੂੰ!!
ਤੇਰੀ ਦੀਦ ਖਾਤਰ ਦੀਦੇ ਆਏ ਮੇਰੇ, ਭੈਣੀ ਵਾਲਿਆ ਦੇਹ ਦੀਦਾਰ ਮੈਨੂੰ।

Namdhari Elibrary NamdhariElibrary@gmail.com

ਦੱਬੇ ਹੁੰਦੇ ਹਰੇਕ ਹੀ ਲੱਕੜੀ ਦੇ, ਵਿਚ ਸੀਨੇ ਦੇ ਲਖਾਂ ਅੰਗਿਆਰ ਭਾਰੀ।
ਜਦੋਂ ਤਾਂਈ ਨਾ ਲਗੇ ਪਰ ਅੱਗ ਉਸਨੂੰ, ਵਿਚੋਂ ਉਠਦੇ ਨਹੀਂ ਚੰਗਿਆਰ ਭਾਰੀ।
ਮਨਾਂ ਮੂੰਹੀ ਏ ਲਕੜੀ ਬਣੀ ਮੇਰੀ, ਲੱਗੇ ਆਸਾਂ ਦੇ ਹੋਏ ਅੰਬਾਰ ਭਾਰੀ।
ਲਗੀ ਤੀਲੀ ਜਦ ਤੇਰੇ ਪ੍ਰੇਮ ਵਾਲੀ, ਫੁੱਟੀ ਮਹਾਂ ਜ੍ਵਾਲਾ ਭਬਕ ਮਾਰ ਭਾਰੀ।
ਨੂਰੀ ਮੁਖੜੇ ਦੀ ਇਕੋ ਝਲਕ ਪਾਕੇ, ਬਾਬਾ ਤਪਦੇ ਹੋਏ ਨੂੰ ਠਾਰ ਮੈਨੂੰ।
ਆਇਆ ਆਸਰੇ ਛਡ ਸਭ ਸਰਨ ਤੇਰੀ; ਭੈਣੀ ਵਾਲਿਆ ਦਿਹ ਦੀਦਾਰ ਮੈਨੂੰ।
ਇੰਤਜ਼ਾਰ ਅੰਦਰ ਅਰਸ਼ੀ ਪ੍ਰੀਤਮਾ ਵੇ; ਬੀਤੇ ਕਈ ਹਨੇਰ ਸਵੇਰ ਚੰਨਾਂ!
ਓਹਲੇ ਸਧਰਾਂ ਖੁਸ਼ੀਆਂ ਮੁਸਕ੍ਰਾਹਟਾਂ ਵੇ; ਲੁਕਿਆ ਬ੍ਰਿਹੋਂ ਦੇ ਦਰ ਦਦਾਵੇਰ ਵੰਨਾਂ!
ਚੋਜ ਵੇਖਣ ਨੂੰ ਤੇਰੇ ਲੋਚਦਾ ਦਿਲ; ਛੇਤੀ ਪਾ ਫੇਰਾ ਲਾ ਨਾ ਦੇਰ ਚੰਨਾਂ!
ਨਹੀਂ ਤੇ ਨੀਰ ਬਾਝੋਂ ਮੱਛੀ ਤੁੱਲ ਮੈਂ ਭੀ; ਤੜਪ ਤੜਪ ਕੇ ਮਰਾਂਗਾ ਫੇਰ ਚੰਨਾਂ!
ਇਕ ਰਿਸ਼ਮ ਦੇ ਜਾ ਚੰਨਾਂ ਨੂਰ ਵਿਚੋਂ; ਹੋਰ ਵਿਚ ਜੁਦਾਈ ਨਾ ਮਾਰ ਮੈਨੂੰ!
ਅਰਜ਼ ਮੰਨ 'ਕਮਲੇ' ਸੇਵਕ ਆਪਣੇ ਦੀ; ਭੈਣੀ ਵਾਲਿਆ ਦੇਹ ਦੀਦਾਰ ਮੈਨੂੰ!
['ਕਮਲਾ' ਜੀ ਅਰੂਸ਼ਾ]

ਦਾਤਾ! ਯਾਦ ਏ ਜਦ ਰਾਮ ਰੂਪ ਅੰਦਰ, ਰਖਿਆ ਹਨੂ ਕਰਕੇ ਸੇਵਾਦਾਰ ਮੈਨੂੰ।
ਭੁਲ ਗਏ ਕੀ! ਕ੍ਰਿਸ਼ਨ ਮੁਰਾਰ ਬਣਕੇ, ਕਿਹਾ ਜਦੋਂ ਸੁਦਾਮਾ ਸੀ ਯਾਰ ਮੈਨੂੰ।
ਕਾ ਨਾ ਯਾਦ ਔਂਦਾ! ਥੰਮਾਂ ਸੜਦਿਆਂ ਚੋਂ, ਬਹੁੜੇ ਹੋ ਨਰਸਿੰਘ ਅਵਤਾਰ ਮੈਨੂੰ।
ਕੀ ਵਿਸਾਰ ਬੈਠੇ ਸੂਰਦਾਸ ਤਾਈ! ਜਦੋਂ, ਕੀਤਾ ਸੀ ਛਪ ੨ ਪਿਆਰ ਮੈਨੂੰ।
ਜ਼ਰਾ ਯਾਦ ਕਰ ਜਦੋਂ ਤੂੰ ਰਿਹਾ ਰਖਦਾ, ਅੱਗ, ਪਾਣੀ ਤੇ ਖੂਹਾਂ ਵਿਚਕਾਰ ਮੈਨੂੰ।
ਸੁਣੀ ਹਈ ਨਾਮੀ ਇਕੋ ਟੇਰ ਮੇਰੀ, ਝਟ ਦਿਤਾ ਸੀ ਆਕੇ ਦੀਦਾਰ ਮੈਨੂੰ।
ਮੈਂ ਹੈਰਾਨ ਹਾਂ ਕੀ ਉਹ ਵਿਸਾਰ ਬੈਠੇ, ਸਭਾ ਵਿਚ ਬਧਾਵਣਾ ਚੀਰ ਮੇਰਾ।
ਕਦੀ ਬੇਰ ਖਾਣੇ, ਕਦੀ ਦੁਧ ਪੀਣਾ, ਕਦੇ ਪਰਚਣਾ ਹੋ ਨਾਨਕ ਵੀਰ ਮੇਰਾ!
ਤਰਕ ਮਲਕ ਨੂੰ ਮੈਨੂੰ ਨਿਵਾਜਣਾ ਹੈ, ਪੈਰ ਪੈਰ ਤੇ ਬਣਨਾ ਧੀਰ ਮੇਰਾ!
ਉਹ ਵਡਿਆਈਆਂ ਸਭ ਵਿਸਾਰ ਕਰਕੇ, ਕਿਹੜੇ ਵਹਿਣ ਚਿ ਪੈਗਿਆ ਪੀਰ ਮੇਰਾ!
ਛੀਂਬ. ਨਾਈ, ਕਸਾਈ ਮੈਂ ਹੋਇਆ ਜੇਕਰ. ਤਾਂ ਭੀ ਰਿਹਾ ਸੀ ਦਿੰਦਾ ਝਲਕਾਰ ਮੈਨੂੰ!
ਕੀਤਾ ਵੱਟਿਆਂ ਉਤੇ ਵਿਸ਼ਵਾਸ ਜੇ ਮੈਂ. ਓਥੋਂ ਈ ਦਿਤਾ ਸਾਕਾਰ ਦੀਦਾਰ ਮੈਨੂੰ!
ਕੀਤੀ ਰਖਿਆ ਸੀ ਅੰਗ ਸੰਗ ਹੋਕੇ; ਜਦੋਂ ਪਰਬਤਾਂ ਉਤੋਂ ਗਿਰਾਯਾ ਮੈਨੂੰ!
ਵਿੰਗਾ ਹੋਣ ਨਾ ਸੀ ਦਿਤਾ ਵਾਲ ਮੇਰਾ, ਗਿਆ ਸੂਲਾਂ ਤੇ ਜਦੋਂ ਸੁਲਾਯਾ ਮੈਨੂੰ!
ਅਮ੍ਰਿਤ ਕੀਤਾ ਤੈਂ ਆਪਣੀ ਮਿਹਰ ਸੇਤੀ; ਜਦੋਂ ਗਿਆ ਸੀ ਜ਼ਹਿਰ ਪਿਲਾਯਾ ਮੈਨੂੰ!
ਕਦੀ ਜ਼ਰਾ ਭੀ ਹੋਯਾ ਦਿਲਗੀਰ ਜੇ ਮੈਂ, ਬੁਰਕੀ ਸੁਟ ਹਥੋਂ ਦੇਖਣ ਆਇਆ ਮੈਨੂੰ!
ਕਦੀ ਸ਼ੇਰ ਤੇ ਕਦੀ ਗਜ-ਮਸਤ ਪਾਸੋਂ, ਤੈਂ ਬਚਾਯਾ ਆਕੇ ਲਖਾਂ ਬਾਰ ਮੈਨੂੰ!
ਸੁਫਨੇ ਵਿਚ ਭੀ ਜੇ ਤੈਨੂੰ ਯਾਦ ਕੀਤਾ; ਸਾਖਸ਼ਾਤ ਹੋ ਦਿਤਾ ਦੀਦਾਰ ਮੈਨੂੰ!

Namdhari Elibrary NamdhariElibrary@gmail.com

ਆਵੇ ਸਮਝ ਨਾ ਮੇਰੇ, ਸਬੱਬ ਕੀ ਏ; ਮੁੱਦਤ ਹੋਈ ਹੁਣ ਤੂੰ ਪਰਤ ਆਯਾ ਕਿਉਂ ਨਾ?
ਜਿਹਦੇ ਮੂੰਹ ਦੀ ਗੱਲ ਨਾ ਮੋੜਦਾ ਸੈਂ; ਉਂਹਦਾ ਰੋਣ ਭੀ ਤਰਸ ਲਿਆਯਾ ਕਿਉਂ ਨਾ।
ਜਿਨ੍ਹਾਂ ਗਊਆਂ ਦਾ ਕਦੀ ਗੋਪਾਲ ਸੀ ਤੂੰ; ਮੁੜਕੇ ਦੇਖਣਾ ਭੀ ਤੈਨੂੰ ਭਾਯਾ ਕਿਉਂ ਨਾ!
ਹੋਰ ਕਿਸੇ ਲਈ ਨਹੀਂ ਨ ਸਹੀ ਐਪਰ, ਕਰਕੇ ਤੈਂ ਕੌਲ ਨਿਭਾ ਜਾ ਕਿਉਂ ਨਾ!

ਦੱਸ ਇਹ ਭੀ ਹੈ ਚੋਜਾਂ ਚੋਂ ਚੋਜ ਕੇਹੜੀ, ਹੱਸ ਹੱਸਕੇ ਰਿਹਾ ਏਂ ਮਾਰ ਮੈਨੂੰ।
ਜ਼ੋਰਾਵਰੀ ਨਾ ਮਾੜਿਆਂ ਨਾਲ ਸੋਹੇ, ਭੈਣੀ ਵਾਲਿਆ ਦਿਹ ਦੀਦਾਰ ਮੈਨੂੰ!

ਰਾਜ ਤਾਜ ਸਮਾਜ ਅਨਾਜ ਆਦਿਕ ਸਾਜ ਬਾਜ ਨਾ ਕੋਈ ਦਰਕਾਰ ਮੈਨੂੰ!
ਜੋਗ, ਭੋਗ, ਮੋਤੀ-ਚੋਗ ਮੰਗਦਾ ਨਹੀਂ, ਨਾ ਹੀ ਚਾਹੀਦਾ ਸ੍ਵਰਗ ਸਰਕਾਰ ਮੈਨੂੰ!
ਚਾਹਾਂ ਉਡਕੇ ਮਿਲਾਂ! ਪਰ ਕਰਾਂ ਤਾਂ ਕੀ? ਖੰਭ ਮਿਲਣ ਨਾ ਐਸੇ ਬਾਜ਼ਾਰ ਮੈਨੂੰ!
ਮੰਗ ਮੰਗਤਾ ਹੋਰ ਕੋਈ ਮੰਗਦਾ ਨਹੀਂ, ਨਾ ਵਿਸਾਰ, ਨਾ ਦੂਰੋਂ ਦੁਰਕਾਰ ਮੈਨੂੰ।

ਜੇ ਤੂੰ ਕਹੇਂ ਕਿ ਬਹੁਤ ਅਪਰਾਧ ਮੇਰੇ, ਮੈਂ ਇਕਬਾਲ ਕਰਦਾ ਕਦ ਇਨਕਾਰ ਮੈਨੂੰ।
ਐਪਰ ਤੇਰੀ ਵਿਸ਼ੇਸ਼ਤਾ ਕੀ ਹੋਈ ਜੇਕਰ ਆਯਾ ਨਾ ਦੇਣ ਦੀਦਾਰ ਮੈਨੂੰ।

ਸਿਫ਼ਤ ਦੇਖ ਆਪਣੀ ਮੇਰੇ ਪਾਪ ਨਾ ਤੱਕ, ਜੇ ਬਖਸ਼ਿੰਦ ਹੈਂ ਮੇਰੇ ਗੁਨਾਹ ਨਾ ਤੱਕ।
ਦੇਖ ਤੜਪ ਪਿਆਰ ਉਤਸ਼ਾਹ ਮੇਰਾ, ਤੇਰਾ ਕੰਮ ਨੂੰ ਅਮਲ ਸਿਆਹ ਨਾ ਤੱਕ।
ਦੇਖ ਭੁੱਖੇ ਬਘਿਆੜਾਂ 'ਚਿ ਸਿਦਕ ਮੇਰਾ, ਚਾਹ ਤੱਕ ਸਿਰ ਪੈਂਦੀ ਸੁਆਹ ਨਾ ਤੱਕ।
ਦ੍ਰਿਸ਼ਟ ਖਾਕ ਨੂੰ ਕਰੇ ਅਕਸੀਰ ਜਿਹੜੀ, ਇਕਬਾਰ ਬੱਸ ਉਸ ਨਿਗਾਹ ਨਾ ਤੱਕ।

ਪਹਿਲਾਂ ਮਰਨ ਤੋਂ ਦੇਖ ਲਾਂ ਜੀ ਭਰਕੇ, ਦੇ ਦਿਹ ਇਕ ਵਾਰੀ ਅਖਤਿਆਰ ਮੈਨੂੰ।
ਏਹੋ ਆਸ ਮੇਰੀ ਜੀਉਂਦੇ ਜੀ ਪ੍ਰੀਤਮ, ਭੈਣੀ ਵਾਲਿਆ ਦਿਹ ਦੀਦਾਰ ਮੈਨੂੰ।

ਜਿਹੜੇ ਤੈਨੂੰ ਤਰਖਾਣ ਨੇ ਆਖ ਸਕਦੇ, ਕੀ ਹੋਇਆ ਜੇ ਕਹਿੰਦੇ ਰਵਾਰ ਮੈਨੂੰ।
ਜਿਹੜੇ ਜ਼ਹਿਰ ਅਵਿਤਾਰ ਲਈ ਉਗਲ ਸਕਦੇ, ਹੋਇਆ ਕੀ ਜੇ ਕਰਨਲਾਦਾਰ ਮੈਨੂੰ।
ਜਿਨ੍ਹਾਂ ਭੂਨਿਆਂ ਤੇਰੇ ਮਸਤਾਨਿਆਂ ਨੂੰ, ਡਰ ਕੀ? ਰਹੇ ਨੇ ਜੇ ਮਿਹਣੇ ਮਾਰ ਮੈਨੂੰ।
ਕੀਤਾ ਛਾਤੀ ਤੇ ਮਾਰਕ ਹੱਥ ਐਪਰ, ਰੜਕ ਰਿਹਾ ਏ ਤੇਰਾ ਇਕਰਾਰ ਮੈਨੂੰ।

ਓੜਕ ਆਏਂਗਾ ਸ਼ੱਕ ਨਾ ਏਸ ਅੰਦਰ, ਤੂੰ ਸਮਰੱਥ ਏਂ ਪੂਰਾ ਇਤਬਾਰ ਮੈਨੂੰ।
ਮਰਨੇ ਬਾਦ ਜੇ ਆਇਓਂ ਤਾਂ ਕੀ ਆਇਓਂ, ਜਾਂਦੇ ਦਿਤਾ ਨਾ ਜੇਕਰ ਦੀਦਾਰ ਮੈਨੂੰ।

ਕਰਕੇ ਕੌਲ ਤੇ ਫੇਰ ਨਿਭਾਵਣਾ ਨਾ, ਮਹਾਂ ਪੁਰਸ਼ਾਂ 'ਚਿ ਨਵੀਂ ਲਕੀਰ ਨਾ ਪਾ।
ਘਰ ਦੇ ਪਾ ਖੂਹੇ, ਮੱਲੇ ਹਰ ਬੂਹੇ, ਭੈਣੀ ਛਡਕੇ ਲਾਂਭੇ ਜਾਗੀਰ ਨਾ ਪਾ।
ਅੱਖਾਂ ਰੋਂਦੀਆਂ ਛਡਕੇ ਏਸ ਪਾਸੇ, ਉਧਰ ਠੰਢ ਬੇਪੀਰਾਂ ਦੇ ਪੀਰ ਨਾ ਪਾ।
ਜਾਣ ਬੁਝਕੇ ਮਾਣ ਨਿਮਾਣਿਆਂ ਦੇ, ਸਾਡੇ ਪੇਸ਼ ਬੇਸਮਝ ਸਰੀਰ ਨਾ ਪਾ।

ਇਕ ਵਾਰ ਜੇ ਚਰਨਾਂ ਤੇ ਸੀਸ ਰਖਕੇ, ਕਰਨ ਦਈਂ ਦਾਤਾ ਨਮਸ਼ਕਾਰ ਮੈਨੂੰ!
ਲੈ ਲਾ ਬਚਨ ਮੈਂ ਫੇਰ ਨਾ ਕਦੀ ਆਖੂੰ' ਭੈਣੀ ਵਾਲਿਆ ਦਿਹ ਦੀਦਾਦ ਮੈਨੂੰ!

Namdhari Elibrary	NamdhariElibrary@gmail.com

ਸਾਰ ਲੈਣ ਤੋ ਸਾਡੀ ਜੋ ਵਰਜਦੇ ਨੇ' ਕਿਹੜੇ ਮਿਲ ਗਏ ਸੁਘੜ ਸਾਲਾਹੀ ਤੈਨੂੰ?
ਦੀਨ ਦਨੀ ਦੇ ਮਾਲਕਾ' ਦਰਦ ਵੰਦਾ' ਕਿਵੇਂ ਹੋਈ ਏਨੀ ਬੇਪ੍ਰਵਾਹੀ ਤੈਨੂੰ।
ਕੀ ਪ੍ਰਦੇਸ਼ ਦੀ ਕਿਸੇ ਦੁਕਾਨ ਵਿਚਭੀ' ਨਹੀਂ ਲਭਦੇ ਕਾਗਜ਼ ਸਿਆਹੀ ਤੈਨੂੰ।
ਕੋਈ ਸੁਖ ਸੁਨੇਹਾ ਹੀ ਭੇਜਦਿੰਦਾ; ਜੇਕਰ ਔਣ ਦੀ ਕੀਤੀ ਮਨਾਹੀ ਤੈਨੂੰ।
ਫੜੀ ਬਾਂਹ ਤਾਂ 'ਸ਼ੌਕ' ਹੁਣ ਪਾਰ ਲਾਦੇ; ਖੇਵਟ ਹੋ ਨਾ ਡਬ ਵਿਚਕਾਰ ਮੈਨੂੰ।
ਸਫਲਾ ਜਿੰਦਗੀ ਦਾ ਸੱਚਾ ਸੁਫਲ ਹੋਵੇ; ਭੈਣੀ ਵਾਲਿਆ ਦਿਹ ਦੀਦਾਰ ਮੈਨੂੰ।
("ਸ਼ੌਕ")

—੦—੦੦੦—੦—

# ਇਕਰਾਰ ਤੇਰਾ?

ਚੰਦ੍ਹੀ ਸਾਲੀਂ ਅਯੁੱਧਿਆ ਵਾਸੀਆਂ ਨੂੰ, ਹੋ ਗਿਆ ਸੀ ਮੁੜਕੇ ਦੀਦਾਰ ਤੇਰਾ।
ਭੈਣੀ ਵਾਸੀਆਂ ਦੀਆਂ ਅੱਖਾਂ ਪਕੀਆਂ ਪਰ, ਕਰਦੇ ਅਜ ਤੀਕਰ ਇੰਤਜ਼ਾਰ ਤੇਰਾ।
ਬੱਧਾ ਪ੍ਰੇਮ ਦਾ ਮੱਕੇ ਤੋਂ ਆ ਗਿਆ ਸੈਂ, ਭੇਜਣ ਭੈਣ ਜਦ ਕੀਤਾ ਤਿਆਰ ਤੇਰਾ।
ਭੁੱਖਾ ਦਰਸ ਦਾ ਤਰਸ ਦਾ ਭਰਥ ਵਾਕੂੰ, ਹਾਂ ਗਿਆ ਗੁਰਪੁਰੀ ਸਿਧਾਰ ਤੇਰਾ।
ਜਾਮੇ ਇਸੇ ਅੰਦਰ ਭੈਣੀ ਵਿਚ ਫੇਰਾ, ਫੇਰ ਪਾਵਾਂਗਾ ਕਹਿਣਾ ਵੰਗਾਰ ਤੇਰਾ।
ਭੈਣੀ ਵਾਲੇ ਪ੍ਰੀਤਮਾਂ ਸਚ ਦੱਸੀਂ, ਕੀ ਏ ਭੁਲ ਗਿਆ ਤੈਨੂੰ ਇਕਰਾਰ ਤੇਰਾ।

—੦—੦੦੦—੦—

ਖੁਰਾ ਖੋਜ ਮਿਟੌਣ ਲਈ ਕੂਕਿਆਂ ਦਾ, ਕਰਨੀ ਚੌਂਹਦੇ ਸੀ ਜਿਹੜੇ ਬਰਬਾਦ ਭੈਣੀ।
ਤੇਰੀ ਮਿਹਰ ਪ੍ਰਤਾਪ ਤਪੱਸਿਆ ਥੀਂ, ਹੋ ਗਈ ਜ਼ਾਲਮਾਂ ਹਥੋਂ ਆਜ਼ਾਦ ਭੈਣੀ।
ਭੈਣੀ ਵਾਲੇ ਤੋਂ ਜੋ ਭੈਣੀ ਸਾਹਿਬ ਕੀਤੀ, ਕੀ ਨਾ ਆਈ ਮੁੜਕੇ ਕਦੇ ਯਾਦ ਭੈਣੀ।
ਪਾਠ ਬਰਨੀਆਂ ਹਮਨ ਤੇ ਯੱਗ ਕਰ ਕਰ, ਕਰਦੀ ਦਰਸਨਾਂ ਲਈ ਫਰਿਆਦ ਭੈਣੀ।
ਜਿਹਦੇ ਪਿਆਰ ਪਿਛੇ ਤੂੰ ਬ-ਵਤਨ ਹੋਇਓਂ ਕਿਧਰ ਗਿਆਉਹ ਭੈਣੀਪਿਆਰਤੇਰਾ।
ਭੈਣੀ ਵਾਲੇ ਪ੍ਰੀਤਮਾਂ ਸੱਚ ਦੱਸੀਂ, ਭੁਲ ਗਿਆ ਕੀ ਤੈਨੂੰ ਇਕਰਾਰ ਤੇਰਾ।

—੦—੦੦੦—੦—

ਕਈ ਜੋਜਨਾਂ ਪੰਧ ਮੁਕਾ ਪੰਛੀ, ਰਾਤਾਂ ਮੁੜਨ ਆਪਣੇ ਆਸ਼ਿਆਨਿਆਂ ਨੂੰ।
ਪਰ ਤੂੰ ਜੁਗਾਂ ਤੋਂ ਦੇਸ਼ ਤਿਆਗ ਆਪਣਾ, ਤਾਰੀ ਜਾ ਰਿਹਾ ਦੇਸਾਂ ਬਿਗਾਨਿਆਂ ਨੂੰ।
ਔਂਦਾ ਸ਼ਮ੍ਹਾ ਨੂੰ ਜਿਸਤ੍ਹਾਂ ਤਰਸ ਨਾਹਾਂ, ਸੜਦੇ ਦੇਖ ਪ੍ਰੇਮੀ ਪਰਵਾਨਿਆਂ ਨੂੰ।
ਦਾਤਾ! ਤੈਨੂੰ ਭੀ ਦੱਸੀਂ ਅਨੰਦ ਔਂਦਾ, ਸਾੜ ਬ੍ਰਿਹੋਂ ਦੇ ਵਿਚ ਮਸਤਾਨਿਆਂ ਨੂੰ।
ਕਿਹੜੇ ਮਿਲੇ ਐਸੇ ਪੂਰਨ ਭਗਤ ਤੈਨੂੰ? ਸਾਥੋਂ ਖੋਹ ਲਿਆ ਜਿਨ੍ਹਾਂ ਪਿਆਰ ਤੇਰਾ।
ਭਰਮ ਜਿਨ੍ਹਾਂ ਦੇ ਪ੍ਰੇਮ ਵਿਚ ਗਿਆ ਵਿਸਰ, ਮੁੜਕੇ ਔਣ ਦਾ ਤੈਨੂੰ ਇਕਰਾਰ ਤੇਰਾ।

—੦—੦੦੦—੦—

Namdhari Elibrary NamdhariElibrary@gmail.com

ਹੁੱਸਾ ਹੋਇਆ ਜੇ ਸਾਡੇ ਗੁਨਾਹ ਤੱਕਕੇ, ਤਾਂ ਫਿਰ ਦੱਸ ਕਾਹਦਾ ਬਖਸ਼ਨਹਾਰ ਏ ਤੂੰ।
ਸੁਣਕੇ ਸਾਡਿਆਂ ਤਰਲਿਆਂ ਹਾੜ੍ਹਿਆਂ ਨੂੰ, ਭੀ ਨਾ ਆਵੇਂ ਤਾਂ ਕਾਹਦਾ ਦਾਤਾਰ ਏ ਤੂੰ।
ਭਾਵੇਂ ਸੱਚ ਹੀ ਹੈ, ਪਰ ਮੈਂ ਤਾਂ ਮੰਨਾਂ, ਸਭ ਅਵਤਾਰਾਂ ਦਾ ਗੁਰੂ ਅਵਤਾਰ ਏ ਤੂੰ।
ਜਿਹੜੇ ਅਜੇ ਤੀਕ੍ਰ ਮੁਨਕ੍ਰ ਫਿਰਨ ਤੈਥੋਂ, ਉਹ ਭੀ ਕਹਿਣ ਕਿ ਨਾਨਕ੍ਰ ਨਿਰੰਕਾਰ ਏ ਤੂੰ।
ਸੂਬੇ ਨਾਲ ਲੈ ਚੀਨੀ ਅਸਵਾਰ ਹੋਵੇਂ, ਨਾਨੂ ਸਿੰਘ ਹੋਵੇ ਸੇਵਾਦਾਰ ਤੇਰਾ।
'ਦੇਵ' ਦੇਵਤੇ ਕਹਿਣ ਬਲਿਹਾਰ ਹੋਕੇ, ਪੂਰਾ ਹੋ ਗਿਆ ਅੱਜ ਇਕਰਾਰ ਤੇਰਾ।

—ੴ ੴ੦ੴ—ੴ—

ਕੌਡੇ ਜੇਹੇ ਰਾਕਸ਼ ਵਲੀ ਜੇਹੇ ਕ੍ਰੋਧੀ, ਸਧਨੇ ਜੇਹੇ ਨੇ ਕਿਹਾ ਬਖਸ਼ਿੰਦ ਤੈਨੂੰ।
ਨਾਮ ਦੇਵ ਦੀ ਲਾਜ ਬਚੌਣ ਬਦਲੇ, ਪੌਣੀ ਪਈ ਸੀ ਗਊ 'ਚਿ ਜਿੰਦ ਤੈਨੂੰ।
ਕਿਹੜੇ ਦੇਸ਼ ਦੇ ਖਬਰਿਆ ਅੱਜ ਰੀਠੇ, ਆਏ ਪ੍ਰੀਤਮਾਂ ਅਜ ਪਸਿੰਦ ਤੈਨੂੰ।
ਹਵਨ ਯੱਗ ਨਹੀਂ ਹੁੰਦੇ ਪਰਵਾਨ ਸਾਡੇ, ਮੁੜਕੇ ਯਾਦ ਨਾ ਔਂਦੀ ਏ ਹਿੰਦ ਤੈਨੂੰ।
ਕੀ ਨਹੀਂ 'ਦੇਵ' 'ਪਰਤਾਪ' ਨੂੰ ਦੇਖਣੇ ਨੂੰ, ਕਦੀ ਜੀਅ ਹੁੰਦਾ ਬੇ-ਕਰਾਰ ਤੇਰਾ।
ਦਿਸਦੀ ਸਾਡੇ ਵੈਰਾਗ ਵਿਚ ਕਸਰ ਹਾਲੀ, ਜਾਂ ਕੀ ਭੁੱਲ ਗਿਆ ਤੈਨੂੰ ਇਕ੍ਰਾਰ ਤੇਰਾ।

[ ਸੁਖਦੇਵ ਸਿੰਘ ਜੀ ਦੇਵ ਜੀਂਜਾ

—ੴ—ੴ੦ੴ—ੴ—

# ਖੜਾਵਾਂ

(ਵਲੋਂ ਸੁਖਦੇਵ ਸਿੰਘ ਜੀ 'ਦੇਵ')

---

ਮੇਰੇ ਸਤਿਗੁਰੂ ਗੁਰੂ ਪ੍ਰਤਾਪ ਸਿੰਘ ਦੀ, ਭਾਗ ਭਰੀ ਖੜਾਵਾਂ ਦੀ ਲੱਕੜੇ ਨੀ।
ਤੇਰੀ ਚੰਗੀ ਤਕਦੀਰ ਨੂੰ ਤੱਕ ਕਰਕੇ; ਜਾਂਦਾ ਜਗਤ ਸੌਬਾਰ ਸਦੱਕੜੇ ਨੀ।
ਕਿਹੜਾ ਗੁਣ ਉਹ ਤੇਰੇ ਵਿਚ ਜੇਸ ਕਰਕੇ; ਮੈਂਨੂੰ ਦਸ ਦੇਹ ਜ਼ਰਾ ਮਲੱਕੜੇ ਨੀ।
ਹਨੂਮਾਨ ਵਾਂਗੂੰ ਸ੍ਰੀ ਰਾਮ ਜੀ ਦੇ; ਏਂਠ ਘੁਟ ਕੇ ਤੈਂ ਚਰਨ ਪੱਕੜੇ ਨੀ।

—ੴ—ੴ੦ੴ—ੴ—

ਚਰਨ—ਛੋਹ ਨਹੀਂ ਕੋਈ ਮਖੌਲ ਕਵੀਆ।
ਸੁਣੀਂ ਗਹੁ ਕਰਕੇ ਤੈਨੂੰ ਦੱਸਦੀ ਹਾਂ।
ਜਿਵੇਂ ਝੱਲਕੇ ਕਸ਼ਟ ਅਣਗਿਣਤ ਪਹਿਲੋ।
ਵਿੱਚ ਪ੍ਰੀਤਮ ਦੇ ਚਰਨਾਂ ਦੇ ਵਸਦੀ ਹਾਂ।

—ੴ—ੴ੦ੴ—ੴ—

Namdhari Elibrary NamdhariElibrary@gmail.com

ਜੇਮੀ. ਪਲੀ. ਜੁਆਨ ਮੈਂ ਹੋਈ ਜੰਗਲ, ਵਧੀ ਫੁੱਲੀ ਪਹਾੜਾ ਤੇ ਰੱਕੜਾਂ ਵਿਚ।
ਇਕ ਲੱਤ ਭਾਰ ਤਪਸਿਆ ਰਹੀ ਕਰਦੀ, ਮੀਂਹ ਹਨੇਰੀਆਂ, ਬਾਰਸ਼ਾਂ ਝੱਖੜਾਂ ਵਿਚ।
ਜੇਠ ਹਾੜ ਦੀ ਧੁਪ ਵਿਚ ਰਹੀ ਸੜਦੀ. ਹੋਈ ਸੁੰਨ ਪੋਹ ਮਾਘ ਦੇ ਕਕਰਾ ਵਿਚ।
ਧੋਣ ਕਿਸੇ ਜਲਾਦ ਨੇ ਕਪ ਦਿਤੀ. ਲੋਤ ਸੜਨ ਨੂੰ ਸਿੱਟੀ ਜਾ ਛੱਪੜਾਂ ਵਿਚ।

—ੰ—ੰ੦ੰ—ੰ—

ਵਰ੍ਹੇ ਖੰਡ ਅੰਦਰ ਤਰਦੀ ਡੁਬਦੀ ਦੀ।
ਗਲਕੇ ਲੱਥ ਗਈ ਪਿੰਡਿਓਂ ਚੰਮ ਮੇਰੀ।
ਖਾਕਸਾਰ ਹੋਈ ਖਾਕ ਨਾਲ ਮਿਲਕੇ।
ਦਿਲੋਂ ਗਈ ਨਿਕਲ ਹੂੰ ਤੇ ਹੰਮ ਮੇਰੀ।

—ੰ—ੰ੦ੰ—ੰ—

ਲਾਗੋਂ ਇਕ ਦਿਨ ਇਨ ਤਰਖਾਨ ਲੰਘਿਆ. ਹੱਡ ਆ ਗਏ ਓਹਨੂੰ ਪਸੰਦ ਮੇਰੇ।
ਸਮਝੀ ਤਰਸ ਖਾ ਚੁਕ ਲੈ ਚਲਿਆ ਏ. ਆਇਆ ਚਿਤ ਕੁਝ ਅਨੰਦ ਮੇਰੇ।
ਤਾਹੀ ਖਬਰ ਕਰਖਾਨੇ ਵਿਚ ਪਹੁੰਚਕੇ ਜਾਂ. ਆਰੀ ਨਾਲ ਕੀਤੇ ਬੰਦ ਬੰਦ ਮੇਰੇ।
ਲੱਖਾਂ ਵਾਰ ਕੀਤੇ ਤੇਸੇ ਚੌਰਸੀ ਦੇ. ਰੰਦੇ ਨਾਲ ਪਾਸੇ ਦਿਤੇ ਰੰਦ ਮੇਰੇ।

—ੰ—ੰ੦ੰ—ੰ—

ਏਥੇ ਬੱਸ ਨਹੀ ਓਸ ਬੇਦਰਦ ਨੇ ਫਿਰ।
ਦਿਤੇ ਹੋਰ ਭੀ ਕਸ਼ਟ ਅਨੇਕ ਮੈਨੂੰ।
ਵਰਮੇ ਨਾਲ ਸ਼ਿਕੰਜੇ ਚਿ ਨੂੜ ਕਰਕੇ।
ਪਾਏ ਵਿਚ ਕਲੇਜੇ ਦੇ ਛੇਕ ਮੈਨੂੰ।

—ੰ—ੰ੦ੰ—ੰ—

ਰੇਤ ਨਾਲ ਰੇਤੀ' ਮਨ ਨਾ ਰੀਝਿਆ ਜਦ, ਰੇਗ ਮਾਰ ਦੇ ਨਾਲ ਘਸਾਇਆ ਮੈਨੂੰ
ਪੋਚਾ ਪਾਲਸ਼ ਦਾ ਇਸਤਰਾਂ ਫੇਰਿਆ ਫਿਰ, ਮਾਨੋ ਮਖ਼ਮਲੀ ਸੂਟ ਪੈਨਾਇਆ ਮੈਨੂੰ।
ਗਹਿਣੇ ਪਾਏਕੇ ਮੇਖਾ ਤੇ ਕੋਕਿਆਂ ਦੇ. ਲਾੜੀ ਸੱਜਰੀ ਵਾਂਗ ਸਜਾਇਆ ਮੈਨੂੰ।
ਜਾਗੇ ਭਾਗ ਮੇਰੇ, ਭੈਣੀ ਸਾਹਿਬ ਆਕੇ' ਓਹਨੇ ਗੁਰਾਂ ਦੀ ਭੇਟ ਚੜ੍ਹਾਇਆ ਮੈਨੂੰ।

—ੰ—ੰ੦ੰ—ੰ—

ਖੁਦੀ ਛਡ ਜਾਂ ਸੀਸ ਦੀ ਹੀਸ ਦਿਤੀ।
ਤਾਂ ਮੈਂ ਮਾਹੀ ਦੇ ਮਸਾਂ ਕਰੀਬ ਹੋਈ।
ਐਨੇ ਝੱਲੇ ਤਸੀਹੇ ਮੈਂ "ਦਵ" ਤਾ ਫਿਰ।
ਚਰਨ ਕੰਵਲ ਦੀ ਮੌਜ ਨਸੀਬ ਹੋਈ।



Namdhari Elibrary NamdhariElibrary@gmail.com

ਕਹਾਣੀ:—

# ਕਾਲੇ ਤੇ ਗੋਰੇ

(ਵਲੋਂ ਗਿ: ਹਰਭਜਨ ਸਿੰਘ ਜੀ ਦਿਲੀ)

ਸ਼ਾਮਦਾਵੇਲਾਸੀ ਸੂਰਜਬੜੀ ਤੇਜ਼ੀ ਨਾਲ ਪਛੱਮ ਵਲ ਲੁਕਣ ਦੇ ਯਤਨ ਵਿੱਚ ਸੀ ਜਿਸ ਨਾਲ ਅਫਰੀਕਾ ਦੇ ਜੰਗਲ ਸ਼ਹਿਰ ਤੇ ਹੋਰ ਥਾਂਵਾਂ ਦੇ ਲੋਕਾ ਨੇ ਆਪਣੇ ਕੰਮਾ ਤੋਂ ਵੇਹਲੇ ਹੋਕੇ ਆਪਣੇ ਘਰਾਂ ਨੂੰ ਚਲੇ ਜਾਣਾ ਸੀ। ਪੂਰੇ ਸਮੇਂ ਤੇ ਕੀਨੀਆਂ ਦੇ ਇਕ ਕਾਰਖਾਨੇ ਦੇ ਅੰਦਰੋਂ ਆਉਂਦੀ ਮਸ਼ੀਨਾਂ ਦੀ ਅਵਾਜ ਬੰਦ ਹੋ ਗਈ। ਅੰਗ੍ਰੇਜ਼ ਨੌਕਰ ਜਿਸ ਦੀ ਹਰ ਡਿਊਟੀ ਇਕ ਦੀ ਤਲਾਸ਼ੀ ਲੈਣਾਂ ਸੀ! ਗੇਟ ਦੇ ਅਗੇ ਖੜਾ ਹੋਗਿਆ। ਰੋਜ਼ ਵਾਂਗੂ ਉਸਨੇ ਆਪਣੇ ਇਸ ਕੰਮ ਦੀ ਪਾਲਣਾਂ ਕੀਤੀ। ਉਸ ਦਾ ਅਫ਼ਰੀਕਣ ਦੋਸਤ ਦਰਵਾਜ਼ੇ ਦੇ ਬਾਹਰ ਆਕੇ ਉਸਦੀ ਉਡੀਕ ਵਿੱਚ ਖੜਾ ਹੋਗਿਆ। ਆਖਰ ਮਿਲ ਦ ਸਭ ਮਜ਼ਦੂਰ ਆਪੋ ਆਪਣੇ ਘਰੀਂ ਤੁਰ ਗਏ।

"ਚੱਲ ਯਾਰ ਹੁਣ ਚਲੀਏ" ਅਫ਼ਰੀਕਨ ਨੇ ਆਪਣੇ ਅੰਗ੍ਰੇਜ ਦੋਸਤ ਨੂੰ ਆਖਿਆ? ਅਤੇ ਇਹ ਕਹਿੰਦਿਆਂ ਉਸਨੇ ਆਪਣੀ ਬਾਂਹ ਉਸ ਦੇ ਗਲ ਪਾ ਦਿਤੀ। ਅਜ ਵਿਲੀਅਮ ਆਪਣੇ ਆਪ ਨੂੰ ਅਫ਼ਰੀਕਣ ਦੋਸਤ ਦੇ ਨਾਲ ਇਸ ਤ੍ਰਾਂ ਜਾਂਦਾ ਕੁਝ ਓਪਰਾ ਓਪਰਾ ਜਿਹਾ ਪ੍ਰਤੀਤ ਕਰ ਰਿਹਾ ਸੀ ਕਈ ਵਾਰੀ ਉਸ ਨੇ ਆਪਣੇ ਗਲ ਦੁਵਾਲਿਓ ਫਾਂਕਚੂ ਦੀ ਬਾਂਹ ਤੁਤਾਰਨ ਦਾ ਯਤਨ ਕੀਤਾ? ਪਰ ਉਹ ਆਪਣੀ ਮੌਜ ਵਿਚ ਰੋਜ਼ ਵਾਂਗੂ ਗੂੜੇ ਮਿੱਤਰ ਹੋਣ ਦੇ ਨਾ ਤੇ ਆਪਣੇ ਦੋਸਤ ਨਾਲ ਪ੍ਰੇਮ ਨਾਲ ਗਲਾਂ ਕਰਨ ਵਿੱਚ ਮਗਨ ਸੀ।

"ਚੱਲ ਹੋਟਲ ਤੇ ਚਲਕੇ ਕੁਝ ਖਾ ਪੀ ਲਈਏ"। ਫਾਂਕਚੂ ਨੇ ਆਖਿਆ।

ਨਹੀਂ ਮੈਨੂੰ ਕਿਸੇ ਚੀਜ਼ ਦੀ ਲੋੜ ਨਹੀ।" "ਅਛਾ ਤੂੰ ਮੇਰੇ ਨਾਲ ਬੈਠ ਹੀ ਜਾਵੀਂ"। "ਨਹੀਂ ਮੈਨੂੰ ਇਕ ਜਰੂਰੀ ਕੰਮ ਹੈ ਜਿਸ ਕਰਕੇ ਮੈ ਓਧਰ ਜਾਣਾ ਹੈ।

ਇਸ ਗਲ ਬਾਤ ਵਿਚ ਫਾਂਕਚੂ ਨੇ ਜਾਂਚ ਲਿਆਕਿ ਜਰੂਰ ਦਾਲ ਵਿਚ ਕੁਝ ਕਾਲਾ ਕਾਲਾਹੈ।। ਇਸ ਦਾ ਵਤੀਰਾ ਤੇ ਪ੍ਰੇਮ ਅਗੇ ਜਿਹਾ ਨਹੀਂ ਉਹ ਇਸ ਦੀ ਤਹਿ ਤਕ ਸੋਚ ਰਿਹਾ ਸੀ। ਕਦੀ ਉਹ ਖਿਆਲ ਕਰਦਾ ਕਿ ਵਿਲਿਅਮ ਨੂੰ ਕੋਈ ਜ਼ਰੂਰੀ ਕੰਮ ਹੋਵੇਗਾ। ਪਰ ਕਈ ਵਾਰੀ ਉਹ ਇਸਤੋਂ ਉਲਟ ਇਹ ਖਿਆਲ ਕਰਦਾ ਕਿ ਕਿਸੇ ਨੇ ਇਸ ਨੂੰ ਮੇਰੇ ਖਿਲਾਫ ਭੜਕਾਇਆ ਹੈ। ਉਹ ਹੈਰਾਨ ਸੀ ਕਿ ਇਤਨਾਂ ਪੁਰਾਣਾਂ ਮਿਤਰ ਇਕ ਦਮ ਬੇ ਦਿਲਾ ਜਿਹਾ ਕਿਉਂ ਹੋਗਿਆ।

ਦਿਨ ਬੀਤਦੇ ਗਏ। ਉਹ ਦੋਵੇਂ ਮਿਤ੍ਰ ਇਕ ਦੂਜੇ ਤੋਂ ਦੂਰ ਹੁੰਦੇ ਗਏ। ਇਹ ਕਿਵੇਂ ਹੋਇਆ? ਇਸ ਮਿਲ ਦਾ ਅੰਗਰੇਜ਼ ਮਾਲਕ ਇਨਾਂ ਦੋਵਾਂ ਦੀ ਦੋਸਤੀ ਤੋਂ ਬੜਾ ਔਖਾ ਸੀ। ਉਹ ਹਰ ਹੀਲੇ ਉਨ੍ਹਾਂ ਨੂੰ ਇਕ ਦੂਜੇ ਤੋਂ ਨਿਖੇੜਨਾਂ ਚਾਹੁੰਦਾ ਸੀ। ਉਸ ਦੀ ਮਿਲ ਵਿਚ ਬਹੁਤ ਸਾਰੇ ਅੰਗਰੇਜ਼ ਤੇ ਅਫਰੀਕਨ ਮਜ਼ਦਰ ਸਨ। ਉਹ ਆਪ ਤੇ ਆਪਣੇ ਅਜੰਟਾਂ ਰਾਹੀਂ ਹਮੇਸ਼ਾਂ ਇਸ ਕੋਸ਼ਿਸ਼ ਵਿਚ ਰੈਂਦਾਸੀ। ਕਿ ਮਜ਼ਦੂਰਾਂ ਨੂੰ ਕਿਵੇਂ ਨ ਕਿਵੇਂ ਇਕ ਦੂਜੇ

Namdhari Elibrary NamdhariElibrary@gmail.com

ਤੋਂ ਦੂਰ ਰਖਿਆ ਜਾਵੇ ਇਸੇ ਲਈ ਉਹ ਕਈ ਵਾਰੀ ਵਿਲੀਅਮ ਨੂੰ ਆਪਣੇ ਪਾਸ ਸਦ ਲੈਂਦਾ ਤੇ ਕਦੀ ਆਪਣੀ ਕਾਰ ਤੇ ਚੜ੍ਹਾਕੇ ਕਿਤੇ ਨ ਕਿਤੇ ਲੈ ਜਾਂਦਾ। ਇਸਤ੍ਰਾਂ ਉਹ ਫਾਂਕਚੂੰ ਦੇ ਖਿਲਾਫ਼ ਉਸਦੇ ਕੰਨ ਭਰਦਾ ਰਹਿੰਦਾ। ਹੌਲੀ ਹੌਲੀ ਵਿਲੀਅਮ ਨੂੰ ਯਕੀਨ ਕਰਾ ਦਿਤਾ ਗਿਆ ਕਿ ਉਸਦਾ ਫਾਂਕਚੂ ਦਾ ਮਿਤਰ ਬਣੇ ਰਹਿਣਾ ਕਿਸੇ ਹਾਲਤ ਵਿਚ ਠੀਕ ਨਹੀ। ਇਸੇ ਲਈ ਉਹ ਹੌਲੀ ਹੌਲੀ ਉਸਤੋਂ ਦੂਰ ਹੁੰਦਾ ਗਿਆ। ਇਥੋਂ ਤਕ ਕਿ ਜਿਥੇ ਉਹ ਪੈਹਲਾਂ ਇਕ ਦੂਜੇ ਨੂੰ ਵੇਖਣ ਤੋਂ ਬਿਨਾਂ ਕੁਛ ਖਾਣਾ ਵੀ ਪਸੰਦ ਨਹੀਂ ਸਨ ਕਰਦੇ। ਓਥੇ ਅਜ ਕਈ ਮਹੀਨੇ ਬਿਨਾਂ ਮਲ ਮੇਲ ਤੇ ਬੀਤ ਜਾਂਦੇ ਹਨ।

ਦੋਹਾਂ ਦੇ ਘਰਾਂ ਵਿਚ ਕਾਫੀ ਸਾਂਝ ਸੀ। ਉਨ੍ਹਾਂ ਦਾ ਅਤੁਟ ਪ੍ਰੇਮ ਸ਼ਾਇਦ ਹੀ ਕਿਸੇ ਦੇ ਕਿਆਸ ਵਿੱਚ ਆ ਸਕਦਾ ਹੋਵੇ। ਪਰ ਅੰਗ੍ਰੇਜ ਮਿਲ ਮਾਲਕ ਦੀ ਕੋਸ਼ਸ਼ ਦਾ ਸਦਕਾ ਵਿਲੀਅਮ ਫਾਂਕਚੂ ਨੂੰ ਬਿਲਕੁਲ ਪਸੰਦ ਨਹੀ ਸੀ ਕਰਦਾ ਫਾਂਕਚੂ ਨੇ ਕਾਫੀ ਯਤਨ ਕੀਤਾ ਕਿ ਇਹ ਮੇਲ ਬਣਿਆ ਰਹੇ ਪਰ ਉਸਦੇ ਸਭ ਯਤਨ ਨਿਸਫਲ ਸਾਬਤ ਹੋਏ।

ਇਕ ਦਿਨ ਅੰਗ੍ਰੇਜ਼ ਮਾਲਕ ਤੇ ਵਿਲੀਅਮ ਕਾਰ ਤੇ ਜਾ ਰਹੇ ਸਨ। ਗਲਾਂ ਗਲਾਂ ਵਿੱਚ ਹੀ ਮਾਲਕ ਨੇ ਇੱਛਾ ਪ੍ਰਗਟ ਕੀਤੀ ਕਿ ਅਜ ਵਿਲੀਅਮ ਉਨ੍ਹਾਂ ਦੇ ਘਰ ਹੀ ਰੋਟੀ ਖਾਵੇ। ਪਰ ਵਿਲੀਅਮ ਸਮਝਦਾ ਸੀ ਕਿ ਮਾਲਕ ਬਹੁਤ ਵਡੇ ਹਨ ਤੇ ਉਹ ਬਹੁਤ ਛੋਟਾ ਹੈ ਇਸ ਲਈ ਉਨਾਂ ਦੇ ਘਰ ਰੋਟੀ ਖਾਣੀ ਠੀਕ ਨਹੀਂ। ਸੋ ਉਸਨੇ ਉਤੱਰ ਵਿਚ ਆਖਿਆ ਨਹੀ ਸ੍ਰੀ ਮਾਨ ਜੀ ਮੈ ਇਸ ਯੋਗ ਨਹੀ।

ਪਰ ਮਾਲਕ ਦੇ ਬਾਰ ਬਾਰ ਜ਼ੋਰ ਦੇਣ ਤੇ ਉਸਨੂੰ ਹਾਂ ਕਰਨੀ ਪਈ।

ਸ਼ਾਮ ਨੂੰ ਵਿਲੀਅਮ ਰੋਟੀ ਦੇ ਸਮੇ ਮਾਲਕ ਦੇ ਘਰ ਪੁਜ ਗਿਆ। ਅਡੋ ਅਡ ਤਰਾਂ ਦੇ ਬੜੇ ਸੋਹਣੇ ਤੇ ਸੁਆਦਲੇ ਭੋਜਨ ਤਿਆਰ ਸਨ। ਮਾਲਕ ਨੇ ਰੋਟੀ ਪਰੋਸਨ ਲਈ ਆਖਿਆ ਮੇਜ਼ ਦੇ ਇਕ ਪਾਸੇ ਮਾਲਕ ਦੀ ਪਤਨੀ ਤੇ ਉਸ ਦੀਆਂ ਦ ਲੜਕੀਆਂ ਬੈਠੀਆਂ ਸਨ, ਤੇ ਦੂਜੇ ਪਾਸੇ ਮਾਲਕ ਉਸਦਾ ਲੜਕਾ ਤੇ ਵਿਲੀਅਮ ਸਨ। ਸਚ ਮੁਚ ਇਹ ਖਾਣਾਂ ਬੜਾ ਸੁਆਦਲਾ ਸੀ। ਵਿਲੀਅਮ ਨੇ ਸ਼ਾਇਦ ਪਹਿਲੀ ਵਾਰ ਹੀ ਇਹੋ ਜਹੀਆਂ ਚੀਜਾਂ ਖਾਧੀਆਂ ਹੋਣ ਮਾਲਕ ਨੇ ਬੜੇ ਪ੍ਰੇਮ ਨਾਲ ਵਿਲੀਅਮ ਨੂੰ ਆਖਿਆ "ਵਿਲੀਅਮ ਤੇਰਾ ਸਾਨੂੰ ਬੜਾ ਹੀ ਖਿਆਲ ਰਹਿੰਦਾ ਹੈ ਤੇਰੇ ਪਿਤਾ ਜੀ ਮੇਰੇ ਬੜੇ ਪੁਰਾਣੇ ਮਿਤਰ ਹਨ ਉਨ੍ਹਾਂ ਦੀ ਇਕ ਚਿੱਠੀ ਵੀ ਆਈ ਹੈ।

ਇਹ ਸੁਣਕੇ ਵਿਲੀਅਮ ਬੜਾ ਖੁਸ਼ ਹੋ ਰਿਹਾ ਸੀ। ਉਸ ਨੇ ਪੁਛਿਆ ਕਿਨੇ ਕੁ ਦਿਨ ਹੋ ਗਏ ਨੇ ਤੇ ਕੀ ਲਿਖਿਆ ਹੈ।

ਚਿਠੀ ਆਇਆਂ ਨੂੰ ਤ ਤਿੰਨ ਚਾਰ ਦਿਨ ਹੋਏ ਹਨ ਉਨ੍ਹਾਂ ਮੈਨੂੰ ਲਿਖਿਆ ਹੈ ਕਿ ਵਿਲੀਅਮ ਦਾ ਖਾਸ ਖਿਆਲ ਰਖਣਾ ਉਹਨੂੰ ਉਦਾਸ ਨ ਹੋਣ ਦੇਣਾ।

ਬੜੀ ਮੇਹਰਬਾਨੀ ਜਨਾਬ! ਤੁਸੀਂ ਅਗੇ ਵੀ ਮੇਰੇ ਲਈ ਕਨੀ ਖੇਚਲ ਕਰ ਰਹੇ ਹੋ।

"ਮੇਰਾ ਖਆਲ ਹੈ ਕਿ ਤੇਰੀ ਤਨਖਾਹ ਵਿਚ ਵੀ ਥੋੜਾ ਜਿਹਾ ਵਾਧਾ ਕਰ ਦਿਤਾ ਜਾਵੇ।"

ਵਿਲੀਅਮ ਨੇ ਜ਼ਬਾਨ ਤੋਂ ਨਹੀਂ ਸਗੋਂ

ਚੇਹਰੇ ਤੇ ਆਈ ਖੁਸ਼ੀ ਨਾਲ ਮਾਲਕ ਦਾ ਧੰਨਵਾਦ ਕੀ ਾ।

ਅਗਲੇ ਦਿਨ ਆਪਣੇ ਹੀ ਕਿਸੇ ਕੰਮ ਕਰਕੇ ਵਿਲੀਅਮ ਨੂੰ ਮਾਲਕ ਦੇ ਘਰ ਜਾਣਾ ਪਿਆ। ਜਦੋਂ ਉਹ ਉਨ੍ਹਾਂ ਦੇ ਘਰ ਪੁੱਜਾ ਤਾਂ ਉਸਨੂੰ ਬੈਠਕ ਚੋਂ ਆਵਾਜ਼ ਆ ਰਹੀ ਸੁਣੀ। ਉਸਨੂੰ ਇਉਂ ਜਾਪਿਆ ਜਿਵੇਂ ਗੱਲਾਂ ਉਸੇ ਬਾਰੇ ਹੀ ਹੋ ਰਹੀਆਂ ਸਨ। ਉਸਨੇ ਅੰਦਰੋਂ ਆਉਂਦੀ ਆਵਾਜ਼ ਨੂੰ ਧਿਆਨ ਨਾਲ ਸੁਨਣਾ ਸ਼ੁਰੂ ਕੀਤਾ। ਮਾਲਕ ਦੀ ਪਤਨੀ ਉਸਨੂੰ ਕਹਿ ਰਹੀ ਸੀ ਕਿ ਤੁਸਾਂ ਇਕ ਅਦਨੇ ਜਿਹੇ ਨੌਕਰ ਨੂੰ ਆਪਣੇ ਘਰ ਖਾਣੇ ਤੇ ਕਿਉਂ ਸੱਦਿਆ।

"ਤੁਸੀਂ ਨਹੀਂ ਜਾਣਦੇ ਕਿ ਮੈਂ ਉਸਨੂੰ ਕਿਉਂ ਕਿਤੇ ਸੱਦਿਆ। ਇਹ ਮੇਰੀ ਇਕ ਚਾਲ ਸੀ। ਅਜ ਕਲ ਦੇ ਮਜ਼ਦੂਰਾਂ ਨੂੰ ਕਾਬੂ ਵਿਚ ਰਖਣਾ ਬੜਾ ਔਖਾ ਹੈ। ਜੇ ਉਹ ਸਾਰੇ ਇਕੱਠੇ ਹੋ ਜਾਣ ਤਾਂ ਫਿਰ ਸਾਡੇ ਲਈ ਬੜੀ ਮੁਸ਼ਕਲ ਪੇਸ਼ ਆਉਂਦੀ ਹੈ। ਹਰ ਹੀਲੇ ਅਸੀਂ ਇਸੇ ਯਤਨ ਵਿਚ ਰਹਿੰਦੇ ਹਾਂ ਕਿ ਕਿਵੇਂ ਸਾਰੇ ਮਜ਼ਦੂਰਾਂ ਨੂੰ ਇਕ ਦੂਜੇ ਤੋਂ ਨਖੇੜ ਕੇ ਰਖਿਆ ਜਾਵੇ।"

ਵਿਲੀਅਮ ਨੇ ਇਹ ਸਭ ਕੁਝ ਸੁਣਿਆ ਉਸਦਾ ਦਿਲ ਬੜਾ ਬੇਚੈਨ ਜਿਹਾ ਹੋ ਗਿਆ ਉਹ ਅੰਦਰ ਜਾਣ ਦੀ ਬਜਾਏ ਉਹਨੀ ਪੈਰੀਂ ਵਾਪਸ ਮੁੜ ਆਇਆ ਰਾਹ ਵਿਚ ਉਸਦਾ ਮਨ ਕਈ ਤਰ੍ਹਾਂ ਦੀਆਂ ਸੋਚਾਂ ਵਿਚ ਲੀਨ ਸੀ। ਕਦੀ ਤਾਂ ਉਹ ਮਾਲਕਾਂ ਦੇ ਸਲੂਕ ਨੂੰ ਕਿਸੇ ਹਦ ਤਕ ਠੀਕ ਹੀ ਆਖਦਾ ਕਿ ਉਹ ਵਡੇ ਆਦਮੀ ਸਨ। ਮੈਨੂੰ ਉਹਨਾਂ ਦੇ ਘਰ ਬਿਲ-ਕੁਲ ਜਾਣਾ ਨਹੀਂ ਸੀ ਚਾਹੀਦਾ। ਪਰ ਜਦੋਂ ਉਹ ਮਾਲਕ ਦੇ ਅਸਲੀ ਆਸ਼ੇ ਵਲ ਜਾਂਦਾ ਤਾਂ ਉਹ ਆਪਣੇ ਆਪਨੂੰ ਵੀ ਦੋਸ਼ੀ ਸਮਝਣ ਲਗ ਜਾਂਦਾ। ਇਹ ਖਿਆਲ ਕਰਦਾ ਕਿਉਂ ਉਸਨੇ ਆਪਣੇ ਫਾਕਰੂ ਜਹੇ ਸਾਥੀਆਂ ਦਾ ਸਾਥ ਛਡਕੇ ਮਾਲਕ ਦੀਆਂ ਗੱਲਾਂ ਵਿਚ ਆਉਣ ਦੀ ਭੁਲ ਕੀਤੀ।

ਉਹ ਕੰਮ ਤੇ ਲਗਾਤਾਰ ਜਾਂਦਾ ਰਿਹਾ ਪਰ ਉਹ ਬੜਾ ਉਦਾਸ ਜਿਹੀ ਹਾਲਤ ਵਿਚ ਰਹਿਣ ਲਗ ਪਿਆ ਉਹ ਫਾਕਰੂ ਨਾਲ ਖੁਲ੍ਹਕੇ ਗੱਲਾਂ ਕਰਨਾ ਚਾਹੁੰਦਾ ਸੀ। ਤੇ ਉਸ ਪਾਸੋਂ ਇਸ ਭੁੱਲ ਦੀ ਖਿਮਾਂ ਵੀ। ਪਰ ਇਹ ਕੁਝ ਕਰਨ ਲਈ ਉਸਨੂੰ ਇਕ ਦਲੇਰੀ ਦੀ ਲੋੜ ਸੀ ਕਿਉਂਕਿ ਸ਼ਰਮਿੰਦਾ ਸ। ਜਦੋਂ ਫਾਕਰੂ ਨੇ ਵਿਲੀਅਮ ਦੀ ਇਹ ਹਾਲਤ ਵੇਖੀ ਤਾਂ ਉਸਤੋਂ ਵੀ ਰਿਹਾ ਨਾ ਗਿਆ। ਪੁਰਾਣੀ ਮਿਤਰ੍ਹਾ ਨੇ ਫਿਰ ਕੁਝ ਕੁਝ ਹਮ-ਦਰਦੀ ਦਾ ਜਜ਼ਬਾ ਲੈ ਆਂਦਾ। ਇਕ ਦਿਨ ਛੁਟੀ ਤੋਂ ਪਿਛੋਂ ਉਸਦੇ ਪੈਰ ਬਦੋ ਬਦੀ ਵਿਲੀਅਮ ਵੱਲ ਖਿੱਚੇ ਗਏ। ਕੋਲ ਜਾਕੇ ਉਸਨੇ 'ਗੁੱਡ ਈਵਨਿੰਗ' ਆਖ ਹੀ ਦਿਤਾ। ਜਦੋਂ ਵਿਲੀਅਮ ਨੇ ਸਿਰ ਉਤਾਂਹ ਚੁਕਿਆ ਤਾਂ ਉਸ ਨੇ ਜਵਾਬ ਵਿਚ ਗੁੱਡ ਈਵਨਿੰਗ ਦਾ ਉਤਰ ਦਿਤਾ। ਫਾਕਰੂ ਨੇ ਉਨ੍ਹਾਂ ਦੀ ਉਦਾਸੀ ਦਾ ਕਾਰਨ ਪੁਛਿਆ। ਵਿਲੀਅਮ ਆਪਣੀ ਆਪ ਬੀਤੀ ਦਸਦਾ ਗਿਆ ਤੇ ਫਾਕਰੂ ਸੁਣਦਾ ਗਿਆ ਉਸਨੇ ਦਸਿਆ।

"ਮਾਲਕ ਨੇ ਮੈਨੂੰ ਬੜੇ ਯਤਨ ਨਾਲ ਤੁਹਾਡੇ ਤੋਂ ਅਡ ਕੀਤਾ ਹੈ। ਉਹ ਕਈ ਵਾਰੀ ਮੈਨੂੰ ਕਾਰ ਤੇ ਦਫ਼ਤ੍ਰ ਕੋ ਲੈ ਜਾਂਦੇ। ਉਹਨਾਂ ਮੈਨੂੰ ਦਸਿਆ ਕਿ ਫਾਕਰੂ ਇਕ ਚਾਲਬਾਜ਼ ਕਿਸਮ ਦਾ ਆਦਮੀ ਹੈ। ਕਈ ਤਰ੍ਹਾਂ ਨਾਲ ਭਲੇ

ਮਾਨਸਾਂ ਨੂੰ ਫਸਾਉਣ ਦੇ ਯਤਨ ਵਿਚ ਲੈ ਜਾਂਦੇ ਹਨ। ਕਈ ਲੜਕੀਆਂ ਨਾਲ ਜਾਣ ਪਛਾਣ ਕਰਾ ਦਿੰਦੇ ਹਨ ਹੌਲੀ ਹੌਲੀ ਉਹ ਕਿਸੇ ਨਾ ਕਿਸੇ ਥਾਂ ਤੇ ਫਸਾਕੇ ਠਗ ਲੈਂਦੇ ਹਨ। ਮੈਂ ਉਹਨਾਂ ਨੂੰ ਬਹੁਤ ਕਿਹਾ ਕਿ ਫਾਂਕਚੂ ਤਾਂ ਬੜਾ ਚੰਗਾ ਬੰਦਾ ਹੈ।

ਪਰ ਉਹਨਾਂ ਮੈਨੂੰ ਯਕੀਨ ਦਿਵਾ ਦਿਤਾ ਤੇ ਇਹ ਆਖਿਆ ਕਿ ਅਸੀਂ ਤੇਰੇ ਭਲੇ ਲਈ ਕੇਹੜਾ ਆਖਦੇ ਹਾਂ ਤੇਰੀ ਮਰਜੀ ਹੈ ਮੰਨ ਨਾ ਮੰਨ। ਫਾਂਕਚੂ ਦੇ ਹੋਰ ਵੀ ਬਹੁਤ ਸਾਰੀ ਹਨ ਜਿਨਾਂ ਦਾ ਅਜ ਤਕ ਤੈਨੂੰ ਭੇਤ ਨਹੀਂ ਦਿਤਾ। ਇਸਤੋਂ ਬਿਨਾਂ ਫਾਂਕਚੂ ਇਕ ਅਫ਼ਰੀਕਣ ਹੈ ਤੇ ਅਸੀਂ ਅੰਗ੍ਰੇਜ਼ ਹਾਂ ਉਹ ਕਾਲੇ ਹਨ ਅਸੀਂ ਗੋਰੇ ਹਾਂ। ਉਹ ਗੁਲਾਮ ਹਨ ਅਸੀਂ ਹਾਕਮ ਹਾਂ। ਸਾਡੀ ਦੋਸਤੀ ਉਹਨਾਂ ਨਾਲ ਬਿਲਕੁਲ ਹੀ ਠੀਕ ਨਹੀਂ। ਅਸੀਂ ਦੁਨੀਆਂ ਵਿਚ ਬੜੀ ਉਚੀ ਕੌਮ ਮੰਨੇ ਗਏ ਹਾਂ। —"

ਇਸਤੋਂ ਬਿਨਾਂ ਉਹ ਹੋਰ ਬਹੁਤ ਕੁਝ ਦਸਦਾ ਗਿਆ ਤੇ ਵਿਲੀਅਮ ਬੜੇ ਠੰਡੇ ਦਿਲ ਨਾਲ ਸੁਣਦਾ ਗਿਆ ਫਾਂਕਚੂ ਨੇ ਵੀ ਦਸਿਆ "ਮਾਲਕ ਇਕ ਵਾਰੀ ਮੈਨੂੰ ਵੀ ਆਖਣ ਲੱਗਾ ਕਿ ਵਿਲੀਅਮ ਉਸ ਇਲਾਕੇ ਚੋਂ ਆਇਆ ਜਿਸ ਦੇ ਲੋਕ ਬਦਮਾਸ਼ ਹਨ। ਭਾਵੇਂ "ਅੰਗ੍ਰੇਜ਼ ਤਾਂ ਆਮ ਤੌਰ ਤੇ ਭਲੇ ਮਾਣਸ ਵੀ ਹੁੰਦੇ ਹਨ ਪਰ ਜਿਸ ਇਲਾਕੇ ਚੋਂ ਵਿਲੀਅਮ ਹੈ ਉਸ ਤੋਂ ਤਾਂ ਖੁਦਾ ਈਸਾ ਹੀ ਬਚਾਵੇ। ਇਸ ਲਈ ਵਿਲੀਅਮ ਤੋਂ ਜਿਨਾਂ ਬਚ ਕੇ ਰਹੇਂ ਚੰਗਾ ਹੈ।"

"ਅੱਛਾ! ਇਹ ਗਲ ਕਹਿੰਦੇ ਸਨ ਤੁਹਾਨੂੰ ਵੀ ਕੁਝ ਨਾ ਕੁਝ ਆਖਦੇ ਰਹੇ ਹਨ ਮੈਂ ਨਹੀਂ ਸਾਂ ਜਾਣਦਾ ਕਿ ਉਹ ਏਨੇ ਚਲਾਕ ਹਨ' ਵਿਲੀਅਮ ਨੇ ਬੜੇ ਅਜ਼ੀਬ ਵਿਅੰਗ ਵਿਚ ਇਹ ਸ਼ਬਦ ਆਖੇ।"

"ਹੁਣ ਤੈਨੂੰ ਚੰਗੀ ਤਰ੍ਹਾਂ ਪਤਾ ਲਗ ਗਿਆ ਹੋਵੇਗਾ" ਫਾਂਕਚੂ ਨੇ ਆਖਿਆ' ਕਿ ਸਾਡੇ ਵਿਚ ਫੁਟ ਕੌਣ ਪਾਉਂਦਾ ਹੈ। ਨਸਲੀ ਵਿਤਕਰੇ ਕੌਣ ਖੜੇ ਕਰਦਾ ਹੈ। ਇਨਸਾਨਾਂ ਵਿਚ ਨਫਰਤ ਪੈਦਾ ਕਰਣ ਵਾਲੇ ਇਹ ਵਡੇ ਲੋਕ ਹਨ। ਜੋ ਆਪਣੇ ਲਾਭ ਲਈ ਮਜ਼ਬੀ ਝਗੜੇ ਕਰਾਉਂਦੇ' ਕਾਲੇ ਤੇ ਗੋਰੇ ਦੀ ਵੰਡ ਕਰਕੇ ਨਸਲੀ ਵਿਰੋਧਤਾ ਤਿਖੀ ਕਰਦੇ ਹਨ। ਉਹਨਾਂ ਦਾ ਲਾਭ ਇਸੇ ਵਿਚ ਹੈ।

'ਇਸੇ ਲਈ ਮੈਂ ਤੁਹਾਡੇ ਪਾਸੋਂ ਬੜੇ ਦਿਨਾ ਤੋਂ ਖਿਮਾ ਮੰਗਣੀ ਚਾਹੁੰਦਾ ਸਾਂ ਕਿਉਂਕਿ ਮੈਂ ਆਪਣੇ ਸਾਥੀਆਂ ਦਾ ਸਾਥ ਛਡਕੇ ਦੁਸ਼ਮਨ ਦੀ ਕਤਾਰ ਵਿਚ ਜਾ ਰਲਿਆ। ਮੈਂ ਤਾਂ ਇਸੇ ਸਿਟੇ ਤੇ ਪੁਜਾ ਸਾਂ ਕਿ ਮਜ਼ਬ੍ਹ, ਧੜ ਨਸਲਾਂ ਸਿਰਫ ਦੋ ਹੀ ਹਨ ਇਕ ਅਮੀਰ ਤੇ ਦੂਜੇ ਗਰੀਬ। ਅਸੀਂ ਬੇਸ਼ਕ ਅੰਗਰੇਜ਼ ਅਫਰੀਕਨ ਹਿੰਦੁਸਤਾਨੀ ਕਾਲੇ ਜਾਂ ਗੋਰੇ ਹਾਂ ਪਰ ਅਸੀਂ ਇਨਸਾਨ ਹਾਂ। ਇਨਸਾਨ ਵਿਚ ਫੁੱਟ ਪਾਉਣ ਵਾਲੇ ਹੁੰਦੇ ਹਨ।"ਇਹ ਸਭ ਕੁਝ ਵਿਲੀਅਮ ਨੇ ਫਾਂਕਚੂ ਨੂੰ ਕਹਿ ਦਿਤਾ।

ਇਕ ਦਿਨ ਵਿਲੀਅਮ ਤੇ ਫਾਂਕਚੂ ਇਕ ਦੂਜੇ ਦਾ ਹਥ ਫੜੀ ਜਾ ਰਹੇ ਸਨ। ਗਲਾਂ ਯੂਨੀਅਨ ਦੇ ਬਾਰੇ ਹੋ ਰਹੀਆਂ ਸਨ। ਏਸੇ ਸਮੇ ਮਿਲ ਮਾਲਕ ਪਰਵਾਰ ਸਮੇਤ ਆਪਣੀ ਕਾਰ ਤੇ ਸੈਰ ਲਈ ਆ ਨਿਕਲੇ ਦੂਰੋਂ ਹੀ ਮਾਲਕ ਨੇ ਵਿਲੀਅਮ ਫਾਂਕਚੂ ਦੇ ਨਾਲ ਜਾਂਦਾ ਵੇਖ ਕੇ ਕਾਰ ਨੂੰ ਹੌਲੀ ਕਰ ਦਿਤਾ। ਸੋਚਿਆ ਕਿ ਵਿਲੀਅਮ ਨੂੰ ਸਮਝਾ

Namdhari Elibrary NamdhariElibrary@gmail.com

ਇਆ ਜਾਵੇ ਕਿ ਉਹ ਭਾਰੀ ਗਲਤੀ ਕਰ ਰਿਹਾ ਹੈ ਜੋ ਛੋਕਰੂ ਨਾਲ ਤੁਰਿਆ ਜਾ ਰਿਹਾ ਹੈ। ਜਦੋਂ ਕਾਰ ਨੇੜੇ ਪੁਜੀ ਤਾਂ ਉਹ ਸਿਰਫ ਏਨਾ ਸੁਣ ਸਕੇ:-

"ਤੁਸੀ ਅੰਗਰੇਜ਼ ਸਾਡਾ ਸਾਥ ਨਹੀ ਦਿੰਦੇ। ਇਸੇ ਲਈ ਅਸੀ ਕਮਜ਼ੋਰ ਹਾਂ। ਸਾਨੂੰ ਬਿਲਕੁਲ ਇਕ ਹੋਕੇ ਰਹਿਣਾ ਚਾਹੀਦਾ ਹੈ।

ਇਸ ਗਲ ਦੀ ਤੁਸੀ ਬਿਲਕੁਲ ਚਿੰਤਾ ਨਾ ਕਰੋ। ਮੈਂ ਸਭ ਠੀਕ ਕਰ ਦਿਆਂਗਾ ਵਿਲੀਅਮ ਨੇ ਆਖਿਆ।

ਅੰਗਰੇਜ਼ ਮਿਲ ਮਾਲਕ ਨੇ ਬੜੇ ਦੁਖੀ ਹਿਰਦੇ ਨਾਲ ਕਾਰ ਨੂੰ ਤੇਜ ਕਰ ਲਿਆ ਤੇ ਦਿਲ ਵਿਚ ਆਖਿਆ ਇਹ ਕਿਡੇ ਮੂਰਖ ਹਨ ਕਿ ਆਪਣੇ ਨਸਲੀ ਵਖੇਵੇਂ ਦੀ ਵੀ ਪਰਵਾਹ ਨਹੀ ਕਰਦੇ ਗੋਰੇ ਹੋਕੇ ਕਾਲੇ ਲੋਕਾਂ ਨਾਲ ਦੋਸਤੀ ਕੈਮ ਕਰਨ ਵਿਚ ਕੋਈ ਹਤਕ ਮਹਿਸੂਸ ਨਹੀ ਕਰਦੇ ਅਛਾ ਮੈ ਕੋਈ ਹੋਰ ਯਤਨ ਕਰ ਵੇਖਾਂਗਾ.

-੦-੦੦੦-੦-

# —ਭਾਗਭਰੀ—ਬਸੰਤ—

( ਬੀਬੀ ਮਹਿੰਦਰ ਕੌਰ 'ਮਾਨ' ਜੀਂਜਾ )

[ਸ਼ਾਮ ਦੇ ਚਾਰ ਵਜ ਚੁਕੇ ਨੇ। ਲੁਧਿਆਣ ਦੇ ਇਕ ਦਰਮਿਆਨੇ ਜੇਹੇ ਪਿੰਡ ਵਿਚ ਹਰਨਾਮ ਸਿੰਘ ਜਿਮੀਂਦਾਰ ਦੇ ਘਰ ਕਿਧਰੇ ਜਾਣ ਦੀਆਂ ਤਿਆਰੀਆਂ ਹੁੰਦੀਆਂ ਨੇ। ਕਿਰਪਾਲ ਕੌਰ ਜਿਨ੍ਹਾਂ ਨੂੰ ਬੀਹੀ ਵਾਲੀਆਂ ਨਿਕੀਆਂ ਮੋਟੀਆਂ ਬੇਬੇ ਆਂਹਦੀਆਂ ਨੇ ਆਪਣੇ ਪਤੀ ਹਰਨਾਮ ਸਿੰਘ ਨੂੰ ਪੁਛ ਪੁਛ ਕੇ ਨਾਲ ਲੈ ਜਾਣ ਵਾਲੀਆਂ ਚੀਜਾਂ ਦੀ ਸੂਚੀ ਬਣਾ ਰਹੀ ਹੈ। ਏਨੇ ਨੂੰ ਗੁਆਂਢੀਆਂ ਦੀ ਕੁੜੀ ਹਰਜੀਤ ਜੋ ਮਿਸਤਰੀ ਕਰਮ ਸਿੰਘ ਦੀ ਧੀ ਹੈ ਆ ਜਾਂਦੀ ਹੈ]

ਹਰਜੀਤ— ਕਿਰਪਾਲ ਕੌਰ ਦੀ ਤੋਤਲੀ ਕੁੜੀ ਦਵਿੰਦਰ ਨੂੰ) ਭੈ ਦਵਿੰਦਰ ਕੀ ਬਣਾ ਰਹੀ ਏਂ? ਬੜੀ ਖੁਸ਼ੀ ਨਾਲ ਜਾਪਨੀ ਏਂ ਅਜ?

ਦਵਿੰਦਰ—ਦੀ ਆਇਆਂ ਨੂੰ ਭੈਣ! ਤੈਨੂੰ ਨਹੀਂ ਪਤਾ ਪਰਤੋਂ ਨੂੰ ਬਸੰਤ ਹੈ। ਅਸੀਂ ਤਾਰੇ ਤੱਲ ਤਵੇਰ ਨੂੰ ਧਣੀ ਤਾਹਿਬ ਦਾ ਰਹੇ ਹਾਂ!

ਹਰਜੀਤ — ਤੇਰੀਆਂ ਤੂੰ ਹੀ ਸਮਝੇਂ। ਬੇਬੇ ਤੂੰ ਦਸ ਕਿਧਰ ਦੀਆਂ ਤਿਆਰੀਆਂ ਚੁਪ ਕਰਕੇ ਈ ਚਲੇ ਜਾਣਾਂ ਸੂ ਨਾਂ?

ਬੇਬੇ ਕ੍ਰਿਪਾਲ ਕੌਰ—ਝੱਲੀਏ ਤੂੰ ਸਮਝੀ ਨਾ ਨੀ? ਜੀਤੋ ਨੇ ਸਭ ਕੁਝ ਦਸ ਦਿਤਾ ਹੈ! ਅਸਾਂ ਬਸੰਤ ਤੇ ਭਣੀ ਸਾਹਿਬ ਜਾ ਰਹੇ ਹਾਂ।

ਹਰ— ਅੱਛਾ। ਪਰ ਹਾਂ ਲੀੜ ਸਾਰੇ ਚਿੱਟੇ ਈ ਚਿੱਟੇ ਨੇ ਬਗਿਆਂ ਵਾਂਗੂ। ਦੁਨੀਆਂ ਤਾਂ ਏਸ ਦਿਨ ਕਪਾਹੀ ਰੰਗ ਲੈਕ ਖੁਸ਼ ਹੁੰਦੀ ਏ?

ਦਵਿੰ—ਤਾਨੂੰ ਸਾਡੇ ਤੀਨੀ ਵਾਲੇ ਦਾ ਹੁਕਮ ਈ ਤਪੈਦ ਲੀੜ ਪੌਣ ਦਾ ਹੈ।

ਹਰ— (ਜਾਣਕੇ ਸਾਂਗ ਲੌਂਦੀ ਹੋਈ)

Namdhari Elibrary NamdhariElibrary@gmail.com

ਤਮਦ ਦਈ! ਤਮਦ ਦਈ! ਪਰ ਇਹ ਤੀਨੀ ਵਾਲਾ ਕਿਹਨੂੰ ਕਹਿੰਦੇ ਨ?

ਬੇਬੇ– ਪੁਤਰ, ਸਾਡੇ ਸਤਿਗੁਰੂ ਸਚੇਪਾਤ ਸ਼ਾਹ ਸਤਿਗੁਰੂ ਰਾਮ ਸਿੰਘ ਜੀ ਹੋਰਾਂ ਨੂੰ ਚੀਨੀ ਵਾਲਾ ਭੀ ਕਹਿੰਦੇ ਨੇ।

ਹਰ–ਕੀ ਤੂੰ ਬਾਬਾ ਰਾਮ ਸਿੰਘ ਨੂੰ ਤਾਂ ਨਹੀਂ ਕਹਿੰਦੀ ਭਾਪਾ ਜੀ ਦਾਰੂ ਪੀਕੇ ਕਿਤੇ ਕਿਤੇ ਗਾਂਧੀ ਨੈਹਰੂ ਆਦਿ ਦੀਆਂ ਗਲਾਂ ਸੁਣਾਂਦੇ ਨੇ ਤਾਂ ਬਾਬਾ ਰਾਮ ਸਿੰਘ ਦੀ ਭੀ ਗੱਲ ਕੀਤਾ ਕਰਦੇ ਨੇ।

ਬੇਬੇ–ਕਾ ਕਹਿੰਦੇ ਹੁੰਦੇ ਧੀਏ?

ਹਰਜੀਤ– ਆਖਦੇ ਹੁੰਦੇ ਨੇ ਪਈ ਬੜਾ ਯੋਧਾ ਸੀ। ਨਾਮ ਜਪਦਾ ਹੁੰਦਾ ਸੀ। ਬਹੁਤ ਦੁਨੀਆਂ ਓਹਦੇ ਮਗਰ ਲਗ ਗਈ ਸੀ। ਅਜ਼ਾਦੀ ਦੀ ਲੈਹਰ ਦਾ ਮੋਢੀ ਓਹੋ ਸੀ। ਪਰ ਗੋਰਿਆਂ ਨੇ ਓਨੂੰ ਪਤਾ ਨਹੀਂ ਕਿਥੇ ਕਾਲੇ ਪਾਣੀ ਭੇਜ ਦਿਤਾ ਸੀ।

ਬੇਬੇ– ਸਚ ਆਖਦੇ ਨੇ ਤੇਰੇ ਭਾਪਾ ਜੀ ਧੀਏ। ਪਰ ਓਹ ਅਜੇ ਭੀ ਹੈ ਤੇ ਸਾਡੇ ਜੇਹੇ ਕ੍ਰੋੜਾਂ ਪ੍ਰਾਨੀਆਂ ਦੇ ਦਿਲਾਂ ਦਾ ਸਵਾਮੀ ਹੈ। ੧੨ ਵੀਂ ਪਾਤਸ਼ਾਹੀ ਓਹੋ ਈ ਤੇ ਹੈ ਕਿ!

ਹਰਜੀਤ– (ਹੈਰਾਨੀ ਨਾਲ) ਭਲਾ ਬੇਬੇ ਇਹ ਤੈਨੂੰ ਕਿਨ ਠਗਾ ਦਿਤਾ। ਗੁਰੂ ਤਾਂ ਦਸ ਹੀ ਹਏ ਨੇ।

ਦਵਿੰਦਰ– ਤੂੰ ਤੀ ਦਾਣੇ? ਤੜਾਹ ਲੈਣਾ ਈ ਔਂਦਾ?

ਹਰਜੀਤ:– ਸਹੀ ਤੇਰੀ ਬਿੰਦੋ ਮੈਂ ਤਾਂ ਨਹੀਂ ਅਜ ਤਕ ਇਹ ਗਲ ਸੁਣੀ ਕਿਸੇ ਕੋਲੋਂ !

ਬੇਬੇ:– ਅਸੀਂ ਨਾਮਧਾਰੀ ਮਨਮਤ ਦੇ ਮਗਰ ਨਹੀਂ ਲਗਦੇ। ਗੁਰਮਤ ਤੇ ਚਲਦੇ ਹਾਂ ਤੇ ਗੁਰੂ ਗੋਬਿੰਦ ਸਿੰਘ ਦੇ ਪਿਛੋਂ ਭੀ ਗੁਰ ਗਦੀ ਨੂੰ ਮੰਨਦੇ ਹਾਂ।

ਹਰਜੀਤ:-- ਓਹੋ ਤਾਂ ਤੁਸੀ ਨਾਮਧਾਰੀ ਹੋ। ਪਰ ਚਾਚ ਨੇ (ਦਵਿੰਦਰ ਦੇ ਪਿਤਾ) ਤਾਂ ਨਾਮਧਾਰੀਆਂ ਜੇਹੀ ਪੱਗ ਭੀ ਨਹੀਂ ਬੰਨ੍ਹੀ ਕਦੀ। ਅੱਛਾ ਓਹ ਤੁਹਾਡਾ ਨਾਮਧਾਰੀਆਂ ਦਾ ਗੁਰੂ ਸੀ?

ਬੇਬੇ:- ਗੁਰੂ ਤਾਂ ਧੀਏ ਓਹ ਸਾਰੇ ਜਗਤ ਦਾ ਹੈ। ਪਰ ਸਮਝਦੇ ਓਹੀ ਹਨ ਜਿਨ੍ਹਾਂ ਤੇ ਓਹਨਾਂ ਕ੍ਰਿਪਾ ਕੀਤੀ ਹੈ। ਓਹ ਤੇ 'ਘਟ ਅਵਿਘਟ ਰਵਿਆ ਸਭਥਾਈਂ' ਪਰ 'ਜਿਸਨੂੰ ਨਦਰ ਕਰੇ ਸੋ ਪਾਏ'।

ਹਰਜੀਤ:- ਬੇਬੇ ਤੇਰੀਆਂ ਗਲਾਂ ਸੁਣਕੇ ਮੇਰਾ ਭੀ ਜੀ ਕੁਝ ਨਾਲ ਜਾਣ ਨੂੰ ਕਰਨ ਲਗ ਪਿਆ ਹੈ। ਪਰ ਕੀ ਭੈਣੀ ਸਾਹਿਬ ਆਪਣੇ ਘੋੜੀਆਂ ਵਾਲੇ ਮਹੰਤਾਂ ਨਾਲੋਂ ਭੀ ਕੋਈ ਕਰਨੀ ਵਾਲਾ ਬੰਦਾ ਈ?

ਬੇਬੇ:- ਬਾਜੀਏ ਤੂੰ ਕੀ ਜਾਣੇ! ਓਥੇ ਗੁਰੂ ਨਾਨਕ ਅਜੇ ਭੀ ਭੁੱਲਿਆਂ ਨੂੰ ਰਾਹੇ ਪਾ ਰਿਹਾ ਏ।

ਹਰਜੀਤ:- ਤਾਂ ਤਾਂ ਮੈਂ ਜ਼ਰੂਰ ਭਾਪੇ ਨੂੰ ਮਨਾਊਂਗੀ।

ਦਵਿੰਦਰ:- ਪਰ ਤੁਤੀ ਤਾਂ ਮਾਤ ਤਰਾਬ ਵਰਤਦੇ ਓ।

ਹਰਜੀਤ:- ਮਾਂ ਮੈ ਤਾਂ ਨਹੀ ਖਾਂਦੀ ਕੁਝ ਭੀ। ਮੈਂ ਭੀ ਜਿਦਨ ਘਰ ਝਟਕਦੇ ਨੇ ਤਾਂ ਖਾਂਦੀ ਹਾਂ। ਪਰ ਭਾਪਾ ਜੀ ਪੜਾ ਪਰ-ਹੇਜ਼ ਨਹੀ ਮੰਨਦੇ।

ਬੇਬੇ :- ਇਹਨਾ ਚੀਜ਼ਾਂ ਦਾ ਤਿਆਗ ਕਰਨਾ ਪਊ।

ਹਰਜੀਤ:- ਤਾਹੀ ਤੁਸੀ ਸਾਡੇ ਘਰੋਂ ਖਾਣ

Namdhari Elibrary NamdhariElibrary@gmail.com

ਪੀਣ ਤੋਂ ਸੰਕੋਚ ਕਰਦੇ ਹੋ।

ਦਵਿਦਰ:- ਹਾਂ

ਹਰਜੀਤ:- ਮੈਂ ਤਾਂ ਬੇਬੇ ਅੱਜ ਤੋਂ ਕਦੀ ਹੱਥ ਨਹੀ ਲਾਂਗੀ।

ਬੇਬੇ:- ਚੰਗਾ ਜੇ ਚਲਣਾ ਈ ਤਾਂ ਆਪਣੇ ਭਾਪੇ ਨੂੰ ਰਾਜੀ ਕਰਲੈ! ਆਗਿਆ ਬਿਨਾ ਜਾਣਾ ਹੱਛਾ ਨਹੀ।

## ਝਾਕੀ ਦੂਜੀ

ਮਿਸਤਰੀ ਕਰਮ ਸਿੰਘਦੇਘਰ ਹਰਜੀਤ ਆਪਣੀ ਮਾਤਾ ਨਾਲ ਗੱਲ ਕਰਦੀ ਹੈ]

ਹਰਜੀਤ:- ਮਾਤਾ ਬੇਬੇ ਹੋਰੀ ਸਾਰੇ ਬਸੰਤ ਤੇ ਭੈਣੀ ਸਾਹਿਬ ਤਯਾਰ ਨੇ ਦਵਿੰਦਰ ਭੀ।

ਗਿਆਨ ਕੌਰ:- (ਹਰਜੀਤ ਦੀ ਮਾਤਾ) ਹਾਹੋ। ਓਹ ਤੇ ਆਏ ਸਾਲ ਜਾਂਦੇ ਨੇ। ਰੂਕੇ ਜੁ ਹੋਏ।

ਹਰਜੀਤ;- (ਲਾਡ ਨਾਲ) ਆਪਾਂ ਭੀ ਚਲੋ ਤਾਂ ਚਲੀਏ ਮਾਤਾ ਜੀ।

ਗਿਆਨ ਕੌਰ:- ਹੂੰ। ਆਪਣੇ ਬਾਪੂ ਦਾ ਪਤਾ ਝੱਲੀਏ। ਗੁੱਸੇ ਵੜਕੇ ਦੋਨਾਂ ਨੂੰ ਬਾਹਰ ਕਰ ਦਏਗਾ।

ਹਰਜੀਤ:- ਪਰ ਮਾਤਾ ਜੀ ਕੀ ਓਹ ਕਿਸੇ ਭੈੜੇ ਕੰਮ ਤੇ ਚੱਲੇ ਨੇ।

ਗਿਆਨ ਕੌਰ:- ਭੈੜ ਨਹੀ ਜੀਤਾਂ। ਉਥੇ ਤਾਂ ਸਗੋਂ ਕਰਮਾਂ ਵਾਲੇ ਜਾਂਦੇ ਨੇ।

ਹਰਜੀਤ:- ਫੇਰ ਅਸੀ ਕਿਓ ਨਹੀ ਜਾਂਦੇ।

ਗਿਆਨ ਕੌਰ:- ਸਾਡੇ ਅਜੇਹੇ ਭਾਗ ਕਿਥੋਂ ਤੇਰਾ ਬਾਪੂ ਤਾਂ ਮੂੰਹੋ ਗੱਲ ਭੀ ਨਹੀ ਕਡਣ ਦੇਂਦਾ।

ਹਰਜੀਤ:- ਲੈ। ਅੱਜ ਮੈ ਆਪ ਪੁਛਾਂਗੀ ਪਿਤਾ ਜੀ ਨੂੰ।

[ਕਰਮ ਸਿੰਘ ਅੰਦਰ ਆਉਂਦਾ ਹੈ ਦੋਵੇਂ ਚੁਪ ਵਟ ਜਾਂਦੀਆਂ ਨੇ।

ਕਰਮ ਸਿੰਘ - ਕੀ ਪੁਛੇਂ ਮੈਨੂੰ ਚੁੜੇਲੇ।

ਹਰਜੀਤ:-(ਡਰਦੀ ੨) ਪਿਤਾ ਜੀ ਦਵਿੰਦਰ ਹੋਰੀ ਸ੍ਰੀ ਭੈਣੀ ਸਾਹਿਬ ਬਸੰਤ ਵੇਖਣ ਜਾ ਰਹੇ ਨੇ। ਮੈ ਕਹਿ ਰਹੀ ਸਾਂ-ਮੈਂ ਕਹਿ ਰਹੀ ਸਾਂ-ਪਿਤਾ ਜੀ ਬਹੁਤ ਚੰਗੇ ਨੇ। ਅਸੀਂ ਭੀ ਚਲਾਂਗੇ।

ਕਰਮ ਸਿੰਘ-ਇਹ ਨਵਾਂ ਸਬਕ ਕੀਹਨੇ ਪੜ੍ਹਾਇਆ ਅਜ?

ਹਰਜੀਤ:-ਉਨ੍ਹਾਂ ਨੂੰ ਦੇਖਕੇ ਮੇਰਾ ਜੀ ਕਰਦਾ ਹੈ ਪਿਤਾ ਜੀ। ਕਹੋ ਚਲਾਂਗੇ! ਛੇਤੀ ਕਹੋ!!

ਕਰਮ ਸਿੰਘ-ਪਰ ਉਥੇ ਅਸੀਂ ਕਿਦਾਂ ਜਾ ਸਕਦੇ ਹਾਂ? ਅਸ ਕੋਈ ਮੂੰਗੀ ਖਾਣ ਵਾਲੇ ਥੋੜ ਹਾਂ? ਉਹ ਤਾਂ ਏਨੇ ਵਹਿਮੀ ਨੇ ਕਿਸੇ ਦੇ ਹਥੋਂ ਪਾਣੀ ਭੀ ਨਹੀਂ ਪੀਂਦੇ!

ਹਰਜੀਤ-ਲਉ! ਤੇ ਆਪਾ ਕਿਹੜੇ ਮਾਸ ਤੋਂ ਬਿਨਾਂ ਮਰ ਚਲੇ ਹਾਂ! ਸ਼ਰਾਬ ਭੀ ਛਡ ਦਿਉ ਤਾਂ ਪਿਤਾ ਜੀ!

ਕਰਮ ਸਿੰਘ-ਅਛਾ! ਤੇ ਜੇ ਨਾ ਹੀ ਜਾਈਏ ਤਾਂ ਕੀ ਨ ਬਚਾਂਗੇ!

ਹਰਜੀਤ:--ਮੈਂ ਤਾਂ ਨਹੀਂ ਬਚਾਂਗੀ ਪਿਤਾ ਜੀ! ਤੁਸੀਂ ਅਜ ਤੋੜੀ ਮੈਨੂੰ ਕਿਤੇ ਭੀ ਨਹੀਂ ਲਿਗਏ।

ਹਰਜੀਤ:- ਚੰਗਾ ਤੂੰ ਖੁਸ਼ ਹੋਲੈ! ਜਾ ਤੂੰ ਪੁਛ ਲਉ ਕੁੜਿਆਂ ਨੂੰ ਜੇ ਸਾਨੂੰ ਭੀ ਲੈ ਚਲਣ!

ਹਰਜੀਤ ਤੇ ਉਸਦੀ ਮਾਤਾ ਉਸੇ ਵੇਲੇ ਬੇਬੇ ਦੇ ਘਰ ਜਾਂਦੀਆਂ ਨੇ। ਖੁਸ਼ੀ ਤੇ ਚਾਉ ਵਿਚ ਪੈਰ ਭੁੰਜੇ ਨਹੀਂ ਲਗਦੇ]

Namdhari Elibrary NamdhariElibrary@gmail.com

ਗਿਆਨ ਕੌਰ:-ਬੇਬੇ ! ਬੇਬੇ ਕਰ ਦਿਤੀ ਮਿਹਰ ਘਟ ਘਟ ਦੀਆਂ ਜਾਨਣ ਵਾਲੇ ਨੇ। ਅੱਜ ਪੰਜ ਸਾਲ ਹੋ ਗਏ ਸਨ ਸੁਖ ਸੁਖਦਿਆਂ।

ਹਰਜੀਤ:-ਮਨੀ ਤਾਂ ਪਹਿਲੇ ਦਿਨ ਹੀ ਸੁਣੀ ਗਈ।

ਬੇਬੇ:-ਉਹ ਸਭ ਦੀ ਅੰਤਰ-ਭਾਵਨਾ ਜਾਣਦਾ ਤੇ ਉਸਦਾ ਸਤਿਕਾਰ ਕਰਦਾ ਹੈ। ਜੋ ਇਕ ਵੇਰ ਉਹਦਾ ਹੋ ਗਿਆ। ਉਹ ਉਹਦਾ ਸਦਾ ਲਈ ਹੋ ਗਿਆ। ਬਹੁਤ ਚੰਗਾ ਹੋਇਆ। ਕੀ ਕਰਮ ਸਿੰਘ ਮਾਸ ਸ਼ਰਾਬ ਦਾ ਤਿਆਗ ਕਰਗਾ !

ਗਿਆਨ ਕੌਰ:-ਮੈਨੂੰ ਯਕੀਨ ਹੋ ਗਿਆ ਹੈ। ਉਹ ਦਾਤਾ ਆਪਣੇ ਭੁੱਲੇ ਸੇਵਕ ਨੂੰ ਆਪੇ ਰਾਹੇ ਪਾਵੇਗਾ।

ਬੇਬੇ:-ਤਾਂ ਤਾਂ ਸਾਡਾ ਸਾਥ ਦਿਉਗੇ ਸਵੇਰੇ।

ਗਿਆਨ ਕੌਰ:-ਜਰੂਰ ! ਪਰ ਬੇਬੇ ਐਤਕੀ ਤਾਂ ਅਸੀਂ ਕਾਲੇ ਪੀਲਿਆਂ ਕਪੜਿਆਂ ਨਾਲ ਹੀ ਜਾਂਗੇ। ਚਿਟੇ ਲੀੜ ਤਾਂ ਹੈ ਨਹੀਂ ਸਾਡੇ ਕੋਲ !

ਬੇਬੇ:-ਦਿਲ ਉਜਲਾ ਚਾਹੀਦਾ ਹੈ। ਕਪੜਿਆਂ ਦਾ ਕੀਆ ! ਨੀਲੇ ਕਾਲੇ ਅਤਵਾ ਗੂੜ੍ਹੇ ਰੰਗ ਦੇ ਨਾ ਪਾਇਉ। ਹੋ ਸਕੇ ਤਾਂ ਸੁਤਣਾਂ ਦੇ ਪਹੁੰਚੇ ਭੀੜੇ ਕਰ ਲਿਉ। ਪਰ ਗੁਰੂ ਤੁਹਾਡਾ ਭਲਾ ਕਰ। ਜਰੀ ਟੂੰਬਾਂ ਵਲੋਂ ਕਿਰਪਾ ਰਖਿਉ। ਨੱਕ, ਕੰਨ ਦੀ ਟੂੰਬ ਦੇ ਤਾਂ ਅਸੀਂ ਖਿਲਾਫ ਹੀ ਹਾਂ।

ਗਿਆਨ ਕੌਰ:-ਤੁਰਨਾ ਕਿਸ ਵੇਲੇ ਜੇ ਬਬੇ ?

ਬਬੇ:-ਅੰਮ੍ਰਿਤ ਵੇਲੇ, ਚਾਰ ਕੁ ਵਜੇ ਟੁਰ ਪਾਂਗੇ। ਨਾਲੇ ਭਜਨ ਕਰਦੇ ਚਲਾਂਗੇ ਨਾਲੇ ਵਾਟ ਮੁਕਦੀ ਜਾਊ।

ਗਿਆਨ ਕੌਰ:-ਅਸੀਂ ਜਾਗਦੀਆਂ ਹੀ ਹੋਵਾਂਗੀਆਂ। ਪਰ ਫੇਰ ਭੀ ਹਾਕ ਮਾਰ ਲਈਂ ਬੇਬੇ !

ਬੇਬੇ:-ਸਤਿ ਬਚਨ।

[ਘਰ ਜਾਕੇ ਗਿਆਨ ਕੌਰ ਤੇ ਹਰਜੀਤ ਰਾਤ ਰਾਤ ਇਕ ਕੁੜਤਾ ਕਰਮ ਸਿੰਘ ਲਈ ਤੇ ਦੋ ਘੁਣਨੇਂ ਪਹੁੰਚਿਆਂ ਦੀਆਂ ਬਣਾਂ ਤਯਾਰ ਕਰ ਲੈਂਦੀਆਂ ਨੇ]

### ਝਾਕੀ ਤੀਜੀ

[ਅੰਮ੍ਰਿਤ ਵੇਲੇ ਇਹ ਸਾਰੇ ਜੀ ਦੂਹਾ ਦੂਹ ਭੈਣੀ ਸਾਹਿਬ ਦੇ ਰਸਤੇ ਤੇ ਜਾ ਰਹੇ ਨੇ। ਕੋਈ ਕਿਸੇ ਨਾਲ ਕੂੰਦਾ ਤਕ ਨਹੀਂ। ਦੋ ਤਿੰਨ ਜੀਆਂ ਹਥੀਂ ਮਾਲਾ ਦਿਸਦੀਆਂ ਨੇ। ਬਾਕੀ ਦੇ ਬਿਨਾਂ ਮਾਲਾ ਤੋਂ ਹੀ ਭਜਨ ਕਰ ਰਹੇ ਨੇ। ਰਾਹ ਚੋਂ ਹੋਰ ਅਗਿਣਤ ਸੰਗਤ ਨਾਲ ਰਲਦੀ ਜਾਂਦੀ ਹੈ। ਹੁਣ ਦਿਨ ਚੜ੍ਹ ਗਿਆ ਤੇ ਗੁਰਬਾਣੀ ਦੀ ਵਰਖਾ ਹੋਣ ਲਗੀ। ਟੁਰਦੇ ਟੁਰਦੇ ਸਾਰੀ ਸਾਧ ਸੰਗਤ ਲੌਢੇ ਕੁ ਵੇਲੇ ਭੈਣੀ ਸਾਹਿਬ ਪਹੁੰਚ ਜਾਂਦੀ ਹੈ। ਓਥੇ ਦੀ ਝਾਕੀ ਬਿਲਕੁਲ ਨਿਰਾਲੀ ਹੈ। ਮੀਲਾਂ ਅਦਰ ਤੱਕਿਆਂ ਇਵੇਂ ਜਾਪਦਾ ਹੈ ਜਿਵੇਂ ਮਾਨ ਸਰੋਵਰ ਦੇ ਕੰਢੇ ਹੰਸ ਉਤਰੇ ਹੁੰਦੇ ਨੇ। ਜਦੋਂ ਨੂੰ ਸ਼ਾਮ ਦੇ ਦੀਵਾਨ ਦਾ ਏਲਾਨ ਹੋ ਜਾਂਦਾ। ਸਾਰੇ ਜਾਣ ਦੀਆਂ ਤਿਆਰੀਆਂ ਕਰਦੇ ਨੇ। ਹਰਨਾਮ ਸਿੰਘ ਤੇ ਕਰਮ ਸਿੰਘ ਦੇ ਟੱਬਰ ਵੀ ਚਲ ਪੈਂਦੇ ਨੇ] ਕਰਮ ਸਿੰਘ ਸੂ: ਹਰਨਾਮ ਸਿਘ ਜੀ ਤੁਸੀ ਕਿਨਾਂ ਚਿਰ ਦੇ ਮਗਰ ਲੱਗੇ ਹੋਏ ਸੌ। ਆਖਿਰ ਖਿਚ ਪਾ ਈ ਲਈ।

ਹਰਨਾਮ ਸਿੰਘ - ਮੈਂ ਕੀ ਕਰਨ ਜੋਗਾ

Namdhari Elibrary NamdhariElibrary@gmail.com

ਵਾਂ ਮਿਸਤ੍ਰੀ ਜੀ। ਇਹ ਤਾਂ ਓਹ ਚੋਜੀ ਆਪੇ ਆਪਣਿਆਂ ਨੂੰ ਬਾਹੋਂ ਫੜ ਫੜ ਕੇ ਕਢ ਲੈਂਦਾ ਹੈ।

ਗਿਆਨ ਕੌਰ:—ਬੇਬੇ ਤੈ ਤਾਂ ਸਾਨੂੰ ਤਾਰ ਦਿਤਾ। ਤੇਰਾ ਕੀਤਾ ਕਦੀ ਭੁਲਣ ਵਾਲਾ ਨਹੀਂ।

ਬੇਬੇ:—ਕੁੜੀਏ ਮੈਂ ਤੱਤੀ ਕੀ ਚੀਜ ਹਾਂ। ਤਾਰਿਆ ਉਸ ਨੇ ਜਿਸ ਨੇ ਸਾਨੂੰ ਆਪਣੇ ਲੜ ਲਾਇਆ ਹੋਇਆ ਹੈ।

ਹਰਜੀਤ:—ਵਿੰਦੀ ! ਤੂੰ ਮੇਰੀ ਬਹੁਤ ਬੀਬਾ ਭੈਣ ਹੋ ਗਈ। ਮੇਰੇ ਤਾਂ ਮਨ ਵਿੱਚ ਪਤਾ ਨਹੀਂ ਕੀ ਹੁੰਦਾ ਜੇ। ਮੈਂ ਐਨੀ ਖੁਸ਼ ਅੱਗੇ ਕਦੇ ਨਹ ਂ ਹੋਈ।

ਦਵਿੰਦਰ.—ਅਤੇ ਦੇਤੀਂ ।ਬੱਤੇ ਪਾਤ-ਤਾਹ ਦਾ ਦੱਤਨ ਹੋ ਨੈਨ ਦੇ ਦਰਾ।

[ਦੀਵਾਨ ਵਿਚ ਸਜ ਜਾਂਦੇ ਨੇ। ਕੁਝ ਮਿੰਟ ਪਿਛੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪ੍ਰਧਾਨ ੇ ਸਾਰੀ ਸਾਧ ਸੰਗਤ ਖੜੀ ਹੋ ਜਾਂਦੀ ਹੈ। ਜੈ ਕਾਰੇ ਬੋਲਦੇ ਨੇ ਸਤਿਗੁਰ ਸੱਚੇ ਪਾਤਸਾਹ ਦੇ ਵਿਰਾਜਣ ਤੇ ਇਸ਼ਾਰਾ ਪਾ ਕੇ ਸਾਧ ਸੰਗਤ ਭੀ ਬੈਠ ਜਾਂਦੀ ਹੈ।]

ਹਰਜੀਤ;—ਵਿੰਦੋ ਇਹਨਾਂ ਦੀ ਤਸਵੀਰ ਭੀ ਤੁਹਾਡੇ ਘਰ ਹੈ ਖਬਰੇ।

ਦਵਿੰਦਰ:--ਧਲੀਏ ਏਹੋ ਤੇ ਥਾਦੇ ਥਤਿ-ਦੁਰੂ ਨੇ ਤੇ।

ਗਿਆਨ ਕੌਰ: ਬੇਬੇ! ਪਤਾ ਨਹੀਂ ਮੇਰੀ ਨਜਰ ਨੂੰ ਕੁਝ ਹੋਗਿਆ ਏ!

ਬੇਬੇ:—ਕੀ ਗੱਲ ਏ ?

ਗਿਆਨ ਕੌਰ: ਤੂੰ ਜਿਨਾਂ ਨੂੰ ਕਹਿੰਦੀ ਏਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ। ਕਦੀ ਮੈਨੂੰ ਚਿੱਟੇ ਬਸਤਰ 'ਚਿ ਨਜ਼ਰ ਔਂਦੇ ਨੇ। ਕਦੀ ਕੰਬਲੀ ਵਿਚ। ਕਦੀ ਗਰਦਨ ਲੰਬੀ ਲਗਦੀ ਹੈ ਕਦੀ ਮਧਰੀ। ਕਈ ਤਰਾਂ ਦੇ ਝੌਲੇ ਪੈਂਦੇ ਨੇ।

ਬੇਬੇ:- ਬੀਬੀ ਰਾਣੀ ੂ ਧੰਨ ਏ। ਤੇਰਾ ਪਰੇਮ ਸਚਾ ਤੇ ਸੁਚਾ ਏ। ਇਹ ਆਪ ਹੀ ਨਾਨਕ-ਗੋਬਿੰਦ ਤੇ ਚੀਨੀ ਵਾਲੇ ਨੇ।

ਹਰਜੀਤ- ਮਾਤਾ ਜੀ! ਮਾਤਾ ਜੀ!! ਓਧਰ ਤਾਂ ਤਕੋ ਭਾਪੇ ਨੂੰ ਕੀ ਹੋਗਿਆ। ਖਬਰੇ ਕਿਤੋਂ ਫੇਰ ਪੀ ਲਈ। ਕਿਦਾਂ ਨਚਦੇ ਨੇ। ਪੱਗ ਦਾ ਭੀ ਪਤਾ ਨਹੀਂ।

ਗਿਆਨ ਕੌਰ:- ਹੈਂ ਇਹ ਕੀ?

ਬੇਬੇ:- ਇਹੋ ਜਿਹਾ ਨਸ਼ਾ ਤਾਂ ਸਭ ਨੂੰ ਚੜ੍ਹੇ। ਇਹ ਬਸੰਤ ਤਾਂ ਤੁਹਾਡੇ ਲਈ ਭਾਗ ਭਰੀ ਹੈ।

[ਪ੍ਰਤਦਾ)



ਕਹਾਣੀਃ

# ਭਿਖਾਰਨ

[ਅਮਰ ਭਾਰਤੀ]

(ਲੜੀ ਜੋੜਨ ਲਈ ਦੇਖੋ ਪਰਚਾ ਵਸਾਖ ਪੰਨਾਂ ੨੧)

ਭੈ ਨਾਲ ਬਿਹਬਲ ਕਮਲ ਗੁਫਾ ਦੀ ਕੈਦ ਵਿਚ ਰੋ ਰੋ ਕੇ ਹੰਭ ਗਈ। ਉਹ ਸੋਚਦੀ ਜੇ ਉਸਦਾ ਅਮਰ ਸਿੰਘ ਹੁੰਦਾ ਤਾਂ ਕੋਈ ਦੁਰਘਟਨਾ ਨਾ ਹੁੰਦੀ। ਅਮਰ ਸਿੰਘ ਭਾਵੇਂ ਬੱਚਾ ਹੀ ਸੀ ਪਰ ਉਹ ਜਾਣਦੀ ਸੀ ਕਿ ਅਮਰ ਸਿੰਘ ਸਭ ਕੁਝ ਕਰ ਸਕਦਾ ਹੈ। ਡਾਕੂ ਕਮਲ ਨੂੰ ਵਿਚ ਵਿਚ ਡਰ ਵਖਾਉਂਦੇ ਉਨ੍ਹਾਂ ਨੂੰ ਵੇਖਕੇ ਉਹ ਮੂੰਹ ਲੁਕਾ ਲੈਂਦੀ ਇਸ ਹਨਰੀ ਕੈਦ ਵਿਚ, ਇਸ ਬੇਕਿਰਕ ਡਾਕਆਂ ਦੇ ਦਲ ਵਿਚ ਇਕ ਨੌਜਵਾਨ ਸੀ, ਉਹ ਕਮਲ ਨਾਲ ਉਸਤਰਾਂ ਦਾ ਰੁੱਖਾ ਵਰਤਾਉ ਨਾ ਕਰਦਾ, ਉਹ ਵਿਆਕੁਲ ਕੁੜੀ ਕੋਲੋਂ ਸਨੇਹ ਨਾਲ ਕਿਨੀਆਂ ਹੀ ਗਲਾਂ ਪੁਛਦਾ ਪਰ ਕਮਲ ਡਰ ਨਾਲ ਕਿਸੇ ਗੱਲ ਦਾ ਉਤਰ ਨ ਦੇਂਦੀ। ਡਾਕੂ ਜਦੋਂ ਉਸਦੇ ਨੇੜੇ ਬਹਿੰਦਾ ਤਾਂ ਉਹ ਡਰ ਨਾਲ ਸੁੰਗੜ ਜਾਂਦੀ। ਇਹ ਨੌਜਵਾਨ ਡਾਕੂਆਂ ਦੇ ਸਰਦਾਰ ਦਾ ਪੁਤ੍ਰ ਸੀ, ਉਸਨੇ ਇਕ ਵਾਰੀ ਕਮਲ ਕੋਲੋਂ ਪੁਛਿਆ ਸੀ ਕਿ ਕੀ ਡਾਕੂ ਨਾਲ ਵਿਆਹ ਕਰਨ ਤੇ ਉਸਨੂੰ ਕੋਈ ਇਤਰਾਜ ਹੈ? ਅਤੇ ਵਿਚ ਵਿਚ ਉਸਨੂੰ ਲੋਭ ਵੀ ਵਿਖਾਉਂਦਾ ਕਿ ਜੇ ਕਮਲ ਉਸ ਨਾਲ ਵਿਆਹ ਕਰ ਲਏ ਤਾ ਉਹ ਉਸਨੂੰ ਮੌਤ ਦੇ ਮੂੰਹ ਵਿਚੋਂ ਵੀ ਕੱਢ ਲਵੇਗਾ। ਪਰ ਕਮਲ ਕਦੀ ਕੁੱਝ ਉੱਤਰ ਨ ਦੇਂਦੀ ਇਕ ਦਿਨ ਗਿਆ, ਦੂਜਾ ਦਿਨ ਗਿਆ। ਕਮਲ ਨੇ ਡਿਠਾ ਡਾਕੂ ਸ਼ਰਾਬ ਪੀਕੇ ਛੁਰੀਆਂ ਤਿਖੀਆਂ ਕਰ ਰਹੇ ਨੇ।

ਏਧਰ ਵਿਧਵਾ ਦੇ ਘਰ ਵਿਚ ਡਾਕੂ ਨੇ ਪ੍ਰਵੇਸ਼ ਕੀਤਾ ਵਿਧਵਾ ਨੂੰ ਉਸਨੇ ਪੁਛਿਆ "ਰਕਮ ਕਿਥੇ ਵੇ?" ਵਿਧਵਾ ਨੇ ਭਿਖਿਆ ਮੰਗ ਮੰਗ ਕੇ ਜੋ ਰਕਮ ਇਕੱਠੀ ਕੀਤੀ ਸੀ ਸਾਰੀ ਡਾਕੂ ਦੇ ਪੈਰਾਂ ਵਿਚ ਰਖ ਦਿਤੀ ਤੇ ਕਿਹਾ "ਮੇਰੇ ਕੋਲ ਹੋਰ ਕੁਛ ਨਹੀਂ ਜੋ ਕੁਝ ਸੀ ਸਭ ਦੇ ਦਿਤੇ, ਹੁਣ ਤੁਹਾਡੇ ਕੋਲੋ ਭਿਖਿਆ ਮੰਗਦੀ ਹਾਂ, ਮੇਰੀ ਕਮਲ ਨੂੰ ਲਿਆ ਦਿਓ।"

ਡਾਕੂ ਨੇ ਇਹ ਰਕਮ ਕਰੋਧ ਨਾਲ ਭੁਆ ਕੇ ਮਾਰੀ ਤੇ ਕਿਹਾ "ਝੂਠੇ ਬਹਾਨੇ ਕਰਕੇ ਛੁਟਕਾਰਾ ਨਹੀਂ ਹੋਣਾਂ ਪੂਰੀ ਰਕਮ ਨ ਦੇਣ ਤੇ ਜ਼ਰੂਰੀ ਅਜ ਤੇਰੀ ਧੀ ਕਤਲ ਕਰ ਦਿਤੀ ਜਾਏਗੀ ਹਾਂ ਮੈਂ ਚਲਿਆ ਵਾਂ ਆਪਣੇ ਸਰ-ਦਾਰ ਨੂੰ ਕਹਿ ਆਉਂਦਾ ਹਾਂ ਕਿ ਤੇਰੀ ਰਕਮ ਨਹੀਂ ਮਿਲੀ ਸੋ ਅਜ ਮਨੁਖੀ-ਲਹੂ ਨਾਲ ਹੀ ਮਹਾਂ ਕਾਲੀ ਦੀ ਪੂਜਾ ਕਰੋ।" ਵਿਧਵਾ ਨੇ ਬਥੇਰੀ ਮਿਨਤ ਕੀਤੀ ਬਤੇਰਾ ਰੋਈ' ਪਰ ਕਿਸੇ ਤ੍ਰਾਂ ਵੀ ਡਾਕੂ ਦਾ ਪਥਰ ਦਿਲ ਨਾ ਮੰਨਿਆ। ਡਾਕੂ ਨੂੰ ਜਾਨ ਦੀ ਤਿਆਰੀ ਵਿਚ ਵੇਖਕੇ ਬੋਲੀ "ਜਾਈਂ ਨਾਂ ਥੋੜੀ ਜਿਨੀ ਉਡੀਕ ਹੋਰ ਕਰ' ਮੈਂ ਇਕਵਾਰ ਹੋਰ ਯਤਨ

Namdhari Elibrary NamdhariElibrary@gmail.com

ਕਰਕੇ ਵੇਖਦੀ ਹਾਂ।" ਇਹ ਕਹਿ ਕੇ ਬਾਹਰ ਚਲੀ ਗਈ।

ਪਿੰਡ ਵਿਚ ਮੋਹਨ ਲਾਲ ਜਿਨਾ ਧਨੀ ਹੋਰ ਕੋਈ ਨਹੀਂ ਸੀ, ਵਿਆਕੁਲ ਬਣੀ ਹੋਈ ਅਖੀਰ ਉਸਦੇ ਘਰ ਆਣ ਪੁਜੀ। ਮੋਹਨ ਨੇ ਮਖੌਲ ਨਾਲ ਕਿਹਾ ਇਹ ਕੀ ਅਣਹੋਣੀ ਗਲ ਹੋ ਰਹੀ! ਏਨੇ ਦਿਨਾ ਪਿਛੋਂ ਗਰੀਬ ਦੀ ਕੁਟੀਆ ਵਿਚ ਚਰਨ ਪਾਏ ਨੇ।

ਵਿਧਵਾ:—ਮਖੌਲ ਨ ਕਰ ਮੋਹਨ ਮੈਂ ਗਰੀਬ ਹਾਂ ਤੇਰੇ ਕੋਲੋਂ ਭਿਖਿਆ ਮੰਗਣ ਆਈ ਹਾਂ।"

ਮੋਹਨ—"ਕੀ ਹੋਇਆ ਏ? ਵਿਧਵਾ ਨੇ ਸ਼ੁਰੂ ਤੋਂ ਅਖੀਰ ਤਕ ਸਾਰੀ ਗਲ ਦੱਸੀ ਤਦ ਮੋਹਨ ਨੇ ਪੁਛਿਆ ਕਿ "ਮੈਨੂੰ ਕੀ ਕਰਨ ਵਾਸਤੇ ਕਹਿੰਦੀ ਏ?

ਵਿਧਵਾ:—"ਕਮਲ ਦੇ ਪਰਾਣਾਂ ਦੀ ਰਖਿਆ ਕਰਨੀ ਪਏਗੀ।"

ਮੋਹਨ:—"ਕਿਉਂ ਅਮਰ ਸਿੰਘ ਏਥੇ ਨਹੀ ਵਿਧਵਾ ਨੇ ਮਿਹਣਾਂ ਸਮਝ ਲਿਆ। ਤੇ ਕਿਹਾ ਮੋਹਨ, ਜੇ ਰਹਿਣ ਦੀ ਥਾਂ ਖੁਣੋਂ ਮੈਨੂੰ ਜੰਗਲਾਂ ਵਿਚ ਫਿਰਨਾ ਪੈਂਦਾ, ਅਨ ਤੋਂ ਬਿਨਾਂ ਭੁਖ ਦੀ ਅੱਗ ਵਿਚ ਮੜਨਾ ਪੈਂਦਾ ਤਾਂ ਵੀ ਤੇਰੇ ਕੋਲੋ ਇਕ ਤਿਨਕਾ ਭਿਖਿਆ ਨ ਮੰਗਦੀ। ਪਰ ਅਜ ਜੇ ਵਿਧਵਾ ਦੀ ਇਕੋ ਇਕ ਮੰਗ ਪੂਰੀ ਨਹੀਂ ਕਰਦਾ ਤਾਂ ਤੇਰੀ ਨਿਰਦੈਤਾ ਚਿਰ ਕਾਲ ਤਕ ਯਾਦ ਰਖਾਂਗੀ।'

ਇਕ ਵਾਰੀ ਪਹਿਲਾਂ ਕਿਤੇ ਮੋਹਨ ਨੇ ਕਮਲ ਨਾਲ ਵਿਆਹ ਦੀ ਮੰਗ ਕੀਤੀ ਸੀ ਤੇ ਉਸਦੇ ਮਾਪਿਆਂ ਵਲੋਂ ਰੱਦ ਕਰ ਦਿਤੀ ਗਈ ਸੀ। ਅਜ ਫਿਰ ਮੋਹਨ ਨੇ ਕਮਲ ਦੀ ਮਾਂ ਅਗੇ ਓਹੋ ਪ੍ਰਸਤਾਵ ਰਖ ਦਿਤਾ।

ਮੋਹਨ— "ਸੁਣ ਤੈਨੂੰ ਇਕ ਗਲ ਦਸਾਂ। 'ਕਮਲ' ਵੇਖਣ ਵਿਚ ਕੋਈ ਪੜ੍ਹੀ ਲਿਖੀ, ਅਤੇ ਉਹ ਮੈਨੂੰ ਪਸੰਦ ਨਹੀਂ; ਇਹ ਗਲ ਵੀ ਨਹੀਂ; ਫਿਰ ਉਸ ਨਾਲ ਜੇ ਮੇਰਾ ਵਿਆਹ ਹੋ ਜਾਵੇ ਤਾਂ ਇਸ ਵਿਚ ਕਿਹੜੀ ਇਤਰਾਜ਼ ਵਾਲੀ ਗਲ ਹੈ ਤੇਰੇ ਕੋਲੋਂ ਕਾਹਦਾ ਨਫ਼ਾ ਹੈ ਬਿਨਾਂ ਕਿਸੇ ਵਜਾ, ਦੇ ਭਿਖਿਆ ਦੇਣ ਜੋਗਾ ਮੈਂ ਨਹੀਂ ਹਾਂ।

ਵਿਧਵਾ— ਪਰ ਕਮਲ ਦਾ ਤਾਂ ਪਹਿਲਾਂ ਹੀ ਅਮਰ ਨਾਲ ਰਿਸ਼ਤਾ ਪਕਾ ਹੋ ਗਿਆ।' ਮੋਹਨ ਨੇ ਇਸ ਗਲ ਦਾ ਕੋਈ ਉੱਤਰ ਨਾ ਦਿਤਾ ਤੇ ਵਹੀ ਖੋਹਲ ਕੇ ਹਿਸਾਬ ਕਿਤਾਬ ਵਿਚ ਲਗ ਪਿਆ ਜਿਵੇਂ ਕਈ ਘਰ ਹੀ ਨਹੀ, ਜਿਵੇਂ ਕਿਸੇ ਨਾਲ ਕੋਈ ਗਲ ਹੀ ਨਹੀ ਹੋਈ ਹੁੰਦੀ। ਏਧਰ ਸਮਾਂ ਬੀਤਦਾ ਜਾ ਰਿਹਾ ਸੀ, ਡਾਕੂ ਘਰ ਵਿਚ ਹੀ ਬੈਠਾ ਹੈ ਕਿ ਚਲਾ ਗਿਆ ਹੈ ਇਹ ਵੀ ਪਤਾ ਨਹੀ ਵਿਧਵਾ ਨੇ ਰੋ ਕੇ ਕਿਹਾ "ਮੋਹਣ, ਮੈਨੂੰ ਹੋਰ ਦੁਖ ਨ ਦੇ ਸਮਾਂ ਬੀਤਦਾ ਜਾ ਰਿਹੈ।"

ਮੋਹਨ— (ਗੁਸੇ ਨਾਲ) 'ਕੰਮ ਛਡਾ-ਦਿਆਂ" ਅਖੀਰ ਜੇ ਵਿਧਵਾ ਵਿਆਹ ਲਈ ਰਾਜੀ ਨ ਹੁੰਦੀ ਤਾਂ ਭਾਵੇਂ ਸਾਰਾ ਦਿਨ ਹੀ ਓਥੇ ਬੈਠੀ ਰਹਿੰਦੀ ਪੈਸੇ ਮਿਲਣ ਦੀ ਆਸ ਕੋਈ ਨਹੀ ਸੀ। ਪਰ ਉਹ ਮੰਨ ਗਈ ਤੇ ਮੋਹਨ ਕੋਲੋਂ ਰਕਮ ਲੈਕੇ ਚਲੀ ਗਈ। ਉਸੇ ਦਿਨ ਭੈ ਤੇ ਸ਼ੱਕ ਨਾਲ ਭਰੀ ਹੋਈ ਹਿਰਨੀ ਜਿਹੀ ਕੁੜੀ ਮਾਂ ਦੀ ਗੋਦ ਵਿਚ ਮੁੜ ਆਈ ਤੇ ਉਸ ਦੀਆਂ ਬਾਹਾਂ ਵਿਚ ਲਿਪਟਕੇ ਬਹੁਤ ਚਿਰ ਰੋਂਦੀ ਰਹੀ ਪਰ ਅਨਾਥ ਬਾਲੜੀ ਇਕ ਡਾਕੂ ਦੇ ਹਥੋਂ ਨਿਕਲਕੇ ਦੂਸਰੇ ਡਾਕੂ ਦੇ ਕਾਬੂ ਆ ਗਈ।

Namdhari Elibrary NamdhariElibrary@gmail.com

ਕਿਨੇ ਹੀ ਵਰ੍ਹੇ ਲੰਘ ਗਏ, ਜੰਗ ਦੀ ਅੱਗ ਠੰਢੀ ਹੋ ਗਈ, ਫੌਜੀ ਆਪਣੇ ਘਰਾਂ ਨੂੰ ਪਰਤ ਆਏ ਤੇ ਹਥਿਆਰਾਂ ਨੂੰ ਰਖਕੇ ਭੋਂ ਵਾਹੁਣੀ ਸ਼ੁਰੂ ਕਰ ਦਿਤੀ। ਵਿਧਵਾ ਨੇ ਸੁਣਿਆ ਕਿ ਅਜੀਤ ਸਿੰਘ ਮਾਰਿਆ ਗਿਆ ਹੈ ਅਤੇ ਅਮਰ ਸਿੰਘ ਨੂੰ ਦੁਸ਼ਮਨ ਨੇ ਕੈਦ ਕਰ ਲਿਆ ਹੈ। ਪਰ ਉਸਨੇ ਕੁੜੀ ਨੂੰ ਉਹ ਖਬਰ ਨਾ ਦਸੀ।

ਮੋਹਨ ਨਾਲ ਕੁੜੀ ਦਾ ਵਿਆਹ ਹੋ ਗਿਆ ਮੋਹਨ ਦਾ ਕ੍ਰੋਧ ਫਿਰ ਵੀ ਘਟਿਆ ਨਹੀਂ ਉਸਦੀ ਬਦਲੇ ਦੀ ਅੱਗ ਵਿਆਹ ਕਰਕੇ ਵੀ ਸ਼ਾਂਤ ਨਹੀਂ ਹੋਈ, ਉਹ ਨਿਰਦੋਸ਼ ਅਬਲਾ ਕੁੜੀ ਨੂੰ ਨਿਤ ਤਸੀਹੇ ਦੇਣ ਲਗ ਪਿਆ। ਕਮਲ ਮਾਂ ਦੀ ਨਿਘੀ ਗੋਦੀ ਵਿਚੋਂ ਨਿਕਲ ਕੇ ਇਸ ਕਠੋਰ ਕੈਦ ਵਿਚ ਆ ਪਈ, ਅਭਾਗਣੀ ਰੋ ਵੀ ਨਹੀਂ ਸੀ ਸਕਦੀ; ਬੂੰਦ ਭਰ ਅਥਰੂ ਵੀ ਜੇ ਅਖਾਂ ਵਿਚ ਆ ਜਾਵੇ ਤਾਂ ਮੋਹਨ ਲਾਲ ਦੀ ਲਾਅਨਤੀ ਨਜ਼ਰ ਤੋਂ ਡਰਦਿਆਂ ਉਹ ਪੂੰਝ ਸੁਟਦੀ।

ਪਰਬਤ ਦੇ ਸਿਖਰ ਤੇ ਨਿਸ਼ਕਲੰਕ ਬਰਫ ਦੇ ਸ਼ੀਸ਼ੇ ਉਤੇ ਉਸ਼ਾ ਦੀ ਰੰਗਿਮ (ਰੰਗੀ) ਮੇਘ ਮਾਲਾ ਦਾ ਦਾਂ ਫੈਲ ਰਹੀ। ਦਰਵਾਜੇ ਦੇ ਖੜਕਣ ਦੀ ਅਵਾਜ਼ ਨਾਲ ਸੁਤੀ ਹੋਈ ਵਿਧਵਾ ਜਾਗ ਪਈ। ਬੂਹਾ ਖੋਹਲਕੇ ਡਿਠਾ, ਫੌਜੀ ਵੇਸ ਵਿਚ ਅਮਰ ਸਿੰਘ ਖਲੋਤਾ ਹੈ ਵਿਧਵਾ ਕੁਝ ਵੀ ਬੋਲ ਨ ਸਕੀ, ਚੁਪ ਖਲੋਤੀ ਰਹੀ। ਅਮਰ ਨੇ ਕਾਹਲੀ ਕਾਹਲੀ ਪੁਛਿਆ, "ਕਮਲ ਕਿਥੇ ਹੈ? ਜਵਾਬ ਮਿਲਿਆ ਪਤੀ ਦੇ ਘਰ, ਅਮਰ ਨੂੰ ਜਿਵੇਂ ਕਾਨ ਮਾਰ ਗਿਆ ਹੋਵੇ ਉਹ ਚੁਪ ਹੋ ਗਿਆ। ਮਨੇ ਕਿਨੇ ਸੁਫਨੇ ਬਣਾਏ ਸਨ। ਸੋਚਿਆ ਸੀ, ਕਿਨੇ ਹੀ ਚਿਰ ਪਿਛੋਂ ਦੇਸ ਪਰਤ ਰਿਹਾ ਵਾਂ ਜੰਗ ਦੇ ਪਾਗਲ ਖਾਨੇ ਵਿਚੋਂ ਪ੍ਰੇਮ ਦੇ ਸ਼ਾਂਤੀ ਮਈ ਨਿਘੇ ਆਲ੍ਹਣੇ ਵਿਚ ਸੌਣ ਲਈ ਜਾ ਰਿਹਾ ਵਾਂ, ਉਹ ਜਿਸ ਵੇਲੇ ਸੁਤੇ ਸਿਧਾ ਬੂਹੇ ਅਗੇ ਜਾਕੇ ਖਲਵੇਂਗਾ, ਉਸ ਵੇਲੇ ਖੁਸ਼ੀ ਨਾਲ ਬਿਹਬਲ 'ਕਮਲ' ਛੂਟ ਵਟਕੇ ਉਸ ਨਾਲ ਆਨ ਚੰਬੜੇਗੀ ਬਾਲ ਪਨ ਵੇਲੇ ਦੇ ਅਨੰਦ ਭਰਪੂਰ ਉਸ ਪਰਬਤ ਸ਼ਿਖਰ ਤੇ ਬੈਠਕੇ ਕਮਲ ਨੂੰ ਜੰਗ ਦੀਆਂ ਗੌਰਵ ਮਈ ਕਹਾਣੀਆਂ ਸੁਣਾਵਾਂਗਾ। ਅਖੀਰ ਕਮਲ ਨਾਲ ਵਿਆਹ ਦੇ ਬੰਧਨ ਵਿਚ ਸਾਗਰ ਪ੍ਰੇਮ ਦੇ ਕੁਸੁਮ ਕੁੰਜ (ਫੁਲਾਂ ਦੇ ਬਗੀਚੇ) ਵਿਚ ਸਾਗਰ ਜੀਵਨ ਸਖ ਦੇ ਸੁਫਨਿਆਂ ਵਿਚ ਲੰਘਾਦਿਆਂਗੇ। 'ਅਜਿਹੇ ਸੁਖ ਮਈ ਕਲਪਨਾ ਵਿਚ ਜਿਹੜਾ ਕਠੋਰ ਬੱਜਰ ਪੈ ਗਿਆ ਉਸ ਨਾਲ ਉਹ ਅਸਹਿ ਦੁਖ ਨਾਲ ਪੀੜ ਪੀੜ ਹੋ ਗਿਆ।' ਪਰ ਉਸਦੇ ਮਨ ਵਿਚ ਜਿਨੀ ਉਥਲ ਪੁਥਲ ਸੀ, ਸ਼ਾਂਤ ਮੁਖ ਤੇ ਉਸਦੀ ਇਕ ਵੀ ਰੇਖਾ ਨਹੀਂ ਸੀ।

ਮੋਹਨ ਕਮਲ ਨੂੰ ਉਸਦੇ ਪੇਕੇ ਛਡਕੇ ਪਰਦੇਸ ਚਲਾ ਗਿਆ। ਪੰਦਰਾਂ ਵਰ੍ਹਿਆਂ ਦੀ ਉਮਰ ਵਿਚ ਕਮਲ-ਪੁਸ਼ਪ ਕਲੀ-ਖਿੜ ਪਈ। ਇਨ੍ਹਾਂ ਦਿਨਾਂ ਵਿਚ ਕਮਲ ਇਕ ਦਿਨ ਬਾਗ ਵਿਚ ਹਾਰ ਗੁੰਦਨ ਗਈ ਸੀ, ਪਰ ਉਹ ਹਾਰ ਗੁੰਦ ਨਾ ਸਕੀ, ਦੂਰੋਂ ਹੀ ਸੁੰਞੇ ਮਨ ਨਾਲ ਮੁੜ ਆਏ। ਫਿਰ ਇਕ ਦਿਨ ਉਹ ਬਾਲਪਨ ਵੇਲੇ ਦੇ ਖਡੌਣੇ ਬਾਹਰ ਕਢਕੇ ਬਹਿ ਗਈ, ਪਰ ਉਹ ਖੇਡ ਨ ਸਕੀ, ਨਿਰਾਸ਼ਾ ਭਰਿਆ ਇਕ ਠੰਢਾ ਹੌਕਾ ਲੈਕੇ ਉਸ ਉਹ ਖਡੌਣੇ ਚੁਕਕੇ ਰਖ ਦਿਤੇ। ਅਬਲਾ ਸੋਚ ਰਹੀ ਸੀ ਕਿ ਜੇ ਅਮਰ ਮੁੜ ਆਏ ਤਾਂ ਫਿਰ ਦੋਵੇਂ ਜਣੇ ਮਿਲਕੇ ਹਾਰ ਪਰੋਵਾਂਗੇ,

Namdhari Elibrary NamdhariElibrary@gmail.com

ਫਿਰ ਦੋਵੇਂ ਜਣੇ ਖੇਡਾਂਗੇ। ਕਿਨੇ ਚਿਰ ਤੋਂ ਉਹ ਆਪਣੇ ਬਾਲ ਸਾਥੀ ਅਮਰ ਨੂੰ ਵੇਖ ਨਹੀਂ ਸੀ ਸਕੀ। ਮਨ ਦੀ ਪੀੜ ਨਾਲ ਕਮਲ ਘੜੀ ਮੁੜੀ ਬੇਚੈਨ ਹੋ ਜਾਂਦੀ। ਕਦੀ ਕਦੀ ਰਾਤ ਨੂੰ ਕੋਈ ਨਾਂ ਜਾਣਦਾ ਕਿ ਕਮਲ ਕਿਥੇ ਗਵਾਚ ਗਈ ਹੈ ਲਭਣ ਲਭਾਉਣ ਤੇ ਪਤਾ ਲਗਦਾ ਕਿ ਉਹ ਆਪਣੇ ਬਾਲਪਨ ਦੇ ਖੇਲ ਮੈਦਾਨ ਵਿਚ ਉਸੇ ਪਰਬਤ ਸਿਖਰ ਤੇ ਉਦਾਸ ਅਸੰਖ ਤਾਰਿਆਂ ਨਾਲ ਭਰੇ ਅਨੰਤ ਆਕਾਸ਼ ਵਲ ਅਖਾਂ ਫੈਲਾਈ ਖਿੰਡੇ ਪੁੰਡੇ ਵਾਲਾਂ ਨਾਲ ਸੁਤੀ ਪਈ ਹੈ।

ਕਮਲ ਮਾਂ ਲਈ ਅਮਰ ਲਈ ਰੋਂਦੀ ਮੋਹਨ ਬੜਾ ਗੁਸੇ ਵਿਚ ਆਇਆ ਤੇ ਉਸਨੂੰ ਪੇਕੇ ਘਲਕੇ ਸੋਚਣ ਲਗਾ ਕਿ ਵੇਖਾਂਗਾ ਕਿੰਨੇ ਕੁ ਦਿਨ ਖਰਚ ਤੋਂ ਬਿਨਾਂ ਦੁਖ ਝਲ ਸਕਦੀ ਹੈ ਫਿਰ ਵੇਖਾਂਗਾ ਕਿਹਦੇ ਲਈ ਰੋਂਦੀ ਹੈ?

ਮਾਂ ਦੇ ਘਰ ਕਮਲ ਲੁਕ ਲੁਕ ਰੋਂਦੀ। ਰਾਤ ਦੀ ਹਵਾ ਵਿਚ ਉਸਦੇ ਕਿਨੇ ਹੌਕੇ ਰਲ ਦੇ ਆਪਣੇ ਸਿਰ੍ਹਾਣੇ ਤੇ ਉਸਨੇ ਕਿਨੇ ਅਥਰੂ ਕੇਰੇ, ਇਹ ਉਸਦੀ ਮਾਂ ਕਦੀ ਵੀ ਨਾ ਜਾਣ ਸਕੀ। ਇਕ ਦਿਨ ਅਚਾਨਕ ਕਮਲ ਨੇ ਸੁਣਿਆ ਕਿ ਉਸਦਾ ਅਮਰ ਦੇਸ ਪਰਤ ਆਇਆ ਹੈ। ਉਦੇ ਕਿਨੇ ਚਿਰਾਂ ਤੋਂ ਸਾਂਭੇ ਹਏ ਅਰਮਾਨ ਮਚਲ ਉਠੇ। ਅਮਰ ਸਿੰਘ ਦਾ ਬਾਲਪਨ ਵਾਲਾ ਚਿਹਰਾ ਧਿਆਨ ਵਿਚ ਆ ਗਿਆ। ਉਸਦਾ ਮਨ ਪੀੜ ਨਾਲ ਭਰ ਗਿਆ ਤੇ ਉਹ ਰੱਜਕੇ ਰੋਈ। ਅਖੀਰ ਅਮਰ ਨਾਲ ਮੁਲਾਕਾਤ ਕਰਨ ਲਈ ਉਹ ਬਾਹਰ ਨਿਕਲੀ।

ਉਸੇ ਪਰਬਤ ਸਿਖਰ ਤੇ ਉਸੇ ਬਬੂਲ ਰੁਖ ਥਲੇ ਦਿਲਗੀਰ ਅਮਰ ਬੈਠਾ ਹੈ। ਇਕ ਇਕ ਕਰਕੇ ਬਾਲਪਨ ਦੀਆਂ ਸਾਰੀਆਂ ਗਲਾਂ ਯਾਦ ਆਉਣ ਲਗ ਪਈਆਂ ਕਿਨੀਆਂ ਚਾਨਣੀਆਂ ਰਾਤਾਂ, ਕਿਨੀਆਂ ਹਨੇਰੀਆਂ ਹੁੰਦੀਆਂ ਤਰਕਾਲਾਂ ਕਿਨੀਆਂ ਨਿਰਮਲ ਊਸ਼ਾ, ਅਨ ਕਹੇ ਸੁਫਨੇ ਵਾਂਗ ਇਕ ਇਕ ਕਰਕੇ ਜਾਗਣ ਲਗ ਪਏ। ਉਸ ਬਾਲਪਨ ਦੇ ਸਮੇਂ ਨਾਲ ਆਪਣੇ ਆਉਣ ਵਾਲੇ ਸਮੇਂ ਦੀ ਹਨੇਰੀ ਮਾਤ੍ਰ-ਭੂਮੀਂ (ਰੇਤਲਾ ਦਲ) ਦਾ ਤੁਲਨਾ ਕਰਕੇ ਡਠੀ, ਸੋਹੀ ਨਹੀਂ, ਸਹਾਇਕ ਨਹੀਂ, ਆਸਰਾ ਨਹੀਂ, ਕੋਈ ਆਣਕ ਕੁਝ ਵੀ ਪੁਛਣ ਵਾਲਾ ਨਹੀਂ, ਕੋਈ ਉਸਦੇ ਦੁਖੀ ਦਿਲ ਦੀ ਗਲ ਸੁਣਕੇ ਧੀਰਜ ਦੇਣ ਨਹੀਂ ਆਵੇਗਾ ਅਨੰਤ ਅਕਾਸ਼ ਵਿਚ ਜਗਦੇ ਧੂਮ ਕੇਤੂ ਵਾਂਗ, ਅਗਾਧ ਸਾਗਰ ਵਿਚ ਤੂਫਾਨਾਂ ਨਾਲ ਧੱਕੀ, ਟੁੱਟੀ ਭੱਜੀ ਬੇੜੀ ਵਾਂਗ ਇਕੱਲਾ ਚੁਪ ਸੰਸਾਰ ਵਿਚ ਉਦਾਸ ਹੋਕੇ ਫਿਰ ਰਿਹਾ ਹੈ।

ਹੌਲੀ ਹੌਲੀ ਦੂਰ ਪਿੰਡ ਵਿਚ ਰੌਲੇ ਰੱਲੇ ਦੀ ਨਾ ਸਮਝੀ ਜਾਣ ਵਾਲੀ ਆਵਾਜ਼ ਬੰਦ ਹੋ ਗਈ। ਰਾਤ ਦੀ ਹਵਾ ਹਨੇਰੇ ਬਗੀਚੇ ਵਿਚ ਪਤਰਾਂ ਨੂੰ ਖੜ ਖੜ ਖੜਾਉਂਦੀ ਦੁਖਦੇ ਗੰਭੀਰ ਗੀਤ ਗਾ ਰਹੀ ਸੀ। ਅਮਰ ਗੂੜ੍ਹੇ ਹਨੇਰੇ ਵਿਚ ਪਰਬਤ ਦੀ ਸਭ ਤੋਂ ਉਚੀ ਚੋਟੀ ਤੇ ਬੈਠਾ ਦੂਰ ਝਰਨਿਆਂ ਦੀ ਮਿਠੀ ਧੁਨੀ, ਨਿਰਾਸ ਹਿਰਦੇ ਦੇ ਲੰਮੇਂ ਹੌਕਿਆਂ ਵਾਂਗ ਹਵਾ ਦੀ ਹੂ-ਹੂ ਦੀ ਧੁਨੀ, ਅਤੇ ਰਾਤ ਦੀ ਆਪਣੀ ਦਿਲ ਚੀਰਵੀਂ ਇਕ ਸੁਰ ਤੇ ਗੰਭੀਰ ਧੁਨੀ ਸੁਣ ਰਿਹਾ ਸੀ। ਉਹ ਵੇਖ ਰਿਹਾ ਸੀ ਅੰਧਕਾਰ ਦੇ ਸਮੁੰਦਰ ਵਿਚ ਸਮਸਤ ਸੰਸਾਰ ਡੁਬ ਰਿਹਾ ਹੈ, ਦੂਰ ਸਮਸ਼ਾਨ ਵਿਚ ਇਕ ਦੋ ਚਿਤਾ ਬਲ ਰਹੀਆਂ ਹਨ। ਦੂਰ ਦਿਸ਼ਾ

Namdhari Elibrary NamdhariElibrary@gmail.com

ਤੋਂ ਵੀ ਪਰੇ ਹੋਰ ਅਗੰਗਰੀ ਦਿਸ਼ਾ ਵਿਚ ਮੇਘਾਂ ਨਾਲ ਆਕਾਸ਼ ਢ ਹਨੇਰਾ ਹੈ. ਅਚਾਨਕ ਸੁਣਦਾ ਹੈ. ਕੋਈ ਬੁਲਾ ਰਿਹਾ ਹੈ, "ਭਾਈ ਅਮਰ" ਇਹ ਅੰਮ੍ਰਿਤ ਮਈ, ਸਨੇਹ ਮਈ, ਸੁਪਨ ਮਈ ਸੁਰ ਸੁਣਕੇ ਉਸਦੀਆਂ ਯਾਦਾਂ ਦੇ ਸਮੁੰਦ੍ਰ ਵਿਚ ਉਬਲ ਪੁਥਲ ਮਚ ਗਈ, ਮੁੜਕੇ ਵੇਖਿਆ ਤਾਂ ਕਮਲ! ਵਿ ਦਿਆਂ ਵਿਹਦਿਆਂ ਹੀ ਕੋਲ ਆਕੇ ਆਪਣੀਆਂ ਬਾਹਾਂ ਦੀ ਗਰਿ ਕੜੀ ਨਾਲ ਉਸਨੂੰ ਘੁਟਕੇ ਤੇ ਗਲ ਮਿਲਕੇ ਕਿਹਾ, "ਭਾਊ ਅਮਰ" ਅਰਤ ਹਿਰਦੇ ਨਾਲ ਹਨੇਰੇ ਵਿਚ ਹੀ ਅਮਰ ਨੇ ਵੀ ਹੰਝੂਆਂ ਦੀ ਝੜੀ ਲਾ ਦਿਤੀ, ਡਰ ਅਚਾਨਕ ਚਕਰਿਤ ਹੋਕੇ ਦੂਰ ਹਟ ਗਿਆ। ਕਮਲ ਨੇ ਅਮਰ ਨੂੰ ਕੀ ਕਿਹਾ ਹੈ। ਅਮਰ ਨੇ ਦੋ ਇਕ ਗਲਾਂ ਦਾ ਉਤਰ ਦਿਤਾ। ਕਮਲ ਜਿਵੇਂ ਹਸਦੀ ਹਸਦੀ ਆਈ ਸੀ ਜਾਂਦੀ ਵਾਰੀ ਉਵੇਂ ਹੀ ਰੋਂਦਾ ਰੋਂਦਾ ਚਲੀ ਗਈ। ਕਮਲ ਨੇ ਸੋਚਿਆ ਸੀ ਉਹੋ ਬਚਪਨ ਵਾਲਾ ਅਮਰ ਮੁੜ ਆਇਆ ਹੈ ਤੇ ਮੈਂ ਵੀ ਉਹੋ ਬਾਲਪਨ ਵਾਲੀ ਕਮਲ ਹਾਂ, ਭਲਕੇ ਤੋਂ ਫਿਰ ਖੇਡਨਾ ਸ਼ੁਰੂ ਕਰ ਦਿਆਂਗੇ। ਭਾਵੇਂ ਅਮਰ ਦਾ ਕਲੇਜਾ ਦੁਖ ਨਾਲ ਵਿੰਨ੍ਹਿਆ ਗਿਆ ਸੀ, ਪਰ ਤਾਂ ਵੀ ਉਸਨੇ ਕਮਲ ਤੇ ਕ੍ਰੋਧ ਨਹੀਂ ਕੀਤਾ ਅਤੇ ਨਾ ਰੋਸਾ ਹੀ ਕੀਤਾ ਉਸਦੇ ਸਦਕਾ ਵਿਵਾਹਤ ਕੁੜੀ ਦੇ ਕਰਤੱਵ ਵਿਚ ਰੁਕਾਵਟ ਨ ਪਵੇ ਕਿਸੇ ਲਈ ਦੂਸਰੇ ਦਿਨ ਉਹ ਕਿਥੇ ਚਲਾ ਗਿਆ ਇਹ ਕੋਈ ਵੀ ਨ ਜਾਣ ਸਕਿਆ।

ਕਮਲ ਦੇ ਕੋਮਲ ਹਿਰਦੇ ਤੇ ਬਿਜਲੀ ਪੈ ਗਈ ਉਸਨੇ ਮਨ ਨਾਲ ਕਿਨੇ ਦਿਨ ਸੋਚਾਂ ਸੋਚੀਆਂ ਸਨ ਏਨੇ ਦਿਨਾਂ ਪਿਛੋਂ ਤੇ ਹ ਬਾਲ ਸਾਥੀ ਅਮਰ ਕੋਲ ਭਜੀ ਚਲੀ ਗਈ। ਅਮਰ ਨੇ ਕਿਉਂ ਉਸਦੀ ਪਰਵਾਹ ਨਹੀਂ ਕੀਤੀ ਉਹ ਕੁਝ ਵੀ ਸੋਚ ਨ ਸਕੀ। ਇਕ ਦਿਨ ਉਸਨੇ ਮਾਂ ਕੋਲੋਂ ਇਹੋ ਗਲ ਪੁਛੀ, ਮਾਂ ਨੇ ਉਸਨੂੰ ਸਮਝਾ ਦਿਤਾ ਕਿ ਕੁਲ ਚਿਰ ਰਾਜ ਦਰਬਾਰ ਦੇ ਅਡੰਬਰ ਵਿਚ ਰਹਿਕੇ ਸੈਨਾਪਤੀ ਅਮਰ ਸਿੰਘ ਕਖਾਂ ਦੀ ਕੁਲਾ ਵਿਚ ਰਹਿਣ ਵਾਲੀ ਅਨਾਥ ਕੁੜੀ ਨੂੰ ਜੇ ਭੁਲ ਜਾਵੇ ਤਾਂ ਕੋਈ ਅਨਹੋਣੀ ਗਲ ਹੈ? ਇਸ ਗਲ ਨਾਲ ਕਮਲ ਦੇ ਮਨ ਵਿਚ ਪ੍ਰੀਤ ਉਠ ਖਲੋਤੀ। ਅਮਰ ਸਿੰਘ ਉਸ ਵਲ ਬੇਦਰਦੀ ਦਾ ਰਵਈਯਾ ਰਖਦਾ ਹੈ ਇਸ ਗਲ ਕਰਕੇ ਉਹ ਦੁਖੀ ਨਹੀ ਸੀ ਸਗੋਂ ਉਹ ਸੋਚਦੀ ਮੈਂ ਗਰੀਬ ਹਾਂ ਮੇਰਾ ਕੁਝ ਵੀ ਨਹੀਂ, ਮੇਰਾ ਕੋਈ ਨਹੀਂ, ਮੈਂ ਬੇ ਅਕਲ ਕਮਜ਼ੋਰ ਜਿਹੀ ਕੁੜੀ ਹਾਂ ਉਸਦੇ ਚਰਨਾ ਦੀ ਧੂੜ ਜਿਹੀ ਵੀ ਨਹੀਂ; ਫਿਰ ਉਸਨੂੰ ਭਾਊ ਕਿਸ ਅਧਿਕਾਰ ਨਾਲ ਕਹਿ ਸਕਦੀ ਹਾਂ, ਉਸਨੂੰ ਕਿਸ ਅਧਿਕਾਰ ਨਾਲ ਪਿਆਰ ਕਰਾਂ, ਮੈਂ ਗਰੀਬ ਕਮਲ, ਮੈਂ ਕੌਣ ਹਾਂ ਜੋ ਉਸਦੇ ਸਨੇਹ ਲਈ ਪ੍ਰਾਰਥਨਾ ਕਰਾਂ? ਸਾਰੀ ਰਾਤ ਰੋਂਦਿਆਂ ਲੰਘ ਗਈ, ਪ੍ਰਭਾਤ ਹੁੰਦਿਆਂ ਹੀ ਉਸੇ ਪਰਬਤ ਸਿਖਰ ਤੇ ਜਾਕੇ ਮੁਰਝਾਈ ਹੋਈ ਕਮਲ ਪਤਾ ਨਹੀਂ ਕੀ ਕੀ ਸੋਚਦੀ ਰਹੀ, ਉਸਦੇ ਕਲੇਜੇ ਵਿਚ ਜਿਹੜਾ ਬਾਨ ਵੱਜਾ ਸੀ ਉਸਨੂੰ ਭਾਵੇਂ ਉਹ ਕਲੇਜੇ ਵਿਚ ਹੀ ਲੁਕਾਈ ਬੈਠਾ ਸੀ, ਪ੍ਰਿਥਵੀ ਤੇ ਹੋਰ ਕਿਸੇ ਨੂੰ ਵੀ ਉਸਨੇ ਨਹੀਂ ਵਿਖਾਇਆ, ਪਰ ਉਸਦੇ ਹਿਰਦੇ ਵਿਚ ਇਹ ਬਾਣ ਹੌਲੀ ਹੌਲੀ ਉਸਦਾ ਲਹੂ ਪੀਂਦਾ ਰਿਹਾ। ਕੁੜੀ ਨੇ ਹੋਰ ਕਿਸੇ ਨਾਲ ਕੋਈ ਗਲ ਨ ਕੀਤੀ ਦਿਨੇ ਰਾਤ ਇਕੋ ਚੁਪ ਧਾਰ।

Namdhari Elibrary NamdhariElibrary@gmail.com

ੋਚਦੀ. ਕਿਸੇ ਨਾਲ ਰਲਕੇ ਨਾਂ ਖੇਡਦੀ, ਨਾਂ, ਹਸਦੀ ਨਾਂ ਰੋਂਦੀ ਕਦੀ ਕਦੀ ਤਰਕਾਲਾਂ ਵੇਲੇ ਵੇਖਦੇ, ਰਾਹਾਂ ਵਿਚ ਕਿਸੇ ਰੁਖ ਥਲੇ ਆਪਣੇ ਮੈਲੇ ਪਾਟੇ ਹੋਏ ਪੱਲੇ ਨਾਲ ਮੂੰਹ ਢਕੀ ਦੀਨ ਹੀਨ ਕਮਲ ਬੈਠੀ ਹੈ। ਕੁੜੀ ਹੌਲੀ ਹੌਲੀ ਕਮਜ਼ੋਰ ਹੁੰਦੀ ਰਹੀ, ਅਤੇ ਹੁਣ ਉਠ ਵੀ ਨਹੀਂ ਸੀ ਸਕਦੀ। ਇਕਲੀ ਬੈਠੀ ਬੈਠੀ ਦੇਖਦੀ ਰਹਿੰਦੀ-ਦੂਰ ਪਰਬਤ ਸਿਖਰ ਤੇ ਖਕੁਲ-ਫੁਲਾਂ ਦੇ ਪੜ੍ਹ ਹਵਾ ਨਾਲ ਕੰਬ ਰਹੇ ਨੇ, ਵੇਖਦੀ, ਤਰਕਾਲਾਂ ਵਲੇ ਵਾਗੀ ਉਦਾਸ ਭਾਵ ਪੂਰਤ ਸਮੇਂ ਨਾਲ ਮਿਠੇ ਮਿਠੇ ਗੀਤ ਗਾਉਂਦੇ ਅਗੇ ਨੂੰ ਮੁੜ ਰਹੇ ਨੇ।

ਵਿਧਵਾ ਮਾਂ ਯਤਨ ਕਰਕੇ ਵੀ ਕੁੜੀ ਦਾ ਦੁਖ ਨ ਬੁਝ ਸਕੀ। ਅਤੇ ਉਸ ਦੇ ਰੋਗ ਦਾ ਦਾਰੂ ਵੀ ਨ ਕਰ ਸਕੀ। ਕਮਲ ਆਪ ਵੀ ਸਮਝ ਰਹੀ ਸੀ ਕਿ ਉਹ ਮੌਤ ਦੇ ਰਾਹ ਤੇ ਜਾ ਰਹੀ ਹੈ' ਉਸ ਦੀ ਕੋਈ ਵਾਸ਼ਨਾ ਨਹੀਂ ਸੀ ਸਿਰਫ ਇਕੋ ਹੀ ਪ੍ਰਾਰਥਨਾ ਉਹ ਦੇਵਤਾਂ ਅਗੇ ਕਰਦੀ ਕਿ ਮਰਨ ਤੋਂ ਪਹਿਲਾਂ ਇਕ ਵਾਰੀ ਅਮਰ ਨੂੰ ਵੇਖ ਸਕਾਂ।

ਕਮਲ ਦਾ ਪੀੜ ਵਧ ਗਈ। ਗ਼ਸ਼ ਤੇ ਗ਼ਸ਼ ਪੈ ਰਹੀ ਹੈ' ਵਿਧਵਾ ਕੋਲ ਚੁਪ ਖਲੋਤੀ ਏ ਕਮਲ ਦੀਆਂ ਸਹੇਲੀਆਂ ਉਸ ਨੂੰ ਚੌਹਾਂ ਪਾਸਿਆਂ ਤੋਂ ਘੇਰੀ ਖਲੋਤੀਆਂ ਹਨ। ਗਰੀਬ ਵਿਧਵਾ ਕੋਲ ਧਨ ਨਹੀਂ ਸੀ ਜੋ ਇਲਾਜ ਕਰਵਾ ਸਕਦੀ ਮੋਹਨ ਏਥੇ ਨਹੀਂ ਸੀ'' ਤੇ ਜੇ ਏਥੇ ਹੁੰਦਾ ਵੀ ਤਾਂ ਵੀ ਉਸ ਕੋਲੋਂ ਕੋਈ ਆਸ ਨਹੀਂ ਸੀ ਕੀਤੀ ਜਾ ਸਕਦੀ। ਵਿਧਵਾ ਦਿਨ ਰਾਤ ਮਿਹਨਤ ਮਜੂਰੀ ਕਰ ਕੇ ਆਪਣਾਂ ਸਭ ਕੁਝ ਵੇਚ ਕੇ ਕਮਲ ਲਈ ਕੁਝ ਖਾਨ ਪਾਨ ਲਈ ਲਿਆਉਂਦੀ। ਹਕੀਮਾਂ ਦੇ ਬੂਹੇ ਬੂਹੇ ਜਾਕੇ ਉਹ ਭਿਖਿਆ ਮੰਗਦੀ ਕਿ ਇਕ ਵਾਰੀ ਚਲਕੇ ਉਸਦੀ ਕਮਲ ਦਾ ਹਥ ਵੇਖ ਜਾਓ।

ਬਹੁਤ ਮਿਨਤਾਂ ਪਿਛੋਂ ਅੱਜ ਹਕੀਮ ਕਮਲ ਨੂੰ ਆਣਕੇ ਵੇਖਣ ਲਈ ਰਾਜ਼ੀ ਹੋਇਆ।

ਹਨੇਰੀ ਰਾਤ, ਘੋਰ ਗੂੜ੍ਹੇ ਬਦਲਾਂ ਵਿਚ ਤਾਰੇ ਲੁਕ ਗਏ ਸਨ ਬਿਜਲੀ ਦੀ ਕੜਕ ਪਰਬਤ ਦੀ ਹਰੇਕ ਗੁਫਾ ਵਿਚੋਂ ਟਕਰਾਕੇ ਦੂਣੀ ਚੌਣੀ ਗਰਜਨ ਪੈਦਾ ਕਰ ਰਹੀ ਸੀ। ਅਤੇ ਘੜੀ ਮੁੜੀ ਚਮਕਦੀ ਬਿਜਲੀ ਪਰਬਤ ਦੇ ਹਰੇਕ ਹਿਸੇ ਤੇ ਜਿਵੇਂ ਟੁਟ ਟੁਟ ਪੈ ਰਹੀ ਸੀ। ਤੂਫਾਨ ਪ੍ਰਚੰਡ ਵੇਗ ਨਾਲ ਚਲ ਰਿਹਾ ਸੀ। ਪਰਬਤ ਵਾਸੀਆਂ ਨੇ ਬਹੁਤ ਚਿਰ ਤੋਂ ਅਜਿਹਾ ਤੁਫ਼ਾਨ ਨਹੀਂ ਸੀ ਡਿਠਾ। ਗਰੀਬ ਵਿਧਵਾ ਦੀ ਮਾੜੀ ਜਿਹੀ ਝੁਗੀ ਡਲ ਰਹੀ ਸੀ। ਮੂਸਲਾਧਾਰ ਵਰਖਾ ਟੁਟੀ ਫੁਟੀ ਝੁਗੀ ਦੀਆਂ ਝੀਤਾਂ ਚੋਂ ਅੰਦਰ ਆ ਰਹੀ ਸੀ। ਤੇ ਝੁਗੀ ਵਿਚ ਜਗਦੇ ਦੀਵੇ ਦੀ ਲੋਅ, ਤਿਖੀ ਹਵਾ ਤੇ ਵਰਖਾ ਨਾਲ ਕੰਬ ਰਹੀ ਸੀ ਵਿਧਵਾ ਨੇ ਇਸ ਤੂਫ਼ਾਨ ਵਿਚ ਹਕੀਮ ਦੇ ਆਉਨ ਦੀ ਆਸ ਛਡ ਦਿਤੀ। ਅਭਾਗਿਨੀ ਵਿਧਵਾ ਨਿਰਾਸ਼ ਹਿਰਦੇ ਨਾਲ ਨਿਰਾਸ਼ਾ ਦਰਸਾਉਂਦੀ ਸਥਿਰ ਦ੍ਰਿਸ਼ਟੀ ਨਾਲ ਕਮਲ ਦੇ ਮੂੰਹ ਤੇ ਝੁਕੀ ਇਕ ਟਕ ਉਸ ਵਲ ਵੇਖ ਰਹੀ ਸੀ, ਅਤੇ ਹਰੇਕ ਖੜਾਕ ਨਾਲ ਹਕੀਮ ਦੇ ਆਉਨ ਬਾਰੇ ਹੈਰਾਨੀ ਨਾਲ ਬੂਹੇ ਵਲ ਵੇਖਦੀ। ਇਕ ਵਾਰੀ ਕਮਲ ਦੀ ਬੇਹੋਸ਼ੀ ਟੁਟੀ, ਬੇਹੋਸ਼ੀ ਟੁਟਨ ਤੇ ਉਸਨੇ ਮਾਂ ਵਲ ਡਿਠਾ ਬਹੁਤ ਦਿਨਾ ਪਿਛੋਂ ਕਮਲ ਦੀਆਂ ਅਖਾਂ ਵਿਚ ਅਜ ਮਾਂ ਨੇ ਪਾਣੀ ਡਿਠਾ; ਵਿਧਵਾ ਭੁਬਾਂ ਮਾਰ ਉਠੀ, ਕੁੜੀ ਵੀ ਰੋ ਪਈ।

Namdhari Elibrary NamdhariElibrary@gmail.com

ਅਚਾਨਕ ਘੋੜੇ ਦੇ ਪੈਰਾਂ ਦਾ ਖੜਾਕ ਕੰਨੀਂ ਪਿਆ। ਵਿਧਵਾ ਨੇ ਕਾਹਲੀ ਨਾਲ ਉਠਕੇ ਕਿਹਾ ਹਕੀਮ ਆ ਰਿਹਾ ਏ। ਬੂਹਾ ਖੋਹਲਦਿਆਂ ਹੀ ਹਕੀਮ ਅੰਦਰ ਆਇਆ ਹਕੀਮ ਦੇ ਮੁਖ ਦਾ ਬਹੁਤਾ ਹਿਸਾ ਕਪੜੇ ਨਾਲ ਢਕਿਆ ਹੋਇਆ ਹੈ, ਵਰਖਾ ਨਾਲ ਭਿਜੇ ਵਸਤਰਾਂ ਵਿਚੋਂ ਪਾਣੀ ਦੀਆਂ ਬੂੰਦਾਂ ਡਿਗ ਰਹੀਆਂ ਨੇ। ਹਕੀਮ ਕੁੜੀ ਦੇ ਕਖਾਂ ਦੇ ਬਿਸਤਰੇ ਲਾਗੇ ਉਸਦੇ ਸਿਰਹਾਣੇ ਵੱਲ ਜਾ ਖਲੋਤਾ। ਬੇਬਸ ਦੁਖੀ ਅਮਾਂ ਹਕੀਮ ਦੇ ਮੂੰਹ ਵਲ ਚੁਕਕੇ ਕਮਲਾ ਨੇ ਡਿਠਾ ਉਹ ਹਕੀਮ ਨਹੀਂ, ਇਹ ਉਹੋ ਹੀ ਸੁਹਰਦ ਗੰਭੀਰ ਮੂਰਤੀ ਅਮਰ ਸਿੰਘ ਸੀ ਬਿਹਬਲ ਬਾਲਕਾ ਪ੍ਰੇਮ ਪੂਰਨ ਸਥਿਰ ਦ੍ਰਿਸ਼ਟੀ ਨਾਲ ਉਸਦੇ ਮੂੰਹ ਵਲ ਵੇਖਦੀ ਰਹਿ ਗਈ। ਵਿਸ਼ਾਲ ਨੇਤ੍ਰਾਂ ਵਿਚੋ ਅਥਰੂ ਵਹਿ ਤੁਰੇ, ਅਤੇ ਸਾੜੇ ਮੁਖ ਤੇ ਨਿਰਮਲ ਮੁਸਕ੍ਰਾਹਟ ਫੈਲ ਗਈ ਪਰ ਇਹ ਰੋਗੀ ਸਰੀਰ ਏਨੀ ਖੁਸ਼ੀ ਸਹਿ ਨ ਸਕਿਆ। ਹੌਲੀ ਹੌਲੀ ਅਥਰੂਆਂ ਭਰੇ ਨੇਤ੍ਰ ਬੰਦ ਹੋ ਗਏ ਹੌਲੀ ਹੌਲੀ ਦਿਲ ਦੀ ਧੜਕਣ ਬੰਦ ਹੋ ਗਈ ਹੌਲੀ ਹੌਲੀ ਦੀਪ ਬੁਝ ਗਿਆ। ਅਥਰੂ ਹੀਨ ਨੇਤਰੀਂ ਲੰਮੇ ਸਾਹਾਂ ਤੋਂ ਸਖਣੇ ਅੰਧਕਾਰ ਮਈ ਹਿਰਦੇ ਨਾਲ ਅਮਰ ਸਿੰਘ ਭਜਕੇ ਬਾਹਰ ਚਲਾ ਗਿਆ। ਦੁਖ ਨਾਲ ਬਿਹਬਲ ਵਿਧਵਾ ਉਸੇ ਦਿਨ ਤੋਂ ਕਮਲੀ ਹੋਈ ਭਿਖਿਆ ਮੰਗਦੀ ਫਿਰਦੀ ਅਤੇ ਤ੍ਰਕਾਲਾਂ ਹੁੰਦਿਆਂ ਹੀ ਉਸ ਟੁਟੀ ਭਜੀ ਝੁਗੀ ਵਿਚ ਇਕੱਲੀ ਬਹਿਕੇ ਰੋਂਦੀ ਰਹਿੰਦੀ।

(ਬੰਗਾਲੀ ਸਪਤਾਹਕ ਦੇਸ਼ ਵਿਚੋਂ ਅਨੁਵਾਦ)

# ਅਫਰੀਕਾ ਦੀ ਮਾਰਚੀਸਨ ਫਾਲਸ (ਨਦੀ)

(ਵਲੋਂ ਮੂਲ ਲੇਖਕ ਸ੍ਰੀ ਚੰਦਰ ਅਨੰਦ ਜੀ)

ਪੂਰਬੀ ਅਫਰੀਕਾ ਦੀ ਬਾਤ ਕਰਦਿਆਂ ਅਸਾਂ ਮਨ ਨੂੰ ਮੋਹਨ ਵਾਲੀਆਂ ਅਨੇਕ ਸੁੰਦਰਤਾ ਭਰਪੂਰ ਥਾਂਵਾਂ ਨੂੰ ਵੇਖਿਆ ਪਰ ਤਪੱਸਿਆ ਕਰਣ ਤੇ ਰਸ ਰਕ ਵਿਸ਼ਿਆਂ ਤੋਂ ਅਪਣਾ ਮਨ ਹਟਾਕੇ ਇੰਦ੍ਰੀਆਂ ਨੂੰ ਵਸ ਵਿਚ ਕਰਨ ਲਈ ਸਭ ਤੋਂ ਸੁੰਦਰ ਥਾਂ ਮਾਰਚੀਸਨ ਫਾਲਸ (ਇਕ ਨਦੀ) ਨੂੰ ਹੀ ਲੱਭਾ।

ਮਾਰਚੀਸਨ ਫਾਲਸ ਨੂੰ ਵੇਖਣ ਲਈ ਤਿੰਨ ਰਾਹ ਹਨ, ਪਹਿਲਾ ਹਵਾਈ ਜਹਾਜ ਦੂਜਾ ਮੋਟਰ ਤੇ ਤੀਜਾ ਸਟੀਮਰ ਨਾਲ ਅਸਾਂ ਮੋਟਰ ਤੇ ਚਲਣ ਦਾ ਵਿਚਾਰ ਕੀਤਾ, ਅਸੀ ਅੰਮਿਰਤ ਵੇਲੇ ਮਾਧਵਾਨੀ ਨਗਰ ਕਕੀਰਾ ਜੀਂਜਾ ਤੋਂ ਰਵਾਨਾ ਹੋਏ ਮਾਧਵਾਨੀ ਨਗਰ ਦੇ ਉਚੇ੨ ਦਰਖਤਾਂ ਦੇ ਵਿਚੋਂ ਦੀ ਸੜਕਾਂ ਤੋਂ ਹੁੰਦੀ ਹੋਈ ਸਾਡੀ ਮੋਟਰ ਦੌੜ ਰਹੀ ਸੀ ਹਰਿਆਵਲ ਦੀ ਸੈਰ ਕਰਦੇ ਹੋਏ ਅਸੀ ਆਪਣੇ ਰਸਤੇ ਨੂੰ ਬੜੀ ਤੇਜ਼ੀ ਨਾਲ ਮੁਕਾ ਰਹੇ ਸਾਂ। ਰਸਤੇ ਵਿਚ ਸਾਨੂੰ "ਏਗਾਂਗਾਂ" "ਟੈਰੋਰੋ" ਮੁਬਾਲੀ, ਸੋਰੋਟੀ, ਅਤੇ ਲੀਰਾ ਆਦਿ ਸ਼ਹਿਰ ਮਿਲੇ।

Namdhari Elibrary NamdhariElibrary@gmail.com

"ਮਾਊਟ ਮਲੋਗਨ" ਨਾਮ ਦਾ ਪਹਾੜ ਵੀ ਅਸਾਂ ਵੇਖਿਆ, ਏਥੇ ਹਰ ਸ਼ਹਿਰ ਵਿਚ ਫਿਰਦਿਆਂ ਘੰਟਾ ਘਰ ਮਿਲਦਾ ਹੈ ਤੇ ਮੋਟਰ ਵਿਚ ਤੇਲ ਲਈ ਪੰਪ ਥਾਂ ੨ ਮਿਲਦੇ ਹਨ ਰਸਤੇ ਵਿਚ ਸੜਕ ਦੇ ਦੋ ਤਰਫੀ ਹਰਿਔਲ ਹੀ ਹਰਿਔਲ ਮਿਲਦੀ ਹੈ, ਕੇਲਿਆਂ ਦੇ ਬਾਗ। ਅੰਬਾਂ ਦੇ ਦਰਖਤ ਥਾਂ ਥਾਂ ਤੇ ਲਗੇ ਹੋਏ ਹਨ ਤੇ ਏਨਾਂ ਦੇ ਵਿਚ ਘਾਹਫੂਸ ਦੀਆਂ ਛਪਰਵਾਲੀ ਮਿਟੀ ਦੀਆਂ ਗੋਲ ਗੋਲ ਝੌਂਪੜੀਆਂ ਆਪਣਾਂ ਨਜ਼ਾਰਾ ਪੇਸ਼ ਕਰਦੀਆਂ ਹਨ, ਅਫਰੀਕਨਾਂ ਦੇ ਕੋਲ ਖੂਬ ਜੰਗਲ ਹੈ, ਕਾਫੀ ਕਾਫੀ ਘਾਹ ਹੈ, ਜਿਸ ਵਿਚ ਏਹ ਲੋਕ ਗਾਈਆਂ ਚਾਰਦੇ ਹਨ, ਕੇਲੇ, ਮਟੂੰਗੇ ਖਾਂਦੇ ਹਨ। ਮਕਈ ਦੀ ਰਾਬ ਪੀਂਦ ਹਨ, ਅਤੇ ਸੁਤੰਤਰ ਮਸਤ ਜੀਵਨ ਬਤੀਤ ਕਰਦੇ ਹਨ ਕਿਤੇ ਕਿਤੇ ਆਪਣੇ ਕਾਲੇਪਾਨੀ ਦੀ ਕਰੂਪਤਾ ਮਿਟਾਣ ਲਈ ਏਨਾਂ ਦੀਆਂ ਇਸਤ੍ਰੀਆਂ ਰੰਗ ਬਰੰਗੇ, ਲਾਲ ਪੀਲੇ ਕਪੜੇ ਤੇ ਫਟਾਕ ਪਾ ਲੈਂਦੀਆਂ ਹਨ ਅਤੇ ਸਿਰ ਤੇ ਰੰਗੀਨ ਰੁਮਾਲ ਬੰਨ ਲੈਂਦੀਆਂ ਹਨ ਝੂਠੇ ਝੂਠੇ ਮੋਤੀਆਂ ਦੀ ਮਾਲਾ ਵੀ ਗਲ ਵਿਚ ਪਾ ਲੈਂਦੀਆਂ ਹਨ।

ਸਾਰੇ ਸ਼ਹਿਰਾਂ ਵਿਚ ਵਪਾਰ ਬਹੁਤਾ ਗੁਜਰਾਤੀ, ਸੌਰਾਸ਼ਟਰੀ. ਤੇ ਸਿਖ ਲੋਕਾਂ ਦੇ ਹਥ ਵਿਚ ਹੈ ਜਿਸ ਤ੍ਰਾਂ ਭਾਰਤ ਦੇ ਸ਼ਹਿਰ ਸ਼ਹਿਰ ਵਿਚ ਮਾਰਵਾੜੀ ਬਪਾਰੀ ਵਸੇ ਹੋਏ ਹਨ ਤੇ ਉਹਨਾਂ ਦੇ ਹਥ ਵਿਚ ਹੀ ਬਹੁਤਾ ਬਪਾਰ ਹੈ। "ਅੰਗੋਰ" ਕਚੂਆ ਦੇ ਜਗੀਰਦਾਰਾਂ ਦੀ ਜਗੀਰ ਵਿਚੋਂ ਹੁੰਦੇ ਹੋਏ "ਜੈਤੇਧੀਨਜੀ" ਨੂੰ ਵੇਖਦੇ ਹੋਏ ਅਸੀ ਗੀਲੂ ਪਹੁੰਚ ਗਏ।

ਮਾਰ ਚੀਸਨ ਨੂੰ ਜਾਣ ਔਣ ਦਾ ੮੦੦ ਮੀਲ ਦਾ ਸਫਰ ਹੈ ਇਸ ਅੱਠ ਸੌ ਦੇ ਸਫਰ ਨੂੰ ਅਸਾਂ ਦੋ ਦਿਨ ਤੇ ਇਕ ਰਾਤ ਵਿਚ ਪੂਰਾ ਕੀਤਾ ਮਾਧਵਾਨੀ ਨਗਰ ਜੀਂਜਾ ਤੋਂ ਅਸੀਂ ਪ੍ਰਾਤ ਕਾਲ ਚੱਲੇ ਤੇ ਸ਼ਾਮ ਨੂੰ ਅਸੀਂ "ਗੀਲੂ" ਪਹੁੰਚ ਗਏ' ਏਥੋਂ ਪੰਜਾਹ ਮੀਲ ਚਲਕੇ ਸਾਨੂੰ ਖਲੋਨਾਂ ਪਿਆ ਕਿਉਂਕਿ ਓਥੋਂ ਸ੍ਰਕਾਰੀ ਜੰਗਲ ਸ਼ੁਰੂ ਹੁੰਦਾ ਹੈ ਤੇ ਓਸ ਜੰਗਲ ਵਿਚ ਬਿਨਾਂ ਟੈਕਸ ਲਏ ਕਿਸੇ ਨੂੰ ਵੀ ਨਹੀਂ ਜਾਣ ਦੇਂਦੇ ਓਥੇ ਸਾਨੂੰ ਮੋਟਰ ਦਾ ਟੈਕਸ ੩੨ ਸ਼ਲਿੰਗ। ਤੇ ਫੀ ਆਦਮੀ ਪੰਜ ਸ਼ਲਿੰਗ ਹੋਰ ਟੈਕਸ ਦੇਣਾਂ ਪਿਆ- ਜਿਉਂ ਹੀ ਅਸੀਂ ਜੰਗਲ ਵਿਚ ਦਾਖਲ ਹੋਏ ਤਾਂ ਸਾਨੂੰ ਇਕ ਹਰਨਾਂ ਦਾ ਜੋੜਾ ਮਿਲਿਆ' ਉਹ ਸੜਕ ਦੇ ਵਿਚਕਾਰ ਖਲੋਕੇ ਸਾਡੀ ਮੋਟਰ ਨੂੰ ਵੇਖ ਰਿਹਾ ਸੀ ਥੋੜੀ ਡੇਰ ਪਿਛੋਂ ਉਹ ਜੰਗਲ ਦੀ ਉਚੀ ਉਚੀ ਘਾਹ ਵਿਚ ਭਜ ਗਿਆ—ਫੇਰ ਸਾਨੂੰ ਇਕ ਜੰਗਲੀ ਹਾਥੀ ਮਿਲਿਆ —ਉਹ ਸਾਡੀ ਮੋਟਰ ਦੇ ਸਾਮਣੇ ਸੜਕ ਦ ਦਰਮਿਆਨ ਖੜਾ ਹੋਕੇ ਸਾਨੂੰ ਵੇਖਣ ਲਗਾ ਤੇ ਫੇਰ ਉਚੀ ਸੁੰਡ ਕਰਕੇ ਗਣੇਸ਼ ਜੀ ਵਾਂਗ ਸਾਨੂੰ ਦਰਸ਼ਨ ਦੇਕੇ ਹਾਥੀਆਂ ਦੀ ਮਸਤਾਨੀ ਚਾਲੇ ਚਲਾ ਗਿਆ। ਸਾਡਾ ਰਾਹ ਜੰਗਲਾਂ ਦੀ ਰਖਤ ਜ਼ਮੀਨਵਿਚੋਂਦੀਹੋਕੇਜਾਂਦਾ ਸੀ।ਅਨਾਕਾਂ ਤੋਂ ਫੋਰੇਸਟ ਰੀਜ਼ਰਵ, ਅਰਥਾਤ ਜੰਗਲ ਦੇ ਰੁਖ ਪ੍ਰਾਰੰਭ ਹੁੰਦੇ ਸਨ ਸਾਡੀ ਮੋਟਰ ਹਵਾ ਨਾਲ ਗੱਲਾਂ ਕਰਦੀ ਏਸ ਜੰਗਲ ਵਿਚ ਚਲ ਰਹੀ ਸੀ—ਸਾਰਾ ਵਾਤਾਵਰਣ ਸਜੀਵ ਸੀ ਕੁਦਰਤ ਉਸ ਆਗਮਨ ਦੀ ਤਿਆਰੀ ਕਰ ਰਹੀ ਸੀ, ਲਾਲ ਲਾਲ ਸੂਰਜ ਉਦੇ ਹੋ ਚੁਕਾ ਸੀ ਅਫਰੀਕਾ ਦਾ ਸੂਰਜ ਉਦੇ ਸਦਾ ਲਾਲ

Namdhari Elibrary NamdhariElibrary@gmail.com

ਸਟਖ ਹੁੰਦਾ ਹੈ ਪਰਕਿਰਤੀ ਦੇਵੀ ਦੀ ਏਸ ਜੰਗਲ ਤੇ ਵਿਸ਼ੇਸ਼ ਕਿਰਪਾ ਹੈ ਤਾਹੀ ਚੁਤਰਫੀ ਹਰਿਆਵਲ ਹੈ, ਏਥੋਂ ਦੇ ਜੰਗਲਾਂ ਵਿਚ ਹਾਥੀ ਇਸਤ੍ਰਾਂ ਘੁੰਮਦੇ ਹਨ ਜਿਸਤਰਾਂ ਰਾਜਸਥਾਨ ਵਿਚ ਰਾਜਿਆਂ, ਮਹਾ ਰਾਜਿਆਂ ਦੇ ਮਹੱਲਾਂ ਅਗੇ ਅਜ਼ਾਦੀ ਤੋਂ ਪਹਿਲੋਂ ਹਾਥੀ ਝੂਮਦੇ ਹੁੰਦੇ ਸਨ ਵੇਖਦਿਆਂ ੨ ਅਸੀਂ ਨੀਲ ਨਦੀਦੇ ਕੰਢੇ ਤੇ ਪਹੁੰਚ ਗਏ। ਓਥੇ ਇਕ ਅਗਨ ਬੋਟ ਖਲੋਤਾ ਸੀ। ਉਸ ਨੂੰ ਅਸਾਂ ਕਿਰਾਏ ਤੇ ਲੈ ਲਿਆ ਤੇ ਉਸ ਵਿਚ ਬੈਹਕੇ ਅਸੀਂ ਜਲ ਯਾਤ੍ਰਾ ਕਰਦੇ ਹੋਏ ਮਗਰਾਂ, ਹਾਥੀਆਂ ਤੇ ਹੀ ਪੂਆਂ ਦੇ ਜਲ ਕਰੀੜਾ ਦਾ ਅਨੰਦ ਲੁਟਦੇ ਕਈ ਮੀਲ ਤਕ ਚਲੇ ਗਏ ਪਿਛੋ ਮੁੜਕੇ ਅਸੀਂ ਮਾਰਚੀਸਨ ਫਾਲਸ ਵਲ ਚਲੇ ਮਾਰਚੀਸਨ ਫਾਲਸ ਵਲਆਣਜਾਣ ਲਈ ਹੁਣ ਪੌੜੀਆਂ ਬਣਗਈਆਂ ਹਨ। ਕੰਢੇ ਤੇ ਪਹੁੰਚਦਿਆਂ ਹੀ ਅਸਾਂ ਸਵਰਗੀ ਦਰਿਸ਼ਜ ਵੇਖਿਆ—ਬੜੇ ਬੜੇ ਪਹਾੜੀ ਪਥਰਾਂ ਨਾਲ ਪਾਣੀ ਦੇ ਟਕਰਾਣ ਕਰਕੇ ਕਲ ਕਲ ਸ਼ਬਦ ਹੋ ਰਿਹਾ ਸੀ—ਮਾਰਚੀਸਨ ਫਾਲਸਦਾ ਦੋਹੀਂ ਬੰਨੀ ਪਹਾੜੀ ਟੱਕਰਾਂ ਨਾਲ ਪਾਣੀ ਵੱਜ ਵੱਜ ਕੇ ਇਕ ਤੁਫਾਨ ਜਿਹਾ ਖੜਾ ਹੋ ਰਿਹਾ ਸੀ। ਧੂੰ ਨਿਕਲ ਕੇ ਉਡ ਰਿਹਾ ਸੀ ਡਰਾਉਣਾ ਸ਼ਬਦ ਹੋ ਰਿਹਾ ਸੀ' ਏਥੇ ਲਕੜੀ ਦੇ ਪੁਲ ਤੇ ਖਲੋ ਕੇ ਇਕ ਬੰਨੇ ਤਾਂ ਵਿਸ਼ਾਲ ਨੀਲ ਨਦੀ ਦੇ ਵਹਿਣ ਦਾ ਦਰਿਸ਼ਜ ਵੇਖਿਆ ਜਿਥੇ ਜਲ—ਕਿਣ ਦੇ ਕਾਰਨ ਦੁਪਹਿਰ ਵੇਲੇ ਵੀ ਇੰਦਰ ਧਨਸ਼ ਬਣਿਆ ਹੋਇਆ ਸੀ। ਦੂਸਰੇ ਬੰਨੇ ਨੀਲ ਨਦੀ ਪਹਾੜ ਦੀ ਘਾਟੀ ਨਾਲ ਬੜਾ --ਭਿਅੰਕਰ ਘੋਲ ਕਰ ਰਹੀ ਸੀ। ਏਹ ਦਰਿਸ਼ਜ ਵੇਖਕੇ ਅਸੀਂ ਖੁਸ਼ੀ ਨਾਲ ਨਚਣ ਲਗ ਪਏ ਏਥੇ ਅਸਾਂ ਇਕ ਦਰਖਤ ਹੇਠਾ ਬੈਹ ਕੇ ਓਹ ਅਨੰਦ ਮਾਣਿਆ ਜੇੜਾ ਅਸੀਂ ਅਜਮੇਰ ਦੇ ਅਜੈਬ ਪਾਕ ਜੋ ਕੁੰਡ 'ਚ ਡਿਗਦੇ ਜਲ ਨੂੰ ਵੇਖਕੇ ਮਾਣਦੇ ਸਾਂ ਜਾਂ ਅਜਮੇਰ ਦੇ ਚਸ਼ਮੇ ਨੂੰ ਵੇਖਕੇ ਜੇਹੜਾ ਜਹਾਂਗੀਰ ਤੇ ਨੂਰ ਜਹਾਂ ਨੂੰ ਪ੍ਰਾਪਤ ਹੁੰਦਾ ਸੀ ਅਜਮੇਰ ਵਿਚ ਵੀ ਜਹਾਂਗੀਰ ਦੇ ਮਹੱਲਾਂ ਕੋਲ ਵੀ ਚਸ਼ਮੇ ਦਾ ਓਸੇ ਤ੍ਰਾਂ ਦਾ ਦਰਿਸ਼ਜ ਹੈ ਏਸੇ ਤ੍ਰਾਂ ਮਾਰਚੀਸਨ ਫਾਲਸ ਦਾ ਦਰਿਸ਼ ਵੇਖਕੇ ਭਾਰਤ ਦੇ ਕਈ ਪਹਾੜੀ ਥਾਵਾਂ ਤੇ ਨਦੀਆਂ ਨਾਲ ਇਸਦਾ ਮੁਕਾਬਲਾ ਕਰਦੇ ਹੋਏ ਸੰਧਿਆ ਵੇਲੇ ਓਥੋਂ ਵਾਪਸ ਮੁੜੇ। ਸਾਡੀ ਮੋਟਰ ਭੱਜੀ ਜਾ ਰਹੀ ਸੀ-ਪੱਛਮ ਵਲੋਂ ਔਣ ਵਾਲੀਆਂ ਸ਼ਾਮ ਦੀਆਂ ਕਿਰਨਾਂ ਨੇ ਸਾਰਾ ਵਾਤਾ ਵਰਣ ਸੁਰਖ ਬਣਾ ਦਿਤਾ ਸੀ ਕਿਉਂਕਿ ਅਫਰੀਕਾ ਦਾ ਸੂਰਜ ਅਸਤ ਵੀ ਲਾਲ ਸੁਰਖ ਹੁੰਦਾ ਹੈ। ਸਾਡੀਆਂ ਰਸ ਭਿਨੀਆਂ ਅਖਾਂ, ਡੁਬਦੇ ਸੂਰਜ ਨੂੰ ਬੜੀ ਉਤੇਜਨਾ ਨਾਲ ਵੇਖ ਰਹੀਆਂ ਸਨ। ਏਸੇ ਵਿਚ ਅਸੀ ਗੁਲੂ, ਪਹੁੰਚ ਗਏ ਸਾਡੇ ਸਾਮਣੇ ਮਾਰਚੀਸਨ ਫਾਲਸ ਦਾ ਮਨ ਲੁਭਾਨਾ ਦਰਿਸ਼ ਸੀ ਬਸ ਉਸੇ ਤੇ ਵਿਚਾਰ ਕਰਦੇ ਕਰਦੇ **ਅਸੀ ਸੌਂ ਗਏ।**

**ਮਾਰਚੀਸਨ** ਫਾਲਸ ਦਾ ਇਕ ਦੰਦ ਕਥਾ ਵੀ ਮਸ਼ਹੂਰ ਹੈ ਜਿਸ ਵਿਚ ਕਿਹਾ ਗਿਆ ਹੈ ਜੁਲਾਹਿਆਂ ਦੀ ਇਕ ਸੁੰਦਰ ਲੜਕੀ ਸੀ ਉਸਦੇ ਦੋ ਪ੍ਰੇਮੀ ਸਨ, ਉਹ ਦੋਵੇ ਏਸ ਕੁੜੀ ਨਾਲ ਵਿਆਹ ਕਰਨਾਂ ਚਹੁੰਦੇ ਸਨ ਪ੍ਰੰਤੂ ਏਹ ਸੁੰਦਰੀ ਦੋਹਾਂ ਵਿਚੋਂ ਕਿਸ ਨੂੰ ਵੀ ਪਸੰਦ ਨਹੀ ਸੀ ਕਰਦੀ ਤੇ ਅਪਣੇ ਏਨਾਂ ਦੋਹਾਂ ਪ੍ਰੇਮੀਆਂ ਤੇ ਹੀ ਤੰਗ ਸੀ,

Namdhari Elibrary NamdhariElibrary@gmail.com

ਆਖਰ ਉਸਨੇ ਇਕ ਵਿਓਂਤ ਕੱਢੀ, ਉਸਨੇ ਕਿਹਾ—"ਮੈਂ ਓਸ ਯੁਵਕ ਨਾਲ ਵਿਆਹ ਕਰਾਂਗੀ ਜੇਹੜਾ ਏਸ ੧੯ ਫੁਟ ਲੰਮੇ ਮਾਟ-ਚੀਸਨ ਦੀ ਘਾਟੀ ਨੂੰ ਲੰਬੀ ਛਾਲ ਮਾਰਕੇ ਪਾਰ ਕਰ ਜਾਵੇਗਾ—ਉਸਦੇ ਦੋਵੇਂ ਪ੍ਰੇਮੀ ਉਸ ਘਾਟੀ ਨੂੰ ਪਾਰ ਕਰਣ ਲਈ ਕੁਦ ਪਏ ਪਰ ੧੯ ਫੁਟ ਸਵਾ ਛੇ ਇੰਚ ਲੰਬੀ ਛਾਲ ਕਈ ਵੀ ਨ ਮਾਰ ਸਕਿਆ ਏਸ ਤ੍ਰਾਂ ਓਹ ਦੋਵੇਂ ਪ੍ਰੇਮੀ ਏਸ ਜਲ ਦੇ ਵਹਾ ਵਿਚ ਮਾਰੇ ਗਏ, ਬੜੇ ਬੜੇ ਮਗਰ ਮਛ ਜੇਹੜੇ ਏਸ ਘਾਟੀ ਦੇ ਥੱਲੇ ਨੀਲ ਨਦੀ ਵਿਚ ਤੇ ਅਲਬਰਟ ਝੀਲ ਵਿਚ ਰਹਿੰਦੇ ਹਨ ਉਹ ਉਨਾਂ ਨੂੰ ਖਾ ਗਏ ਤੇ ਸੁੰਦਰੀ ਏਨਾਂ ਦੋਹਾਂ ਪ੍ਰੇਮੀਆਂ ਦੇ ਵਹਿਮ ਚੋਂ ਮੁਕਤ ਹੋ ਗਈ ਅਫਰੀਕੀ ਕਹਿੰਦੇ ਹਨ ਕਿ ਇਸ ਪਾਣੀ ਦੇ ਹੇਠਾਂ ਜੇਹੜੇ ਆਪ ਸੈਂਕੜੇ ਮਗਰ ਮਛ ਵੇਖਦੇ ਹੋ ਤੇ ਜੇਹੜੇ ਏਸ ਨੀਲ ਨਦੀ ਦੇ ਦੋਵਾਂ ਕੰਢਿਆਂ ਤੇ ਬੈਠੇ ਰਹਿੰਦੇ ਹਨ ਏਹ ਹੁਣ ਵੀ ਉਡੀਕ ਰਹੇ ਹਨ ਕਿ ਕੋਈ ਅਜੇਹਾ ਸ਼ੇਰ-ਬਗਾ ਨਿਕਲੇ ਜੇਹੜਾ ਏਸ ੧੯ ਫੁਟ ਦੇ ਜਲ ਪ੍ਰਬਤ ਦੀ ਗਰਜਦੀ ਹੋਈ ਘਾਟੀ ਪਾਰ ਕਰ ਜਾਵੇ।

:—o:—:o:—

# ਦਖਣੀ ਅਫਰੀਕਾ ਦੇ ਵਚਿਤ੍ਰ ਰਸਮੋ ਰਿਵਾਜ

ਰਮੇਸ਼ ਚੰਦਰ ਪ੍ਰੇਮ

ਅਫਰੀਕਾ ਬੜਾ ਵਚਿਤ੍ਰ ਦੇਸ਼ ਹੈ, ਏਥੋਂ ਦੇ ਸੰਘਣੇ ਜੰਗਲਾਂ ਵਿਚ ਅਨੇਕ ਜੰਗਲੀ ਤੇ ਅਸਭਯ ਜਾਤੀਆਂ ਨਿਵਾਸ ਕਰਦੀਆਂ ਹਨ। ਅਜ ਸਾਇੰਸ ਦੇ ਜੁਗ ਵਿਚ ਵੀ ਸਭਿਅਤਾ ਏਥੇ ਨਹੀਂ ਆ ਸਕੀ ਏਹਨਾਂ ਲੋਗਾਂ ਵਿਚ ਹਲੀ ਅਜੇਹੀਆਂ ਰਸਮਾਂ ਪਰਚਲਤ ਹਨ ਜਿਨ੍ਹਾਂ ਉਤੇ ਛੇਤੀ ਕਰਕੇ ਅਸੀ ਸ਼ੈਦ ਵਿਸ਼ਵਾਸ ਵੀ ਨ ਕਰ ਸਕੀਏ।

ਦਖਣੀ ਅਫਰੀਕਾ ਦੇ ਪੂਰਬੀ ਹਿਸੇ ਵਿਚ ਇਕ ਬੜੀ ਵਡੀ 'ਜੁਲੂ' ਨਾਮ ਦੀ ਜਾਤੀ ਹੈ ਜਨ੍ਹਾਂ, ਇਸਤ੍ਰੀ, ਪੁਰਸ਼ ਲੰਮੇ ਤੇ ਕਰੜੇ ਹੁੰਦੇ ਹਨ। ਏਸ ਜਾਤੀ ਦੀਆਂ ਲੜਕੀਆਂ ਵਿਆਹ ਹੋਣ ਤਕ ਕਮਰ ਤੋਂ ਹੇਠਾਂ ਇਕ ਝਾਲਰ ਲਟਕਾਉਂਦੀਆਂ ਹਨ, ਏਸ ਤੋਂ ਇਲਾਵਾ ਹੋਰ ਕੋਈ ਕਪੜਾ ਨਹੀਂ ਪਹਿਨਦੀਆਂ, ਉਹ ਆਪਣੇ ਘਰਾਂ ਤੋਂ ਬਹੁਤ ਘਟ ਬਾਹਰ ਨਿਕਲਦੀਆਂ ਹਨ। ਜੇ ਬਾਹਰ ਨਿਕਲਦੀਆਂ ਵੀ ਹਨ ਤਾਂ ੮ ਜਾਂ ੧੦ ਦਾ ਜਥਾ ਬਨਾਕੇ, ਘਰ ਤੋਂ ਬਾਹਰ ਨਿਕਲਣ ਸਮੇ ਉਹ ਇਕ ਕੰਬਲ ਲੈ ਲੈਂਦੀਆਂ ਹਨ। ਏਸ ਕੰਬਲ ਦੀ ਓਹ ਸਾਧੂਆਂ ਵਾਂਗ ਗਿਲਤੀ ਲਾ ਲੈਂਦੀਆਂ ਹਨ। ਕਦੀ ਕਦੀ ਪਸ਼ੂਆਂ ਦੀ ਖਲ ਦੇ ਬਣੇ ਛੋਟੇ ਕੋਟ ਵੀ ਪਾ ਲੈਂਦੀਆਂ ਹਨ ਤੇ ਨਾਲ ਹੀ ਪਿਤਲ ਦੇ ਗਹਿਣੇ ਵੀ।

**ਵਿਆਹ ਪੂਜਾ** ਪਹਿਲੋਂ ਪਹਿਲ ਜ਼ੁਲੂ ਜਾਤੀ ਦੀ ਵਿਆਹ ਪੂਜਾ ਬੜੀ ਵਚਿਤ੍ਰ ਹੀ।

Namdhari Elibrary NamdhariElibrary@gmail.com

ਇਹ ਰੀਤੀ ਜ਼ੁਲੂ ਰਾਜਾ ਨੇ ਆਪਣੇ ਸੈਨਕ (ਫੌਜੀ) ਸੰਗਠਨ ਨੂੰ ਮਜ਼ਬੂਤ ਕਰਨ ਲਈ ਬਨਾਈ ਸੀ। ਏਹ ਏਸਿਾਂ ਸੀ ਕਿ੧-੨-੩ ਵਰਿਹਾਂ ਵਿਚ ਪੈਦਾ ਹੋਏ ਬਚਿਆਂ ਦਾ ਇਕ ਦਲ ਬਣਾ ਦਿਤਾ ਜਾਂਦਾ ਸੀ। ਏਸ ਦਲ ਨੂੰ ਜ਼ੁਲੂ ਭਾਸ਼ਾ ਵਿਚ 'ਏਬਦੋ' ਕਿਹਾ ਜਾਂਦਾ ਸੀ ਏਸਤਰਾਂ ਕੁੜੀਆਂ ਦਾ ਵੀ ਇਕ ਜਥਾ ਬਨਾ ਦਿਤਾ ਜਾਂਦਾ ਸੀ।

ਜਦੋਂ ਮੁੰਡਿਆਂ ਦਾ ਦਲ ਵਡਾ ਹੋ ਜਾਂਦਾ ਸੀ ਓਦੋਂ ਰਾਜਾ ਓਹਨਾਂ ਨੂੰ ਜਾਂ ਯੁਧ ਵਿਚ ਜਾਣ ਲਈ ਆਖਦਾ ਸੀ ਤੇ ਜਾਂ ਖੇਤਾਂ ਵਿਚ ਹਲ ਜੋਤਨ ਲਈ ਤੇ ਝੋਂਪੜੀਆਂ ਬਨਾਣ ਲਈ ਹੁਕਮ ਦੇਂਦਾ ਸੀ। ਰਾਜਾ 'ਸ਼ਾਕਾ' ਨੇ ਇਕ ਕਾਨੂਨ ਬਨਾਇਆ ਸੀ ਜਿਸ ਅਨੁਸਾਰ ਉਹ ਬਿਨਾ ਆਗਿਆ ਵਿਆਹ ਨਹੀਂ ਸਨ ਕਰ ਸਕਦੇ ਜਦੋਂ ਰਾਜੇ ਦੀ ਮਰਜੀ ਹੁੰਦੀ ਸੀ ਓਦੋਂ ਉਹ ਮੁੰਡੇ ਤੇ ਕੁੜੀਆਂ ਦੇ ਇਕ-ਇਕ ਦਲ ਨੂੰ ਆਗਿਆ ਦੇ ਦਿੰਦਾ ਸੀ ਲੜਕੇ ਉਹਨਾਂ ਲੜਕੀਆਂ ਵਿਚੋਂ ਹੀ ਆਪਣੀ ਵਹੁਟੀ ਚੁਣ ਸਕਦੇ ਸਨ, ਜੇ ਲੜਕੀ ਕਿਸੇ ਹੋਰ ਦਲ ਵਿਚੋਂ ਵਰ ਚੁਣਦੀ ਸੀ ਤਾਂ ਓਹਨੂੰ ਡੰਨ ਲਗਦਾ ਸੀ- ਇਸ ਕਾਨੂਨ ਦਾ ਮਤ-ਲਬ ਸਿਰਫ ਏਹ ਸੀ ਕਿ ਜਵਾਨ ਮੁੰਡੇ ਕੁੜੀਆਂ ਵੱਡੇ ਹੋਕੇ ਵਿਆਹ ਕਰਨ, ਤੇ ਚੰਗੀ ਸਨਤਾਨ ਪੈਦਾ ਕਰਨ ਪਰ ਹੁਣ ਏਹ ਕਾਨੂੰਨ ਨਹੀ ਰਿਹਾ।

**ਅਜਕੱਲ ਦਾ ਰਿਵਾਜ** ਅਜਕਲ ਓਥੇ ਕਬੀਲੇ ਦੇ ਮੁਖੀਏ ਦੇ ਸਾਹਮਣੇ ਵਿਆਹ ਕੀਤਾ ਜਾਂਦਾ ਹੈ, ਮੁਖੀਆ ਲੜਕੀ ਨੂੰ ਪੁਛਦਾ ਹੈ ਕਿ ਕੀ ਉਹ ਆਪਣੇ ਪਸਿੰਦ ਦੇ ਵਰਨਾਲ ਵਿਆਹ ਕਰ ਰਹੀ ਹੈ? ਜਦੋਂ ਵਿਆਹ ਦੀ ਗੱਲ ਬਾਤ ਪਕੀ ਹੋ ਜਾਂਦੀ ਹੈ ਤਾਂ ਇਹ ਤਹਿ ਕੀਤਾ ਜਾਂਦਾ ਹੈ ਕਿ ਲੜਕੀ ਦੇ ਪਿਤਾ ਨੂੰ ਕਿਨਾ ਦਾਜ ਦਿਤਾ ਜਾਵੇਗਾ -ਏਹ ਦਾਜ ਪਸ਼ੂਆਂ ਦੇ ਰੂਪ ਵਿਚ ਹੁੰਦਾ ਹੈ, ਜੇ ਕੰਨਿਆਂ ਨੂੰ ਕਿਸੇ ਬੁਰਾਈ ਦੀ ਵਜ੍ਹਾ ਨਾਲ ਤਲਾਕ ਮਿਲ ਜਾਂਦਾ ਹੈ ਜਾਂ ਉਹ ਬਿਨਾਂ ਬਚਿਆਂ ਤੋਂ ਮਰ ਜਾਂਦੀ ਹੈ ਤਾਂ ਕੰਨਿਆਂ ਦਾ ਪਿਤਾ ਉਹਨਾਂ ਪਸ਼ੂਆਂ ਨੂੰ ਕੰਨਿਆਂ ਦੇ ਪਤੀ ਨੂੰ ਵਾਪਸ ਕਰ ਦੇਂਦਾ ਹੈ ਪਰ ਜੇ ਪਤੀ ਇਸਤ੍ਰੀ ਨਾਲ ਬੁਰਾ ਵਿਹਾਰ ਕਰਦਾ ਹੈ ਤੇ ਉਹ ਘਰ (ਪੇਕੇ) ਵਾਪਸ ਆ ਜਾਂਦੀ ਹੈ ਤਾਂ ਕੰਨਿਆਂ ਦਾ ਪਿਤਾ ਉਹਨਾਂ ਪਸ਼ੂਆਂ ਨੂੰ ਜ਼ਬਤ ਕਰ ਲੈਂਦਾ ਹੈ।

ਏਥੇ ਹਰੇਕ ਵਿਵਾਹ ਇਸਤਰੀ ਦੀ ਵਖਰੀ ਆਪਣੀ ਇਕ ਝੌਂਪੜੀ ਹੁੰਦੀ ਹੈ, ਜਿਸ ਵਿਚ ਉਹ ਆਪਣੇ ਛੋਟੇ ਬਚਿਆਂ ਨਾਲ ਰਹਿੰਦੀ ਹੈ, ਜਦੋਂ ਬਚੇ ਵਡੇ ਹੋ ਜਾਂਦੇ ਹਨ ਤਾਂ ਮੁੰਡੇ ਅਤੇ ਕੁੜੀਆਂ ਲਈ ਵਖਰੀਆ ਝੋਂਪੜੀਆਂ ਬਣਾ ਦਿਤੀਆਂ ਜਾਂਦੀਆ ਹਨ, ਉਹ ਵਿਆਹ ਹਣ ਤਕ ਉਹਨਾਂ ਵਿਚ ਰਹਿੰਦੇ ਹਨ। ਵਿਆਹ ਤੋਂ ਪਿਛੋਂ ਉਹ ਆਪਣੀਆਂ ਅਲੱਗ ਕੁਟੀਆ ਬਣਾ ਲੈਂਦੇ ਹਨ।

ਦਖਣੀ ਅਫਰੀਕਾ ਵਿਚ ਇਕ ਹੋਰ ਜਾਤੀ ਰਹਿੰਦੀ ਹੈ। ਉਸਨੂੰ 'ਬਾਸੂਤੋ' ਕਹਿੰਦੇ ਹਨ ਏਸ ਜਾਤੀ ਵਿਚ ਲੜਕੀਆਂ ਨੂੰ ਸਿਖਿਆ ਦੇਣ ਦਾ ਇਕ ਨਿਰਾਲਾ ਢੰਗ ਹੈ ਏਸ ਜਾਤੀ ਵਿਚ ਇਕ ਸੰਸਥਾ ਹੁੰਦੀ ਹੈ ਜਿਸਨੂੰ 'ਬੋਲ' (ਸਕੂਲ) ਕਹਿੰਦੇ ਹਨ, ਇਹ ਪਿੰਡ ਤੋਂ ਕੁਝ ਦੂਰ ਫਾਸਲੇ ਤੇ ਹੁੰਦਾ ਹੈ, ਜਦੋਂ ਕੁੜੀਆਂ ਵਡੀਆਂ ਹੋ ਜਾਂਦੀਆਂ ਹਨ ਤਾਂ

Namdhari Elibrary NamdhariElibrary@gmail.com

ਇਕੋ ਉਮਰ ਦੀਆਂ ਕੁਝ ਲੜਕੀਆਂ ਚੁਣ ਲਈਆਂ ਜਾਂਦੀਆਂ ਹਨ ਉਹਨਾਂ ਤੇ ਉਹਨਾਂ ਨੂੰ ਪਿੰਡੋਂ ਬਾਹਰ ਸਕੂਲ ਦੀ ਇਕ ਝਪੜੀ ਵਿਚ ਇਕ ਮਹੀਨਾਂ ਰਖਿਆਂ ਜਾਂਦਾ ਹੈ, ਏਸ ਕੁੜੀਆਂ ਵਿਚ ਅਧਿਆਪਕਾ ਤੇ ਪਿੰਡ ਦੀ ਸਭ ਤੋਂ ਬੁਢੀ ਇਸਤ੍ਰੀ ਨੂੰ ਹੀ ਜਾਣ ਦੀ ਆਗਿਆ ਹੁੰਦੀ ਹੈ ਇਕ ਮਹੀਨੇ ਤਕ ਜਦੋਂ ਉਹ ਸਿਖਿਆ ਗ੍ਰਹਿਣ ਕਰ ਲੈਂਦੀਆਂ ਹਨ ਤਾਂ ਸਿਰ ਤੋਂ ਲੈਕੇ ਪੈਰਾਂ ਤਕ ਉਹਨਾਂ ਨੂੰ ਚਿਟੀ ਮਿਟੀ ਨਾਲ ਪੋਚ ਦਿਤਾ ਜਾਂਦਾ ਹੈ ਇਸ ਤੋਂ ਪਿਛੋਂ ਉਹਨਾਂ ਨੂੰ ਬਕਰੇ ਦੀ ਖਲ ਦੇ ਕਪੜੇ ਪੁਆਏ ਜਾਂਦੇ ਹਨ ਤੇ ਲੱਕ ਨਾਲ ਘਾਹ ਦੀ ਰੱਸੀ ਬੰਨ੍ਹ ਦਿਤੀ ਜਾਂਦੀ ਹੈ ਬੁਢੀ ਇਸਤ੍ਰੀ ਉਹਨਾਂ ਨੂੰ ਵਿਆਹ ਦੀ ਸਭ ਸਿਖਿਆ ਦੇਂਦੀ ਹੈ, ਇਕ ਮਹੀਨੇ ਪਿਛੋਂ ਕਿਸੇ ਬੁਢੀ ਇਸਤ੍ਰੀ ਤੋਂ ਬਿਨਾਂ ਉਹ ਬਾਹਰ ਨਹੀਂ ਜਾ ਸਕਦੀਆਂ, ਬਾਹਰ ਫਿਰਨ ਵੇਲੇ ਜੇ ਉਹ ਕਿਸੇ ਵਿਅਕਤੀ ਪਾਸੋਂ ਕੋਈ ਚੀਜ਼ ਮੰਗਣ ਤਾਂ ਉਹ ਚੀਜ਼ ਉਹਨਾਂ ਨੂੰ ਅਵਸ਼ ਦੇਣੀ ਪੈਂਦੀ ਹੈ।

ਦਖਣੀ ਅਫਰੀਕਾ ਵਿਚ ਇਕ ਹੋਰ "ਨਾਮਾ" ਜਾਤੀ ਰਹਿੰਦੀ ਹੈ, ਜਦੋਂ "ਨਾਮਾ" ਨੌਜਵਾਨ ਵਿਆਹ ਕਰਦਾ ਹੈ ਤਾਂ ਉਹ ਕੰਨਿਆਂ ਦੇ ਪਰਵਾਰ ਨੂੰ ਕੋਈ ਦਾਜ ਨਹੀਂ ਦੇਂਦਾ ਜੋ ਉਹ ਦੇ ਰਿਸ਼ਤੇਦਾਰ ਉਸ ਨੂੰ ਕਈ ਗਾਈਆਂ ਭੇਟਾ ਨ ਕਰਨ ਤਾਂ ਬੁਰਾ ਮਨਾਇਆ ਜਾਂਦਾ ਹੈ, ਕੰਨਿਆਂ ਆਪਣੇ ਦਾਜ ਵਿਚ ਇਕ ਪਸ਼ੂ ਤੇ ਚਟਾਈ ਦੀ ਇਕ ਝੋਂਪੜੀ ਲਿਆਂਦੀ ਹੈ। ਇਹ ਝੋਂਪੜੀ ਕੰਨਿਆਂ ਦੀ ਮਾਂ ਬਨਾਂਦੀ ਹੈ ਤੇ ਪਤੀ ਪਤਨੀ ਸੁਹਾਗ ਰਾਤ ਏਸੇ ਵਿਚ ਮਨਾਉਂਦੇ ਹਨ, ਏਸ ਤੋਂ ਬਿਨਾਂ ਕੰਨਿਆਂ ਦੀ ਮਾਂ ਧੀ ਨੂੰ ਇਕ ਅਨਾਥ ਕੁੜੀ ਵੀ ਭੇਟਾ ਕਰਦੀ ਹੈ, ਵਿਆਹ ਇਨ੍ਹਾਂ ਵਿਚ ਵੀ ਪਿੰਡ ਦਾ ਮੁਖੀਆ ਹੀ ਕਰਦਾ ਹੈ।

## ਦੰਦ ਤੋੜਨ ਦਾ ਰਿਵਾਜ—ਓਥੇ ਦੀ

"ਹਿਰੇਰੋ ਜਾਤੀ ਵਿਚ ਇਕ ਹੈਰਾਨ ਕੁਨ ਰਿਵਾਜ ਚਾਲੂ ਹੈ ਜਦੋਂ ਹਰੇਰੋ ਜਾਤੀ ਦਾ ਬਾਲਕ ਜਾਂ ਬਾਲਕਾ ੮ ਜਾਂ ੧੦ ਵਰ੍ਹਿਆਂ ਦੇ ਹੁੰਦੇ ਹਨ ਤਾਂ ਉਹਨਾਂ ਦੇ ਸਾਹਮਣੇ ਵਾਲੇ ਹੇਠਲੇ ਦੰਦ ਤੋੜ ਦਿਤੇ ਜਾਂਦੇ ਹਨ ਜਿਸ ਤੋਂ ਬਿਨਾਂ ਉਪਰਲੇ ਦੰਦਾਂ ਨੂੰ ਰੇਤੀ ਨਾਲ ਰਗੜ ਕੇ ਤਿਕੋਨਾਂ ਬਣਾ ਦਿਤਾ ਜਾਂਦਾ ਹੈ ਏਸ ਸਮੇਂ ਨੂੰ ਓਹ ਇਕ ਤਿਉਹਾਰ ਸਮਝਦੇ ਹਨ, ਏਸ ਸਮੇਂ ਮੁਖੀਏ ਦੇ ਘਰ ਇਕ ਨਾਚ ਕੀਤਾ ਜਾਂਦਾ ਹੈ, ਏਸ ਜੋੜ ਮੇਲ ਵੇਲੇ ਏਸ ਉਮਰ ਦੀਆਂ ਸਭ ਕੰਨਿਆਂ ਆਪਣੀਆਂ ਮਾਤਾਵਾਂ ਦੇ ਨਾਲ ਹਿਸੇ ਲੈਂਦੀਆਂ ਹਨ, ਇਸ ਵੇਲੇ ਪਿੰਡ ਦੇ ਸਾਰੇ ਯੁਵਕ ਵੀ ਹਾਜ਼ਰ ਹੁੰਦੇ ਹਨ ਪਰ ਵਿਆਹ ਪੱਕਾ ਕਰਨ ਲਈ ਇਸ ਵੇਲੇ ਕੋਈ ਕਦਮ ਨਹੀਂ ਚੁਕਿਆ ਜਾਂਦਾ ਨਾਚ ਤੋਂ ਪਿਛੋਂ ਕੁੜੀਆਂ ਦੇ ਸਾਰੇ ਸ਼ੌਂਕ ਤੇ ਸ਼ਿੰਗਾਰ ਮਲ ਦਿਤੀ ਜਾਂਦੀ ਹੈ ਤੇ ਉਹਨਾਂ ਨੂੰ ਇਕ ਖਾਸ ਕਿਸਮ ਦੀ ਟੋਪੀ ਪਆਈ ਜਾਂਦੀ ਹੈ ਇਸ ਤੋਂ ਪਿਛੋਂ ਇਹ ਹਥ ਵਿਚ ਇਕ ਲੰਮੀ ਛੜੀ ਲੈਕੇ ਸਾਰੇ ਪ੍ਰਦੇਸ਼ ਦਾ ਭ੍ਰਮਣ ਕਰਦੀਆਂ ਹਨ ਉਹ ਜਿਥੇ ਵੀ ਜਾਂਦੀਆਂ ਹਨ ਉਹਨਾਂ ਨੂੰ ਵਧੀਆ ਭੋਜਨ ਖੁਆਏ ਜਾਂਦੇ ਹਨ- ਏਸ ਨਜ਼ਾਰੇ ਵਿਚ ਉਹਨਾਂ ਨੂੰ ਕੋਈ ਯੁਵਕ ਛੇੜਦਾ ਹੈ ਤਾਂ ਉਹ ਛੜੀਆਂ ਨਾਲ ਉਸਦੀ ਚੰਗੀ ਤ੍ਰਾਂ ਮਰੰਮਤ ਕਰਦੀਆਂ ਹਨ-ਇਕ

Namdhari Elibrary NamdhariElibrary@gmail.com

ਮਹੀਨਾਂ ਭ੍ਰਮਣ ਕਰਨ ਉਪ੍ਰੰਤ ਉਹ ਘਰ ਮੁੜਦੀਆਂ ਹਨ ਵਿਆਹ ਕਰਣ ਲਈ ਸੁਤੰਤਰ ਹੁੰਦੀਆਂ ਹਨ।

**ਪਵਿਤ੍ਰ ਭੋਜਨ—**"ਮਾਗੋ ਪਾਤਕ" ਨਾਮ ਦੇ ਇਕ [illegible] ਤਰੀਕਾ [illegible] ਦੱਸਿਆ ਕੀਤਾ ਸੀ ਉਸਨੇ ਏਤੇ ਲਕ [illegible] ਭੋਜਨ ਬਨਾਣ ਸਬੰਧੀ ਬੜਾ ਰੋਚਕ ਵਰਨਣ ਕੀਤਾ ਹੈ ਪਹਿਲਾਂ ਅਨਾਜ ਨੂੰ ਕੁਟਕੇ ਉਸਦੀ ਛਿਲ ਲਾਹ ਲਈ ਜਾਂਦੀ ਹੈ, ਫਿਰ ਉਸਨੂੰ ਖਰਲ ਵਿਚ ਪਾਕੇ ਮੂੰਗਲੀ ਨਾਲ ਕੁਟਕੇ ਬਰੀਕ ਕਰ ਲਿਆ ਜਾਂਦਾ ਹੈ ਨਾਲ ਨਾਲ ਪਾਣੀ ਵੀ ਪਾਈ ਜਾਂਦੇ ਹਨ ਏਸੇ ਤ੍ਰਾਂ ਪੀਸੇ ਹੋਏ ਅੰਨ ਦਾ ਦਾਣਾ ਬਣ ਜਾਂਦਾ ਹੈ-ਇਸ ਤੋਂ ਪਿਛੋਂ ਉਸ ਨੂੰ ਮਿਟੀ ਦੇ ਇਕ ਭਾਂਡੇ ਵਿਚ ਪਾ ਲੈਂਦੇ ਹਨ ਭਾਂਡੇ ਦੇ ਹੇਠਾਂ ਸੁਰਾਖ ਹੁੰਦੇ ਹਨ ਏਸ ਭਾਂਡੇ ਨੂੰ ਇਕ ਹੋਰ ਭਾਂਡੇ ਜਿਸ ਵਿਚ ਪਾਣੀ ਤੇ ਗੋਹਾ ਹੁੰਦਾ ਹੈ ਜਮਾ ਦਿਤਾ ਜਾਂਦਾ ਹੈ ਤੇ ਅਗ ਉਤੇ ਰਖ ਦੇਂਦੇ ਹਨ ਹੇਠਲੇ ਭਾਂਡੇ ਦੀ ਭਾਪ ਨਾਲ ਭੋਜਨ ਪੱਕਕੇ ਤਿਆਰ ਹੋ ਜਾਂਦਾ ਹੈ ਅਫਰੀਕਾ ਵਿਚ ਇਸਨੂੰ ਕੋਸ-ਕੋਸ, ਕਹਿੰਦੇ ਹਨ, ਇਹ ਅਫਰੀਕਾ ਦੇ ਸਭ ਹਿਸਿਆਂ ਵਿਚ ਵਧੀਆ ਭੋਜਨ ਮੰਨਿਆਂ ਜਾਂਦਾ ਹੈ

—੦—੦੦੦—੦—

# ਦਖਣੀ ਅਫਰੀਕਾ

## ਜਿਥੇ ਬੀਰਤਾ ਦਿਖਾਣ ਨਾਲ ਵਿਆਹ ਹੁੰਦਾ ਹੈ।

(ਸ੍ਰੀ ਛਬੀ ਰਾਣੀ ਜੀ)

ਦਖਣੀ ਅਫਰੀਕਾ ਦੀ ਜੰਗਲੀ ਜਾਤੀਆਂ ਵਿਚ ਵਿਆਹ ਦੇ ਵਚਿਤ੍ਰ ਰਿਵਾਜ ਅਜੇ ਵੀ ਪ੍ਰਚਲਤ ਹਨ, ਓਹਨਾਂ ਵਿਚੋਂ "ਜਲੂ" ਨਾਂ ਦੀ ਇਕ ਜਾਤੀ ਦਾ ਵਰਨਣ ਕੀਤਾ ਜਾਂਦਾ ਹੈ, ਵਿਆਹ ਦੇ ਇੱਛਕ ਵਰ ਨੂੰ ਕੰਨਿਆਂ ਪੱਖ ਵਾਲਿਆਂ ਨੂੰ ਕੁਛ ਬੀਰਤਾ ਦੇ ਜੌਹਰ ਵਿਖਾਣੇਂ ਪੈਂਦੇ ਹਨ, ਉਸ ਨੂੰ ਇਕ ਛੁਰਾ ਲੈਕੇ ਮਗਰ ਮੱਛ ਵਾਲੇ ਤਲਾਬ ਨੂੰ ਤਰਨਾ ਪੈਂਦਾ ਹੈ, ਤੇ ਜੰਗਲੀ ਖੂੰਖਾਰ ਜਾਨਵਰਾਂ ਨਾਲ ਯੁਧ ਵੀ ਕਰਨਾਂ ਪੈਂਦਾ ਹੈ, ਲੜਕੀ ਦੇ ਪਿਤਾ ਨੂੰ ਲੜਕੀ ਦੇ ਮੁਲ ਵਿਚ ੨੦ ਪਸ਼ੂ ਵੀ ਦੇਣੇਂ ਪੈਂਦੇ ਹਨ, [illegible] ਸ਼ਾਦੀ ਤੋਂ ਪਿਛੋਂ ਕੁਝ ਚਿਰ ਆਪਣੀ ਸੱਸ ਤੇ ਸਹੁਰੇ ਨੂੰ ਵੀ ਰਖਣਾਂ ਪੈਂਦਾ ਹੈ।

ਏਸ ਜਾਤੀ ਵਿਚ ਪ੍ਰਚੱਲਤ ਵਿਆਹ ਦੀ ਰਸਮ ਅਨੁਸਾਰ ਜੇ ਇਕ ਲੜਕੀ ਨਾਲ ਵਿਆਹ ਕਰਨ ਵਾਲੇ ਕਈ ਉਮੀਦਵਾਰ ਹੋਣ ਤਾਂ ਉਹਨਾਂ ਵਿਚ ਆਪਸੀ ਯੁਧ ਹੁੰਦਾ ਹੈ ਤੇ ਨਿਰਣਾਂ ਕੀਤਾ ਜਾਂਦਾ ਹੈ ਕਿ ਕੌਣ ਬਹੁਤਾ ਬਲਵਾਨ ਹੈ, ਤੇ ਉਸੇ ਨਾਲ ਹੀ ਵਿਆਹ ਹੁੰਦਾ ਹੈ ਤੇ ਜੇ ਸ਼ਾਦੀ ਲਈ ਹੋਰ ਕੋਈ ਉਮੀਦਵਾਰ ਨ ਹੋਵੇ ਤਾਂ ਵਰ ਨੂੰ ਕੋਈ ਨ ਕੋਈ ਬਹਾਦਰੀ ਦਾ ਜੌਹਰ ਜਰੂਰ ਵਿਖਾਣਾਂ ਪੈਂਦਾ ਹੈ ਵਿਆਹ ਦਾ ਅਰੰਭ

ਅੰਮ੍ਰਿਤ ਵੇਲੇ ਤੋਂ ਹੀ ਚਾਲੂ ਹੋ ਜਾਂਦਾ ਹੈ ਜੇਹੜਾ ਸਾਰਾ ਦਿਨ ਤੇ ਅਗਲੇ ਦਿਨ ਦੇ ਬੜਾ ਤਕ ਹੁੰਦਾ ਰਹਿੰਦਾ ਹੈ ਪਰ ਦੂਲ੍ਹਾ ਤੇ ਦੁਲ ਹਨ ਇਕ ਦੂਸਰੇ ਨੂੰ ਵੇਖ ਨਹੀਂ ਸਕਦੇ ਜਦੋਂ ਤਕ ਕਿ ਸ਼ਾਦੀ ਦੀਆਂ ਸਾਰੀਆਂ ਰਸਮਾਂ ਪੂਰੀਆਂ ਨ ਹੋ ਜਾਣ।

ਵਿਆਹ ਹੋਣ ਉਪ੍ਰੰਤ ਦੁਲਹਨ ਇਕ ਝੌਂਪੜੀ ਵਿਚ ਚਲੀ ਜਾਂਦੀ ਹੈ, ਜੇਹੜੀ ਖਾਸ ਤੌਰਤੇ ਓਸੇ ਲਈ ਹੀ ਬਨਾਈ ਜਾਂਦੀ ਹੈ,ਜਦੋਂ ਉਸਦਾ ਪਤੀ ਉਸ ਕੋਲ ਪਹੁੰਚਦਾ ਹੈ ਤਾਂ ਉਸਨੂੰ ਸ਼ਗਨ ਖਾਤ੍ਰ ਇਕ ਵਡੇ ਸਾਰੇ ਥਾਲ ਵਿਚ ਫਲ, ਸੱਪ ਆਦ ਦਾ ਮਾਸ ਖਾਣਾ ਦੇਂਦਾ ਹੈ ਜੇਹੜਾ ਵਜ਼ਨ ਵਿਚ ਬਹੁਤ ਜ਼ਾਦਾ ਹੁੰਦਾ ਹੈ, ਜੇ ਉਹ ਸਾਰਾ ਨਹੀ ਖਾ ਸਕਦਾ ਤਾਂ ਬੜਾ ਅਪਸ਼ਗਨ ਸਮਝਿਆ ਜਾਂਦਾ ਹੈ

ਵਰ ਨੂੰ ਪੰਜ ਵਰਹੇ ਅਪਣੀ ਸਸ ਤੇ ਸਹੁਰੇ ਦੀ ਸੇਵਾ ਕਰਨੀ ਪੈਂਦੀ ਹੈ, ਏਸ ਤੋਂ ਪਹਿਲੋਂ ਉਹ ਅਪਣੀ ਵਹੁਟੀ ਨੂੰ ਨਹੀ ਲਿਜਾ ਸਕਦਾ ਜੇ ਏਸ ਸਮੇਂ ਵਿਚ ਉਸਦੀ ਪਤਨੀ ਠੀਕ ਨਹੀ ਹੁੰਦੀ ਤਾਂ ਉਹ ਆਪਣੇ ਸਹੁਰੇ ਪਾਸੋਂ ਉਹ ਰਕਮ ਜੇਹੜੀ ਉਸਨੇ ਪਤਨੀ ਦੇ ਇਵਜ਼ ਵਿਚ ਦਿਤੀ ਹੁੰਦੀ ਹੈ ਦੀ ਮੰਗ ਕਰਦਾ ਹੈ, ਜੇਹੜੀ ਕਿ ਉਸਦੇ ਸਹੁਰੇ ਨੂੰ ਵਾਪਸ ਕਰਨੀ ਪੈਂਦੀ ਹੈ, ਇਸ ਕੰਮ ਲਈ ਇਕ ਪੰਚਾਇਤ ਬੁਲਾਣੀ ਪੈਂਦੀ ਹੈ ਜੇਹੜੀ ਲੜਕੀ ਦੇ ਪਿਤਾ ਨੂੰ ਇਕ ਦੋ ਮੌਕੇ ਦੇਕੇ ਲੜਕੀ ਦੇ ਸੁਧਾਰ ਦਾ ਉਪਦੇਸ਼ ਦੇਂਦੇ ਹਨ, ਏਸ ਦੌਰਾਨ ਵਿਚ ਲੜਕੀ ਦਾ ਪਿਤਾ ਲੜਕੀ ਨੂੰ ਚਮੜੇ ਦੇ ਕੋਰੜੇ ਨਾਲ ਮਾਰਦਾ ਹੈ, ਏਸ ਤ੍ਰਾਂ ਵੀ ਜੇ ਉਸਦੀ ਲੜਕੀ ਨ ਸੁਧਰ ਸਕੇ ਤਾਂ ਲੜਕੀ ਨੂੰ ਛੁਰਾ ਦੇ ਦਿਤਾ ਜਾਂਦਾ ਹੈ ਜਾਂ ਖਾਲੀ ਹੱਥ ਸ਼ੇਰ ਜਾਂ ਹੋਰ ਖੂੰਖਾਰ ਜਾਨਵਰਾਂ ਅਗੇ ਛਡ ਦਿਤਾ ਜਾਂਦਾ ਹੈ' ਏਸ ਭੈੜੀ ਰਸਮ ਨੂੰ ਹਟਾਣ ਲਈ ਓਥੇ ਵਸਦੇ ਗੋਰਿਆ ਨੇ ਕਾਫੀ ਯਤਨ ਕੀਤੇ ਹਨ ਪਰ ਉਹਨਾਂ ਨੂੰ ਸਫਲਤਾ ਪ੍ਰਾਪਤ ਨਹੀਂ ਹੋਈ।

-ੲ-੦ੲ-ੲ

# ਅਫ਼ਰੀਕਾ ਅੰਕ ਬਾਰੇ

ਅਫ਼ਰੀਕਾ ਨਿਵਾਸੀ ਸਜਨਾਂ ਦੀ ਇਸ ਅੰਕ ਬਾਰੇ ਚਿਰੋਕੀ ਪਰਬਲ ਇਛਾ ਸੀ ਪਰ ਇਹ ਇਕ ਵਖਰਾ ਜੇਹਾ ਅੰਕ ਹੋਣ ਕਰਕੇ ਕਈ ਲਖਕ ਸਾਡੀ ਬੇਨਤੀ ਨੂੰ ਮਨਜ਼ੂਰ ਕਰਣ ਤੇ ਸੰਕੋਚ ਹੀ ਕਰਦੇ ਰਹੇ ਕਿਉਂਕਿ ਉਹ ਵੀ ਸਚੇ ਸਨ ਬਿਨਾਂ ਕਿਸੇ ਗੱਲ ਨੂੰ ਵੇਖੇ ਜਾਚੇ ਪੜੇ ਲਿਖ ਵੀ ਕੋਈ ਹੀ ਸਕਦਾ ਹੈ?

ਬਾਰ ਬਾਰ ਕਈ ਸਜਨਾਂ ਨੂੰ ਮਿਲਕੇ ਬੇਨਤੀ ਕਰਣ ਤੇ ਕੁਝ ਸੁਹਿਰਦ ਲੇਖਕਾਂ ਨੇ ਹੌਂਸਲਾ ਕਰਕੇ ਲਿਖਣ ਦੀ ਦਲੇਰੀ ਕਰ ਲਈ—ਅਫ਼ਰੀਕਾ ਨਿਵਾਸੀ ਸਜਨਾਂ ਨੇ ਸਾਡਾ ਹੱਥ ਵਟੌਣਵਿਚ ਜਨੀਮਦਤ ਕੀਤੀਹੈ ਮੈਂਉਨ੍ਹਾਂ ਦਾ ਕ੍ਰਦੀਰਿਣਚਕਾਨਹੀਂਸਕਦਾਉਹਨਾਆਪਣੇ ਕੀਮਤੀ ਵੀਚਾਰਾਂ ਤਸਬੀਰਾਂ ਤੇ ਯਤਨ ਰਏ ਨਾਲ ਇਨਾਂ ਪਿਛਲੇ ਮਹੀਨਆਂ ਵਿਚ ਮਾਲਾ ਮਾਲ ਕਰੀ ਰਖਿਆ :—(ਸ਼ੋਕ) ਜੋ ਨੇ ਤਾਂ ਇਸ ਅੰਕ ਦੀ ਪੂਰਤੀ ਲਈ' ਰਾਤ ਦਿਨ ਇਕ ਕਰਕੇ ਆਪਣੇ ਮੋਤੀਆਂ ਜੇਹੇ ਅਖਰਾਂ

Namdhari Elibrary NamdhariElibrary@gmail.com

ਨਾਲ ਆਪਣੇ ਤੇ ਉਥੋਂ ਦੇ ਹੋਰ ਕਈ ਸਾਥੀਆਂ ਦੇ ਕੀਮਤੀ ਲੇਖ ਕਢਵਾਵਾਂ ਆਪ ਲਿਖ ਕੇ ਸਾਡੀ ਸਹੈਤਾ ਕੀਤੀ' ਪਰ ਅਫਸੋਸ ਕਿ ਅਸੀਂ ਉਹਨਾਂ ਦੀ ਸਾਰੀ ਰਚਨਾਂ ਨੂੰ ਅੰਕ ਦਾ ਸ਼ਿੰਗਾਰ ਨਹੀਂ ਬਣਾ ਸਕੇ ਜਿਸ ਲਈ ਮੈਂ ਬਹੁਤ ਹੀ ਖਿਮਾਂ ਦਾ ਜਾਚਕ ਹਾਂ।

ਬਾਬੂ ਮਿਹਰਬਾਨ ਸਿੰਘ ਜੀਦੀ ਮਿਹਰ ਬਾਨੀ ਦਾ ਵੀ ਮੈਂ ਕਿਰਤਗ ਹਾਂ ਜਿਨਾਂ ਨੇ ਆਪਣਾ ਕੀਮਤੀ ਲੇਖ ਨਾਮਧਾਰੀ ਅਤੇ ਸਿਖਾਂ ਦਾ ਧਾਰਮਕ ਭਵਿਖ ਭੇਜ ਕੇ ਸਾਨੂੰ ਨਿਵਾਜਿਆ ਹੈ। ਜਿਸ ਵਿਚੋਂ ਆਪ ਦਾ ਅਫਰੀਕੀ ਸਜਨਾਂ ਲਈ ਦਰਦ ਡੁਲ ਡੁਲ ਪੈ ਦਾ ਹੈ– ਕਾਲੀ ਵਰਤੀ ਦੇ ਸਾਰਾ ਲੇਖ– ਸੀ. ਐਲ. ਚਮਨਜੀ ਨੇ ਵੀ ਇਕਚੰਗਾ ਸਿਖਿਆ ਦੇਣ ਦਾ ਯਤਨ ਕੀਤਾ ਹੈ:–

ਸ੍ਰੀ "ਗੜਗਜ" ਜੀ ਦਾ ਲੇਖ ਜੇ ਸਾਡੇ ਏਸ ਅੰਕ ਵਿਚ ਨ ਹੁੰਦਾ ਤਾਂ ਵੀ ਸ਼ੈਦ ਅਸੀਂ ਆਪਣੇ ਅੰਕ ਨੂੰ ਅਧੂਰਾ ਹੀ ਸਮਝਦੇ ਜਾਂਣ ਕਾਰੀ ਵਾਲੇ ਸਜਨਾਂ ਅਤੇ ਆਮ ਜਨ ਸਧਾਰਨ ਲਈ ਇਹ ਲੇਖ ਚੰਗੀ ਸੂਝ ਦੇਂਦਾ ਹੈ 'ਗੜਗਜ' ਜੀ ਦੀ ਮਿਹਨਤ ਦੇ ਅਸੀਂ ਖਾਸ ਕਰਕੇ ਰਿਣੀ ਹਾਂ।

ਸ੍ਰੀ ਪਿਆਰਾ ਸਿੰਘ ਜੀ ਐਮ.ਏ.ਸ੍ਰੀਬੂਟਾ ਸਿੰਘ ਬੀ.ਏ. ਤੇ ਐਸ ਐਸ ਮਨਧੀਰ ਜੀ ਨੇ ਮੰਤੀ ਤੇ ਜਿਓਤੀ ਜੀ ਦੀ ਬਾਣੀ ਮੰਨਰੇ ਜੋ ਸਾਡੇ ਲਈ ਉਦਮ ਕੀਤਾ ਹੈ ਉਸ ਦੇ ਵੀ ਅਸੀਂ ਕਿਰਤੱਗਜ ਹਾਂ।

ਪੂਜਸ੍ਰੀ 'ਆਲਮ ਜੀ' ਤੇ ਬਾਬੂ ਮਿਹਰ ਬਾਨ ਸਿੰਘ ਜੀ ਦੇ ਸਤਿਗੁਰਾਂ ਦੇ ਅਫਰੀਕਾ ਦੌਰੇ ਵੀ ਅਜਾਂ ਦਿਤੇ ਹਨ ਕਿਉਂਕਿ ਏਨਾਂ ਦਾ ਅਫਰੀਕਾ ਨਾਲ ਸਬੰਧ ਸੀ –ਸ੍ਰੀ ਆਲਮ ਜੀਦਾ ਅਖੀ ਡਿਠਾ ਅਫਰੀਕਾ ਵੀਰੋਈ ਘਟ ਸ਼ਾਨਦਾਰ ਨਹੀਂ।

ਏਸਗਲਦਾ ਪਾਠਕਹੀ ਨਿਰਣਾਕਰਸਕਣਗੇ, ਕੇ ਅਸਾਂ ਏ ਅੰਕ ਵਿਚ ਕਿਥੇ ਕੁ ਸਫਲ ਰਹੇ ਹਾਂ ਆਪਣੀ ਵਲੋਂ ਅਸੀਂ ਇਸ ਬਾਰੇ ਮਿਹਨਤ ਕਰਣ ਵਿਚ ਰੱਤੀ ਭਰ ਵਿਲ ਨਹੀਂ ਕੀਤੀ–ਪਰ ਜੇ ਪਾਠਕਾਂ ਦੀਨਿਗਾ ਨੇ ਪ੍ਰਵਾਨ ਕੀਤਾ ਤਾਂਹੀ ਅਸੀਂ ਸਫਲ ਕਹੇਜਾਸਕਦੇਹਾਂ'

ਖਿਮਾਂ– ਮੈਨੂੰਪਤਾਹੈ ਕਿ ਸਾਡੇ ਪਾਸੋਂ ਕਈ ਤਰੁਟੀਆਂ ਰਹਿ ਗਈਆਂ ਹਨ ਖਾਸ ਕਰਕੇ ਮਸ਼ੀਨ ਦੀ ਅਨ ਸੁਧਾਈ ਕਰਕੇ, ਪਾਠਕ ਧਿਆਨ ਵੀ ਉਹਨਾਂ ਵਲ ਜਰੂਰ ਦੇਣਗੇ ਪਰ ਮੈਨੂੰ ਆਸ ਹੈ ਸਾਡੀਆਂ ਮਜਬੂਰੀਆਂਨੂੰਮਹਿ-ਸੂਸ ਕਰਕੇ ਉਹ ਜਰੂਰ ਖਿਮਾਂ ਕਰ ਦੇਣਗੇ।

ਕਈ ਚੰਗੇ ਸੁਹਿਰਦ ਲੇਖਕਾਂ ਦੀਆਂ ਰਚਨਾਵਾਂ ਅਸੀਂ ਮਜਬੂਰੀ ਕਰਕੇ ਨਹੀਂ ਛਾਪ ਸਕੇ ਜਿਨਾਂ ਦਾ ਸਾਨੂੰ ਬਹੁਤ ਹੀ ਖੇਦ ਹੈਇਸਲਈਉਹਨਾਂਪਾਸੋਂਖਿਮਾਂਦੇਜਾਚਕ ਹਾਂ।

ਸਮੇ ਦੀ ਤੰਗੀ ਕਰਕੇ ਐਤਕੀ ਅਸੀਂ ਪਾਠਕਾਂ ਦੇ ਵਿਚਾਰ, ਸੰਪਾਦਕੀਜ' ਪ੍ਰਸ਼ਨ ਜੀਵਨ ਤੇ ਪੰਥਕ ਡਾਕ ਆਦਿ ਨਹੀਂ ਦੇ ਸਕੇ ਤੇ ਹੋਰ ਕਈ ਚੰਗੇ ਲੇਖ ਛਪਣ ਤੋਂ ਰਹਿਗਏਹਨ ਉਹਅਗਲੇ ਪ੍ਰਚੇ ਵਿਚ ਛਾਪਣ ਦਾ ਮੈਂ ਲੇਖਕਾਂ ਨੂੰ ਯਕੀਨ ਦਵਾਂਦਾ ਹਾਂ।

ਸ੍ਰੀਪੂਜਜ ਬਾਬਾ ਬੀਰ ਸਿੰਘ ਜੀਦੇ ਬਾਹਰ ਰਹਿਣ ਕਾਰਣ ਸ੍ਰੀ 'ਚਕਰਵਰਤੀ' ਜੀ ਦਾ ਭੇਜਿਆ ਅਫਰੀਕਾ ਬਾਬਤ ਲੇਖ ਛਪਣੋਂ ਰਹਿ ਗਿਆਹੈ ਜੋ ਹ ਘਾਟ ਪਾਠਕਾਂਨੂੰਜਰੂਰਭ ਸੇਗੀ।

ਅੰਤ ਵਿਚ ਉਹਨਾ ਸਭ ਸਜਣਾਂ ਦਾ ਮੈਂ ਦਿਲੀ ਧਨਵਾਦੀ ਹਾਂ ਜਿਨਾਂ ਏਸ ਅੰਕ ਬਾਰੇ ਮੇਰਾ ਹੱਥ ਵਟਾ ਕੇ ਮੇਰੀ ਮਦਦ ਕੀਤੀ ਹੈ।"

Namdhari Elibrary NamdhariElibrary@gmail.com

## ਸ੍ਰ: ਨਿਰੰਜਣ ਸਿੰਘ ਜੀ ਗਿੱਲ ਦਾ ਸ਼ਾਨਦਾਰ ਸ੍ਵਾਗਤ [ਭੁਮਣ ਸਿਘ ਕੰਵਲ

ਸ੍ਰ: ਨਿਰੰਜਣ ਸਿੰਘ 'ਗਿਲ' ਭਾਰਤ ਸ੍ਰਕਾਰ ਵਲੋਂ ਇਥੀਓਪੀਆ (ਐਬੇਸੀਨੀਆ) ਦੇ ਰਾਜਦੂਤ ਹਨ। ਨੈਰੋਬੀ (ਈਸਟ ਅਫਰੀਕਾ) ਵਿਚੋਂ ਪਧਾਰਨ ਤੇ ਸਰਦਾਰ ਜੀ ਦੇ ਆਗ-ਮਨ ਦੀ ਖੁਸ਼ੀ ਵਿਚ, ਸਾਰੇ ਨੈਰੋਬੀ ਗੁਰ-ਦਵਾਰਿਆ ਤੇ ਕਲੱਬਾ ਵਲੋਂ ਸਰਦਾਰ ਜੀ ਦਾ ਆਦਰ ਸਤਿਕਾਰ ਕੀਤਾ ਗਿਆ। ਤੇ ਧਨਵਾਦ ਵਿਚ ਹਰੇਕ ਸਭਾ ਵਲੋਂ ਸਿਰੋਪਾਉ ਦਿਤੇ ਗਏ।

੧੩ ਅਪ੍ਰੈਲ ੧੯੫੫ ਬੁਧਵਾਰ ਰਾਤ ਦੇ ਸਾਢੇ ਸੱਤ ਵਜੇ ਪੰਜਾਂ ਪਿਆਰਿਆਂ ਦੀ ਸ਼ਾਨ ਵਿਚ ਫੁੱਲਾਂ ਦੇ ਹਾਰਾਂ ਨਾਲ ਸ੍ਰਦਾਰ ਜੀਦਾ ਸਵਾਗਤ ਕੀਤਾ ਗਿਆ, ਤੇ ਈਸਟ ਅਫਰੀ-ਕਨ ਨਾਮਧਾਰੀ ਸੰਗਤ ਨੈਰੋਬੀ ਵਲੋਂ ਸਰ-ਦਾਰ ਜੀ ਨੂੰ (ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਦਾ ਸੰਖੇਪ ਜੀਵਨ ਦਾਸ ਭੁਮਣ ਸਿੰਘ 'ਕੰਵਲ' ਦੀ ਜਬਾਨੀ ਦਸਣ ਤੋਂ ਪਿਛੋਂ) ਇਕ 'ਮਾਲਾ' ਚਿਟੀ ਉੱਨਦੀ ਤੇ ਇਕ ਪੁਸਤਕ 'ਜੁਗ ਪਲਟਾਉ ਸਤਿਗੁਰ' ਭੇਟਾ ਕੀਤੀ ਗਈ, ਜੋ ਕਿ ਸ੍ਰਦਾਰ ਜੀਨੇ ਖੁਸ਼ੀ ਭਰੇ ਮੁਖੜੇ ਨਾਲ ਹੱਸਕੇ ਪ੍ਰਵਾਨ ਕੀਤੀ ਅਤੇ ਵਾਪਸੀ ਧਨਵਾਦ ਵਿਚ ਸਰਦਾਰ ਜੀਨੇ ਥੋੜੇ ਸ਼ਬਦਾ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀਦੇ ਜੀਵਨ ਸਬੰਧੀ ਦਸਦਿਆਂ ਹੋਇਆਂ ਕਿਹਾ, ਕਿ ਅਸੀ ਮੁਰਗੋਈ– ਜਿਥੇ ਮਹਾ-ਰਾਜ ਜੀਨੂੰ ਨਜ਼ਰਬੰਦ ਰਖਿਆ ਸੀ, ਉਸ ਜਗਾ ਦੇ ਦਰਸ਼ਨ ਕੀਤੇ ਹਨ। ਤੇ ਮੌਜੂਦਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੇ ਵੀ ਦਰਸ਼ਨ ਕੀਤੇ ਹਨ। ਇਸ ਤੋਂ ਅਗੇ ਮਲੇਰ ਕੋਟਲੇ ਦੀ ਘਟਨਾਂ ਬਾਬਤ ਵੀ ਜ਼ਿਕਰ ਕੀਤਾ ਜਿਨਾਂ ਵੇਲੇ ਏਥੇ ਪੁੱਜੇ ਕਿ ਸੰਤ ਵਰਿਆਮ ਸਿੰਘ ਜੀ ਜੋ ਕਦ ਤੋਂ ਮਧਰੇ ਸਨ, ਤੇ ਓਸਨੂੰ ਕਿਹਾ ਗਿਆ ਕਿ ਕਿ ਤੂੰ ਤੋਪਦੇ ਮੇਚ ਨਹੀ ਇਸ ਕਰਕੇ ਤੈਨੂੰ ਸਾਹਿਬ ਨੇ ਛੱਡ ਦਿਤਾ ਹੈ, ਤਾਂ ਸਿੱਖ ਬਚੇ ਨੇ ਉਥੋਂ ਹੀ ਇਟਾਂ ਕੱਠੀਆਂ ਕਰਕੇ ਹੇਠ ਰਖਕੇ ਕਿਹਾਕਿ ਹੁਣ ਮੈ ਠੀਕ ਤੋਪ ਦਨਿਸ਼ਾਨੇ ਦੇ ਬਰਾਬਰ ਹੋਗਿਆ ਹਾਂ, ਤਾਂ ਇਸ ਵੇਲੇ ਸੁਣਨ ਵਾਲਿਆਂ ਸੰਗਤਾਂ ਦੀਆਂ ਅੱਖਾਂ ਵਿਚੋਂ ਪ੍ਰੇਮ ਮਈ ਜਲ ਵਰਣ ਲੱਗਪਿਆ। ਤੇ ਸ੍ਰਦਾਰ ਜੀਦੀਆਂ ਅਖਾਂ ਵਿਚੋਂ ਵੀ ਆਸੂ ਟਪਕ ਰਹੇ ਸਨ ਅਤੇ ਆਪਣੇ ਗਦ ਗਦ ਕੰਠ ਤੋਂ ਕੈਹਣ ਲਗੇ ਸਿਖ ਹੋਣ ਤਾਂ ਐਹੋ ਜਿਹੇ "ਜਨਨੀ ਜਨੇ ਤਾ ਭਗਤ ਜਨ, ਕੈ ਦਾਤਾ ਕੈ ਸੂਰ। ਨਹੀ ਤਾਂ ਜਨਨੀ ਬਾਂਝ ਰਹੁ ਕਾਹਿ ਗਵਾਵੈ ਨੂਰ"।

ਇਸਤੋਂ ਬਾਦ ਸ੍ਰਦਾਰ ਜੀ ਆਪਣੇ ਗਲ ਵਿਚ ਪਾਈ ਹੋਈ ਐਚਕਨ ਦੀ ਅੰਦਰਲੀ ਜੇਬ ਵਿਚੋਂ ਸਿਮਰਨਾ (ਛੋਟੀ ਮਾਲਾ) ਕਢੱਕੇ ਆਪਣੇ ਸਜੇ ਹੱਥ ਨਾਲ ਉਲਾਰਕੇ ਸੰਗਤਾ ਨੂੰ ਦਿਖਾਇਆ ਕਿਹਾ ਕਿ ਮੈ ਇਸ ਮਾਲਾ ਨੂੰ ਆਪਣਾ ਜਰੂਰੀ ਅੰਗ ਸਮਝਦਾ ਹਾਂ ਤੇ ਹਰ ਵਕਤ ਨਾਲ ਰਖਦਾ ਹਾਂ। ਉਸ ਵੇਲੇ ਹਜਾਰਾਂ ਦੀ ਗਿਣਤੀ ਵਿਚੋਂ ਸੰਗਤਾਂ ਤੇ ਬਹੁਤ ਡੂੰਘਾ ਅਸਰ ਹੋਇਆ ਔਰ ਸ੍ਰਦਾਰ ਜੀ ਕਿਹਾ-ਵਾਕਿਆ ਈ ਜੋ "ਕੰਵਲ" ਜੀ ਨੇ ਕਿਹਾ ਹੈ ਕਿ ਸਭ ਪਤਵੰਤੇ ਕੌਂਗਰਸ ਦੇ ਲੀਡਰਾਂ ਨੇ ਭੀ ਸਤਿਗੁਰੂ ਰਾਮ ਸਿੰਘ ਜੀ ਦੇ ਪਾਏ ਹੋਏ ਪੂਰਨਿਆਂ ਤੇ ਚਲਕੇ ਹੀ ਇਹ ਅਜ਼ਾਦੀ ਦਾ ਸੋਭਾਗ ਪ੍ਰਾਪਤ ਕੀਤਾ ਹੈ, ਕਿ ਅਸੀ ਹੋਰ ਨਾ ਖੁਦਮੁਖਤਿਆਰ ਦੇਸਾਂ ਵਾਂਗ ਅਜ਼ਾਦ ਹਾਂ, ਅਤੇ ਸਾਨੂੰ ਹਮੇਸ਼ਾਂ ਹੀ ਐਸੇ ਮਹਾਂ ਪੁਰਸ਼ਾਂ ਦੀ ਲੋੜ ਹੈ।

Namdhari Elibrary NamdhariElibrary@gmail.com

Regd. No. E.P. 138



ਸੂਬਾ ਲਾਲ ਸਿੰਘ ਜੀ ਨੈਰੋਬੀ ਅਫ਼ਰੀਕਾ



ਪੰਥ ਰਤਨ ਸੰਤ ਨਿਧਾਨ ਸਿੰਘ ਜੀ 'ਆਲਿਮ'

ਰਾਮ ਹਰੀ ਪ੍ਰੈਸ ਸ੍ਰੀ ਜੀਵਨ ਨਗਰ ਜਿਲਾ ਹਿਸਾਰ ਵਿਖੇ ਗੁਰਦਿਆਲ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਦੇ ਪ੍ਰਬੰਧ ਨਾਲ ਛਪਿਆ ਤੇ ਦਫਤਰ ਸਤਿਜੁਗ ਵਿਚੋਂ ਪ੍ਰਕਾਸ਼ਤ ਹੋਇਆ।

Namdhari Elibrary NamdhariElibrary@gmail.com



ਬਾਬਾ ਜੀ ਨਰੋਬੀ ਹਵਾਈ ਅੱਡੇ ਤੇ




ਨਰੋਬੀ ਹਵਾਈ ਅੱਡੇ ਤੇ ਸੰਗਤ ਬਾਬਾ ਜੀ ਦਾ ਸਵਾਗਤ ਕਰ ਰਹੀ ਹੈ

Namdhari Elibrary NamdhariElibrary@gmail.com